# ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਬਹੁਪੱਖੀ ਚਿੰਤਨ

ਮਹਿੰਦਰ ਕੌਰ ਗਿੱਲ ( ਡਾ. )

ਪ੍ਰਕਾਸ਼ਕ :- ਅੰਮ੍ਰਿਤ ਫਾਊਂਡੇਸ਼ਨ, ਦਿੱਲੀ

ਏਸੇ ਕਲਮ ਤੋਂ :

1. ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ ਕਲਾ
2. ਗੁਰੂ ਅਰਜਨ ਦੇਵ ਜੀਵਨ ਤੇ ਬਾਣੀ
3. ਗੁਰੂ ਤੇਗ ਬਹਾਦਰ ਬਾਣੀ ਅਧਿਐਨ
4. ਬਾਣੀ ਚਿੰਤਨ
5. ਬਾਣੀ ਚੇਤਨਾ
6. ਆਦਿ ਗ੍ਰੰਥ ਛੰਤ ਵਿਵੇਚਨ
7. ਗੁਰੂ ਅਮਰਦਾਸ ਬਾਣੀ ਵਿਚਾਰ
8. ਆਦਿ ਗ੍ਰੰਥ ਲੋਕ ਰੂਪ
9. ਬਾਣੀ ਵਿਧਾਨ
10. ਗੁਰਬਾਣੀ ਅਧਿਐਨ
11. ਬਾਣੀ ਬਿਬੇਕ
12. ਬਾਣੀ ਮੰਡਲ
13. ਬਾਣੀ ਸਾਰ
14. ਆਦਿ ਗ੍ਰੰਥ ਰਚਨਾ-ਰੂਪ
15. ਬਾਣੀ ਲੋਕ
16. ਬਾਣੀ ਰੂਪ-ਪ੍ਰਬੰਧ
17. ਬਾਣੀ ਜਸ
18. ਗੁਰਮਤਿ ਤੇ ਨਾਰੀ
19. ਬਾਣੀ ਵਿਵੇਚਨ
20. ਬਾਣੀ ਸੰਦੇਸ਼
21. ਗੁਰਮਤਿ ਸੋਝੀ
22. ਗਉੜੀ ਸੁਖਮਨੀ ਵਸਤੂ-ਵਿਵੇਚਨ
23. ਗੁਰਬਾਣੀ ਸੰਕਲਪ
24. ਦਸਮ ਗੁਰੂ ਬਾਣੀ : ਰੂਪ-ਮਾਡਲ
25. ਗੁਰਬਾਣੀ ਸਮੀਖਿਆ
26. ਗੁਰਮਤਿ ਦਾ ਸੂਤਰਧਾਰ ਨਿੱਤਨੇਮ
27. ਨਿੱਤਨੇਮ ਬਾਣੀ ਅਤੇ ਜਾਣ-ਪਛਾਣ
28. ਦਸਮ ਗੁਰੂ ਰਚਨਾ ਸੰਸਾਰ
29. ਸਿੱਖ ਚਿੰਤਨ
30. ਬਹੁਰੰਗੀ
31. ਸ਼ਹੀਦੀ ਤੇ ਸੰਦੇਸ਼

# ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਬਹੁਪੱਖੀ ਚਿੰਤਨ

ਮਹਿੰਦਰ ਕੌਰ ਗਿੱਲ (ਡਾ.)

ਪ੍ਰਕਾਸ਼ਕ :

ਅੰਮ੍ਰਿਤ ਫਾਊਂਡੇਸ਼ਨ, ਦਿੱਲੀ

SRI GURU GRANTH SAHIB DA BAHUPAKHI CHINTAN
by
Dr, Mahlnder Kaur Gill



ਸਰਵਰਕ : ਸ. ਨਵਨੂਰ ਸਿੰਘ

ਪ੍ਰਕਾਸ਼ਕ :

*ਅੰਮ੍ਰਿਤ ਫਾਊਂਡੇਸ਼ਨ*
317-ਏ, ਕੇਸ਼ਵਪੁਰਮ, ਦਿੱਲੀ-110035
email:shiromni.sewadal@gmail.com.

Distributors :

***SINGH BROTHERS***
Bazar Mai Sewan, Near Golden Temple,
Amritsar-143 006 (Punjab)

***AMAR PUBLICATIONS***
16, Partap Bagh, Jalandhar City (Punjab)

ਟਾਈਪਸੈਟਿੰਗ ਤੇ ਛਾਪਕ :

*ਜਨਤਕ ਪ੍ਰੈੱਸ*
ਪਲੱਈਅਰ ਗਾਰਡਨ ਮਾਰਕੀਟ,
ਚਾਂਦਨੀ ਚੌਕ, ਦਿੱਲੀ-110 006

ਮੁੱਲ : 150 ਰੁਪਏ

# ਸਮੱਰਪਣ

ਡਾਕਟਰ ਜਸਪਾਲ ਸਿੰਘ
ਦੀ ਬਹੁਮੁਖੀ
ਪ੍ਰਤਿੱਭਾ ਦੇ ਨਾਮ !

# ਤਤਕਰਾ

# ਮੁਖ ਸ਼ਬਦ

ਡਾ. ਮਹਿੰਦਰ ਕੌਰ ਗਿੱਲ ਨੇ ਪੰਜਾਬੀ ਸਾਹਿਤ ਅਤੇ ਗੁਰਬਾਣੀ ਦੇ ਹਰ ਪੱਖ ਅਤੇ ਵੱਖ-ਵੱਖ ਵਿਸ਼ਿਆਂ 'ਤੇ ਗੰਭੀਰ ਅਧਿਐਨ ਅਤੇ ਖੋਜ ਕਰ ਕੇ 100 ਤੋਂ ਵੱਧ ਪੁਸਤਕਾਂ ਲਿਖਦੇ ਹੋਏ ਜੋ ਵਡਮੁੱਲਾ ਯੋਗਦਾਨ ਪਾਇਆ ਹੈ ਉਸ ਦੀ ਜਿਤਨੀ ਵੀ ਪ੍ਰਸੰਸਾ ਕੀਤੀ ਜਾਵੇ ਥੋੜ੍ਹੀ ਹੈ । ਇਤਨੀਆਂ ਸਾਰੀਆਂ ਪੁਸਤਕਾਂ ਲਿਖਣਾ ਕਿਸੇ ਤਰ੍ਹਾਂ ਵੀ ਇਕ ਸਾਧਨਾ ਅਤੇ ਤਪੱਸਿਆ ਤੋਂ ਘਟ ਨਹੀਂ । ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰਬਾਣੀ ਬਾਰੇ ਲਿਖੀਆਂ ਗਈਆਂ ਪੁਸਤਕਾਂ ਦੇ ਅਧਿਐਨ ਤੋਂ ਸਪੱਸ਼ਟ ਹੁੰਦਾ ਹੈ ਕਿ ਡਾ. ਮਹਿੰਦਰ ਕੌਰ ਗਿੱਲ ਪੂਰੀ ਤਰ੍ਹਾਂ ਗੁਰੂ ਨੂੰ ਸਮੱਰਪਣ ਹੋ ਕੇ ਹੀ ਗੁਰੂ ਸਾਹਿਬਾਨ ਅਤੇ ਗੁਰਬਾਣੀ ਬਾਰੇ ਲਿਖਦੀ ਹੈ । ਡਾ. ਕਰਨੈਲ ਸਿੰਘ ਥਿੰਦ ਨੇ ਆਪਣੇ ਇਕ ਲੇਖ ਵਿਚ ਡਾ. ਮਹਿੰਦਰ ਕੌਰ ਗਿੱਲ ਬਾਰੇ ਲਿਖਿਆ ਹੈ : "ਅਜੋਕੇ ਸਮੇਂ ਅੰਦਰ ਜਿਨ੍ਹਾਂ ਵਿਦਵਾਨਾਂ ਨੇ ਗੁਰਬਾਣੀ, ਗੁਰਮਤਿ ਨੂੰ ਆਪਣੀ ਖੋਜ, ਅਧਿਐਨ ਅਤੇ ਅਧਿਆਪਨ ਦਾ ਆਧਾਰ ਬਣਾਇਆ ਹੈ, ਉਨ੍ਹਾਂ ਵਿਚੋਂ ਪ੍ਰੋ. ਸਾਹਿਬ ਸਿੰਘ, ਡਾ. ਤਾਰਨ ਸਿੰਘ ਅਤੇ ਪ੍ਰੋ. ਹਰਬੰਸ ਸਿੰਘ ਪਿੱਛੋਂ ਸਾਡੀ ਨਿਗਾਹ ਡਾ. ਮਹਿੰਦਰ ਕੌਰ ਗਿੱਲ ਵਲ ਜਾਂਦੀ ਹੈ ।" ਡਾ. ਮਹਿੰਦਰ ਕੌਰ ਗਿੱਲ ਪਹਿਲੀ ਲੇਖਿਕਾ ਹਨ ਜਿਨ੍ਹਾਂ ਨੇ ਸਭ ਤੋਂ ਪਹਿਲਾਂ ਗੁਰੂ ਮਹਿਲਾਂ ਦਾ ਵਰਣਨ ਕੀਤਾ ਹੈ । ਆਪਣੀ ਪੁਸਤਕ 'ਗੁਰੂ ਮਹਿਲ ਗਾਥਾ' ਵਿਚ ਉਨ੍ਹਾਂ ਨੇ ਬੇਬੇ ਨਾਨਕੀ ਜੀ, ਬੀਬੀ ਭਾਨੀ ਜੀ, ਮਾਤਾ ਗੰਗਾ ਜੀ, ਮਾਤਾ ਗੁਜਰੀ ਜੀ, ਮਾਤਾ ਸਾਹਿਬ ਦੇਵਾਂ ਜੀ ਅਤੇ ਮਾਤਾ ਸੁੰਦਰੀ ਜੀ ਬਾਰੇ ਬਹੁਤ ਹੀ ਖੋਜ ਭਰਪੂਰ ਲੇਖ ਲਿਖੇ ਹਨ । ਇਸ ਤੋਂ ਪਹਿਲਾਂ ਗੁਰੂ ਮਹਿਲਾਂ ਬਾਰੇ ਬਹੁਤ ਘਟ ਜਾਣਕਾਰੀ ਹੁੰਦੀ ਸੀ ।

ਡਾ. ਮਹਿੰਦਰ ਕੌਰ ਗਿੱਲ ਨੇ ਆਪਣੀ ਯੋਗਤਾ ਅਤੇ ਸਮਰੱਥਾ ਅਨੁਸਾਰ ਖ਼ਾਸ ਕਰ ਕੇ ਗੁਰਮਤਿ ਸਾਹਿਤ ਉਤੇ ਅਨੇਕਾਂ ਪੁਸਤਕਾਂ ਦੀ ਰਚਨਾ ਕਰ ਕੇ ਜੋ ਵਡਮੁੱਲਾ ਯੋਗਦਾਨ ਪਾਇਆ ਹੈ, ਉਸ ਕਰ ਕੇ ਆਪ ਨੂੰ ਅਨੇਕਾਂ ਸੰਸਥਾਵਾਂ ਵਲੋਂ ਕਈ ਸਨਮਾਨ ਅਤੇ ਐਵਾਰਡ ਪ੍ਰਾਪਤ ਹੋ ਚੁੱਕੇ ਹਨ ਅਤੇ ਇਸੇ ਸਾਲ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਲੋਂ ਪੰਜਾਬੀ ਯੂਨੀਵਰਸਿਟੀ ਦਾ ਫੈਲੋ ਨਿਯੁਕਤ ਕੀਤਾ ਗਿਆ ਹੈ । ਵਾਹਿਗੁਰੂ ਦੀ ਕਿਰਪਾ ਨਾਲ ਡਾ. ਮਹਿੰਦਰ ਕੌਰ ਗਿੱਲ ਨੂੰ ਇਹ ਵੀ ਮਾਣ ਪ੍ਰਾਪਤ ਹੋਇਆ ਹੈ ਕਿ ਉਨ੍ਹਾਂ ਦਾ ਹੋਣਹਾਰ ਸਪੁੱਤਰ

ਰੱਬੀ ਸ਼ੇਰਗਿਲ ਸੰਗੀਤ-ਸੰਸਾਰ ਵਿਚ ਪ੍ਰਸਿੱਧੀ ਹਾਸਲ ਕਰ ਕੇ ਸਾਬਤ-ਸੂਰਤ ਸਿੱਖ ਦੇ ਰੂਪ ਵਿਚ ਸਮੁੱਚੇ ਸੰਸਾਰ ਵਿਚ ਆਪਣੇ ਪਰਿਵਾਰ ਅਤੇ ਕੌਮ ਦਾ ਨਾਮ ਰੌਸ਼ਨ ਕਰ ਰਿਹਾ ਹੈ। ਅਸੀਂ ਆਸ ਕਰਦੇ ਹਾਂ ਕਿ ਡਾ. ਮਹਿੰਦਰ ਕੌਰ ਗਿੱਲ ਵਲੋਂ ਗੁਰਮਤਿ ਸਾਹਿਤ ਵਿਚ ਪਾਏ ਗਏ ਵਡਮੁੱਲੇ ਯੋਗਦਾਨ ਲਈ ਉਨ੍ਹਾਂ ਦਾ ਵੱਧ ਤੋਂ ਵੱਧ ਸਨਮਾਨ ਕੀਤਾ ਜਾਵੇ।

ਅੰਮ੍ਰਿਤ ਫਾਊਂਡੇਸ਼ਨ ਵਲੋਂ ਗੁਰੂ ਅੰਗਦ ਦੇਵ ਜੀ ਦੀ ਸ਼ਤਾਬਦੀ ਉਤੇ 'ਗੁਰੂ ਅੰਗਦ ਦੇਵ ਜੀਵਨ ਅਤੇ ਬਾਣੀ' ਇਕ ਪੁਸਤਕ ਪ੍ਰਕਾਸ਼ਿਤ ਕੀਤੀ ਗਈ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ 300 ਸਾਲਾ ਜਨਮ ਸ਼ਤਾਬਦੀ ਸਮੇਂ ਇਕ ਪੁਸਤ੍ਕ 'ਗੁਰੂ ਗੋਬਿੰਦ ਸਿੰਘ ਸਮਰਪਣ ਗ੍ਰੰਥ' ਦੀ ਸੰਪਾਦਨਾ ਕੀਤੀ ਸੀ, ਜਿਸ ਨੂੰ ਬਹੁਤ ਪਸੰਦ ਕੀਤਾ ਗਿਆ ਸੀ। ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 300 ਸਾਲਾ ਗੁਰਤਾਗੱਦੀ ਦਿਵਸ ਉਤੇ ਅੰਮ੍ਰਿਤ ਫਾਊਂਡੇਸ਼ਨ ਵਲੋਂ ਡਾ. ਮਹਿੰਦਰ ਕੌਰ ਗਿੱਲ ਦੀ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਬਹੁਪੱਖੀ ਚਿੰਤਨ' ਪ੍ਰਕਾਸ਼ਿਤ ਕਰਨ ਦਾ ਮਾਣ ਹਾਸਲ ਕਰ ਰਹੇ ਹਾਂ।

ਅਸੀਂ ਜਨਤਕ ਪ੍ਰੈਸ ਦੇ ਚਰਨਜੀਤ ਸਿੰਘ ਚੰਨ ਅਤੇ ਅਮਰਜੀਤ ਕੌਰ ਜਰਨਲਿਸਟ ਦੇ ਧੰਨਵਾਦੀ ਹਾਂ ਜਿਨ੍ਹਾਂ ਨੇ ਪੁਸਤਕ ਨੂੰ ਜਲਦੀ ਪ੍ਰਕਾਸ਼ਿਤ ਕਰਨ ਵਿਚ ਸਾਡੀ ਮਦਦ ਕੀਤੀ ਹੈ। ਸਿੰਘ ਬ੍ਰਦਰਜ਼, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ਨੇ ਸਿੱਖ ਧਰਮ ਬਾਰੇ ਵੱਧ ਤੋਂ ਵੱਧ ਪੁਸਤਕਾਂ ਪ੍ਰਕਾਸ਼ਿਤ ਕਰ ਕੇ ਸਿੱਖ ਕੌਮ ਦੀ ਜੋ ਸੇਵਾ ਕੀਤੀ ਹੈ, ਉਸ ਦੇ ਲਈ ਉਹ ਪ੍ਰਸੰਸਾ ਅਤੇ ਸਨਮਾਨ ਦੇ ਹੱਕਦਾਰ ਹਨ। ਅਸੀਂ ਉਨ੍ਹਾਂ ਦੇ ਧੰਨਵਾਦੀ ਹਾਂ ਜਿਨ੍ਹਾਂ ਨੇ ਸਾਡੀ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਬਹੁਪੱਖੀ ਚਿੰਤਨ' ਦਾ ਡਿਸਟ੍ਰੀਬਿਊਟਰਜ਼ ਬਣਨਾ ਪ੍ਰਵਾਨ ਕਰ ਲਿਆ ਹੈ।

ਡਾ. ਗਿੱਲ ਨੇ ਇਹ ਕਿਤਾਬ ਡਾ. ਜਸਪਾਲ ਸਿੰਘ ਨੂੰ ਸਮੱਰਪਿਤ ਕੀਤੀ ਹੈ। ਮੈਂ ਉਸ ਦੇ ਚੋਣਕਾਰ ਸ. ਪ੍ਰਕਾਸ਼ ਸਿੰਘ ਬਾਦਲ ਦੀ ਪਾਰਖੂ ਅੱਖ ਦਾ ਧੰਨਵਾਦ ਕਰਨੋਂ ਨਹੀਂ ਰਹਿ ਸਕਿਆ।

ਅਸੀਂ ਡਾ. ਜਸਪਾਲ ਸਿੰਘ, ਵਾਈਸ ਚਾਂਸਲਰ ਪੰਜਾਬੀ ਯੂਨੀਵਰਸਿਟੀ ਪਟਿਆਲਾ, ਸ. ਮਹਿੰਦਰ ਸਿੰਘ ਮਥਾਰੂ ਅਤੇ ਕੈਪਟਨ ਜੀ. ਐਸ. ਭਾਟੀਆ ਵਰਗੇ ਮਿੱਤਰਾਂ ਦੇ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਸਾਨੂੰ ਇਸ ਪੁਸਤਕ ਦੀ ਪ੍ਰਕਾਸ਼ਨਾ ਲਈ ਉਤਸ਼ਾਹਿਤ ਕੀਤਾ ਹੈ।

**— ਬੀਰਇੰਦਰ ਸਿੰਘ ਐਡਵੋਕੇਟ**
ਚੇਅਰਮੈਨ (ਅੰਮ੍ਰਿਤ ਫਾਊਂਡੇਸ਼ਨ)

# ਆਦਿਕਾ

ਗੁਰਬਾਣੀ ਆਪਣੇ ਮੂਲ ਵਿਚ ਰੱਬੀ ਗਿਆਨ ਨਾਲ ਓਤਪ੍ਰੋਤ ਹੈ । ਏਹੋ ਬ੍ਰਹਮ ਦੀ ਸ਼ਬਦ ਅਭਿਵਿਅਕਤੀ ਹੈ । ਭਾਰਤੀ ਕਾਵਿ-ਸ਼ਾਸਤ੍ਰੀਆਂ ਨੇ Revelation and Expression ਦੋ ਸ਼ਬਦਾਂ ਰਾਹੀਂ ਇਸ ਪ੍ਰਕ੍ਰਿਆ ਨੂੰ ਸਮਝਣ ਦਾ ਜਤਨ ਕੀਤਾ ਹੈ । "ਦਿਲ ਵਿਚ ਕਿਸੇ ਗੱਲ[1] ਦੇ ਉਤਰਨ ਨੂੰ ਇਲਹਾਮ ਦੀ ਸੰਗਿਆ ਦਿੱਤੀ ਗਈ ਹੈ ।" ਇਹ ਤਾਂ ਸਪੱਸ਼ਟ ਹੀ ਹੈ ਰੱਬੀ ਗਿਆਨ ਪਹਿਲਾਂ ਪਹਿਲ ਰੂਹਾਨੀ ਰੂਹਾਂ ਦੇ ਮਨਾਂ ਵਿਚ ਉਤਰਿਆ ਅੱਗੋਂ ਉਨ੍ਹਾਂ ਨੇ ਇਸ ਨੂੰ ਸ਼ਬਦਾਂ ਦਾ ਜਾਮਾ ਪਹਿਨਾ ਕੇ ਪ੍ਰਗਟ ਕੀਤਾ । ਸਾਫ਼ ਹੈ, ਸ਼ਬਦ ਦੀ ਆਮਦ-ਇਲਾਹੀ ਹੈ । ਭਾਰਤੀ ਅਤੇ ਸਾਮੀ ਧਰਮ ਗ੍ਰੰਥ ਇਸ ਤੱਥ ਦੀ ਪ੍ਰੋੜ੍ਹਤਾ ਕਰਦੇ ਹਨ । ਬਾਣੀਕਾਰਾਂ ਨੇ ਇਸ ਤੱਥ ਦੀ ਸਾਖ ਭਰੀ ਹੈ ਕਿ ਰੱਬੀ ਗਿਆਨ ਸ਼ਬਦ ਰੂਪ ਹੋ ਕੇ ਹੀ ਧੁਰੋਂ ਉਤਰਦਾ ਹੈ :

(ੳ) ਧੁਰ ਕੀ ਬਾਣੀ ਆਈ<br>
ਤਿਨਿ ਸਗਲੀ ਚਿੰਤ ਮਿਟਾਈ (ਅੰਗ 628)

(ਅ) ਜੈਸੀ ਮੈ ਆਵੈ ਖਸਮ ਕੀ ਬਾਣੀ<br>
ਤੈਸੜਾ ਕਰੀ ਗਿਆਨੁ ਵੇ ਲਾਲੋ (ਅੰਗ 722)

(ੲ) ਸਤਿਗੁਰ ਕੀ ਬਾਣੀ<br>
ਸਤਿ ਸਤਿ ਕਰ ਜਾਣਹੁ ਗੁਸਿਖਹੁ<br>
ਹਰਿ ਕਰਤਾ ਆਪਿ ਮੁਹਹੁ ਕਢਾਏ (ਅੰਗ 308)

(ਹ) ਹਉ ਆਪਹੁ ਬੋਲਿ ਨ ਜਾਣਦਾ<br>
ਮੈ ਕਹਿਆ ਸਭੁ ਹੁਕਮਾਉ ਜੀਉ (ਅੰਗ 763)

ਗੁਰਬਾਣੀ ਵਿਚ "ਵੇਦ ਕਤੇਬ ਕਹਹੁ ਮਤ ਝੂਠੇ" ਦਾ ਸੰਕੇਤ ਹੈ । ਵੇਦ ਤਾਂ ਹਿੰਦੂ ਧਰਮ ਗ੍ਰੰਥ ਕਰ ਕੇ ਜਾਣੇ ਜਾਂਦੇ ਹਨ । ਕਤੇਬ ਸਾਮੀ ਗ੍ਰੰਥਾਂ ਦੀ ਸੰਗਿਆ ਹੈ, ਜਿਸ ਵਿਚ ਚਾਰ ਗ੍ਰੰਥ ਆਉਂਦੇ ਹਨ । ਤੌਰੇਤ, ਜ਼ਬੂਰ, ਬਾਈਬਲ ਅਤੇ ਕੁਰਾਨ । ਤੌਰੇਤ ਹਜ਼ਰਤ ਮੂਸਾ, ਜ਼ਬੂਰ ਹਜ਼ਰਤ ਦਾਊਦ, ਬਾਈਬਲ ਈਸਾ

---

1. ਭਾਈ ਕਾਨ੍ਹ ਸਿੰਘ, ਮਹਾਨ ਕੋਸ਼, ਪੰਨਾ 126

ਮਸੀਹ ਅਤੇ ਕੁਰਾਨ ਮਜੀਦ ਹਜ਼ਰਤ ਮੁਹੰਮਦ ਸਾਹਿਬ ਨਾਲ ਸੰਬੰਧਿਤ ਹੈ। ਇਹ ਚਾਰੇ ਧਰਮ ਗ੍ਰੰਥ ਅਸਮਾਨੀ ਜਾਂ ਇਲਹਾਮੀ ਹਨ। ਕੁਲ ਮਿਲਾ ਕੇ, ਸ਼ਬਦ ਦੀ ਹੋਂਦ ਇਲਾਹੀ ਹੈ। ਤੇ ਗੁਰਮਤਿ ਇਸ ਦੀ ਪੁਸ਼ਟੀ ਕਰਦੀ ਹੈ।

ਤਿਹੁ ਲੋਕਾ ਮਹਿ ਸਬਦੁ ਰਵਿਆ ਹੈ। (ਅੰਗ 35)

ਬ੍ਰਹਮ ਤਿੰਨਾਂ ਲੋਕਾਂ ਵਿਚ ਸ਼ਬਦ ਰੂਪ ਕਰ ਕੇ ਵਿਅਪਕ ਹੈ। ਧਿਆਨ ਰਹੇ, ਜਦੋਂ ਬਾਣੀ ਪ੍ਰਗਟ ਹੋਈ ਤਾਂ ਸ਼ਬਦ ਇਸ ਦੇ ਮਾਧਿਅਮ ਬਣ ਗਏ ਤੇ ਸਾਹਿਤਕ ਕਾਵਿ-ਭੇਦ ਇਸ ਦੇ ਸਾਂਚੇ। ਇਨ੍ਹਾਂ ਸਾਂਚਿਆਂ ਵਿਚ ਰੱਬੀ ਅਿਗਾਨ ਤਾਂ ਪ੍ਰਗਟ ਹੋਇਆ ਹੀ ਪਰ ਇਸ ਦਾ ਉਸਾਰ ਸਮਾਜਿਕਤਾ ਨਾਲ ਸੰਬੰਧਿਤ ਹੋ ਗਿਆ। ਗੁਰੂ ਨਾਨਕ ਸਾਹਿਬ 'ਬਾਬਰਵਾਣੀ' ਵਿਚ ਇਕ ਪਾਸੇ ਗ਼ਰੂਰੀ ਰਾਜਿਆਂ ਦੇ ਕਰਤਬ ਵੇਖ ਰਹੇ ਸਨ ਤੇ ਦੂਜੇ ਪਾਸੇ, "ਜੈਸੀ ਮੈ ਆਵੈ ਖਸਮ ਕੀ ਬਾਣੀ" ਉਚਾਰ ਰਹੇ ਸਨ। ਇਕ ਪਾਸੇ, ਇਲਹਾਮ ਹੋ ਰਿਹਾ ਸੀ ਤੇ ਦੂਜੇ ਪਾਸੇ ਰਾਜਸੀ ਸਥਿਤੀ ਦਾ ਬਿਆਨ ਹੋ ਰਿਹਾ ਸੀ।

ਗੁਰੂ ਨਾਨਕ ਸਾਹਿਬ ਨੇ ਬਾਣੀ ਸਿਰਜਣਾ ਕਰਦੇ ਸਮੇਂ ਪੰਜਾਬੀ ਸਭਿਆਚਾਰ ਨੂੰ ਅਣਗੌਲਿਆ ਨਹੀਂ ਕੀਤਾ ਸਗੋਂ ਪੰਜਾਬੀ ਲੋਕ-ਕਾਵਿ ਦੀਆਂ ਤਰਜ਼ਾਂ ਦੀ ਸੁਗਮਤਾ ਨੂੰ ਧਿਆਨ ਵਿਚ ਰੱਖਦੇ ਹੋਏ ਬਾਣੀ ਵਿਚ ਲੋਕ-ਕਾਵਿ ਰੂਪਾਂ ਦੀ ਵਰਤੋਂ ਕੀਤੀ ਹੈ। ਅਧਿਐਨ ਕਰਦੇ ਸਮੇਂ ਪੰਜਾਬੀ ਲੋਕ-ਗੀਤ ਤੇ ਗੁਰਬਾਣੀ ਵਿਚਲੇ ਲੋਕ-ਕਾਵਿ ਸੰਕੇਤਾਂ ਨੂੰ ਆਪਸੀ ਨਿਖੇੜਨ ਲਈ ਹੀ ਇਨ੍ਹਾਂ ਨੂੰ 'ਲੋਕ ਰੂਪ' ਕਰ ਕੇ ਸੰਬੋਧਨ ਕਰਨਾ ਠੀਕ ਲੱਗਾ ਹੈ। ਸਾਡੇ ਆਮ ਮੁਹਾਵਰੇ ਵਿਚ ਲੋਕ-ਗੀਤ ਲੌਕਿਕਤਾ ਨਾਲ ਜੁੜੇ ਹੋਏ ਹਨ ਪਰ ਗੁਰਬਾਣੀ ਵਿਚਲੇ ਲੋਕ-ਰੂਪਾਂ ਦੀ ਯਾਤਰਾ ਲੋਕ ਤੋਂ ਪਰਲੋਕ ਵਲ ਦੀ ਹੈ। ਧਿਆਨ ਰਹੇ, ਲੋਕ-ਗੀਤ ਦੀ ਹੋਂਦ ਆਪਣੇ ਆਪ ਵਿਚ ਬਹੁਤ ਪਵਿੱਤਰ ਹੈ। ਕਿਸੇ ਵਿਚਾਰ ਜਾਂ ਵਰਤਾਰੇ ਨੂੰ ਲੋਕ-ਮਨ ਦੇ ਅਚੇਤ ਵਿਚ ਦਾਖਲ ਹੋ ਕੇ ਫ਼ਿਰ ਮੁੜ ਵਾਪਸ ਸਾਦੇ ਸਰਲ ਸ਼ਬਦਾਂ ਵਿਚ ਰੂਪਮਾਨ ਹੋਣਾ ਹੁੰਦਾ ਹੈ ਤਾਂ ਜਾ ਕੇ ਕਿਤੇ ਲੋਕ-ਗੀਤ ਦਾ ਜਨਮ ਹੁੰਦਾ ਹੈ। ਇਸ ਦੇ ਸ਼ਬਦ ਜਿੰਨੇ ਸਾਦੇ ਹੁੰਦੇ ਹਨ, ਉਤਨਾ ਇਸ ਦਾ ਅਸਰ ਗਹਿਰਾ ਹੁੰਦਾ ਹੈ। ਗੁਰੂ ਸਾਹਿਬ ਲੋਕ-ਗੀਤ ਦੀ ਗਹਿਰ ਤੋਂ ਵਾਕਿਫ ਸਨ। ਏਸੇ ਕਰ ਕੇ ਉਨ੍ਹਾਂ ਨੇ ਗੁਰਬਾਣੀ ਸੰਸਾਰ ਵਿਚ ਲੋਕ-ਰੂਪਾਂ ਦੀ ਸੁਚੱਜੀ ਵਰਤੋਂ ਕੀਤੀ ਹੈ। ਮਿਸਾਲ ਵਜੋਂ, ਪਹਰੇ, ਦਿਨ ਰੈਣਿ, ਵਾਰਸਤ, ਬਿਰਹੜੇ, ਕੁਚੱਜੀ, ਸੁਚੱਜੀ, ਗੁਣਵੰਤੀ, ਰੁਤੀ, ਥਿਤੀ, ਬਾਰਾਂਮਾਹ, ਅਲਾਹੁਣੀਆਂ, ਅੰਜਲੀਆਂ ਆਦਿ। ਸਾਫ਼ ਹੈ, ਲੋਕ-ਰੂਪ ਤੇ ਪੰਜਾਬੀ ਸਭਿਆਚਾਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਪਸੀ ਮੇਲ-ਸੰਬੰਧ ਵਿਚਾਰਨਾ ਲਾਭਕਾਰੀ

ਹੈ । ਗੁਰਬਾਣੀ ਦੀ ਪ੍ਰਾਸੰਗਿਕਤਾ ਦੇ ਸੰਬੰਧ ਵਿਚ ਇਤਨਾਂ ਹੀ ਕਹਿਣਾ ਹੈ, ਇਹ ਤਾਂ ਸਦੈਵ ਕਾਲ ਹੀ ਰਹੀ ਹੈ ਤੇ ਅੱਜ ਵੀ ਹੈ । ਲੋੜ ਇਸ ਖ਼ਜ਼ਾਨੇ ਨੂੰ ਖੋਜਣ ਦੀ ਹੈ :

ਪਿਉ ਦਾਦੇ ਕਾ ਖੋਲਿ ਡਿਠਾ ਖਜਾਨਾ ॥
ਤਾ ਮੇਰੈ ਮਨਿ ਭਇਆ ਨਿਧਾਨਾ ॥ (ਅੰਗ 185-86)

ਗੁਰਬਾਣੀ ਰਚਨਾ ਵਿਚ **ਘਰ** ਅਤੇ **ਪੜਤਾਲ** ਸਿਰਲੇਖ ਵਜੋਂ ਵਰਤੇ ਜਾਂਦੇ ਹਨ ਤੇ ਰਹਾਉ ਦੀ ਵਰਤੋਂ ਸ਼ਬਦਾਂ ਦੇ ਵਿਚਕਾਰ ਹੁੰਦੀ ਹੈ । ਇਨ੍ਹਾਂ ਬਾਰੇ ਵਿਚਾਰ ਕਰਨੀ ਲਾਜ਼ਮੀ ਸੀ । ਸਾਰੀ ਗੁਰਬਾਣੀ ਦੀ ਮੂਲ ਤੰਦ ਬ੍ਰਿਹਾ ਅਥਵਾ ਪ੍ਰੇਮਾ ਭਗਤੀ ਹੈ । ਪ੍ਰਭੂ ਪ੍ਰਤੀ ਲੋਚਾ ਸਾਰੇ ਪਾਵਨ ਗ੍ਰੰਥ ਦੇ ਆਰ-ਪਾਰ ਫੈਲੀ ਹੈ । ਬਾਣੀਕਾਰ ਸੂਖਮ ਗਿਆਨ ਦੇ ਨੁਕਤੇ ਨੂੰ ਸਮਝਾਉਣ, ਅਧਿਆਤਮ ਗਿਆਨ ਦੀ ਗੱਲ ਕਰਨ ਜਾਂ ਸੰਸਾਰਕ ਪਾਸਾਰ ਦੀ, ਪ੍ਰਭੂ-ਪ੍ਰੇਮ ਦਾ ਝਲਕਾਰਾ ਵੱਜੇਗਾ ਹੀ । ਆਮ ਤੌਰ 'ਤੇ ਬਿਰਹਾ ਅਤੇ ਵੈਰਾਗ ਨੂੰ ਇਕੋ ਹੀ ਸਮਝ ਲਿਆ ਜਾਂਦਾ ਹੈ । ਸੋ ਦੁਹਾਂ ਦਾ ਅੰਤਰ-ਨਿਖੇੜ ਕਰਨਾ ਪਿਆ । ਭਗਤ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਲਾਜ਼ਮੀ ਅੰਗ ਹੈ । ਉਸ ਬਾਰੇ ਵਿਚਾਰ ਕਰ ਕੇ ਉਸ ਦੀ ਸਾਰਥਕਤਾ ਨੂੰ ਜਾਨਣਾ ਵੀ ਸੰਗਤ ਹੈ ।

ਇਹ ਸੁਭਾਗਾ 2008 ਦਾ ਵਰ੍ਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ 'ਗੁਰਤਾ ਗੱਦੀ' ਨਾਲ ਜੁੜਿਆ ਹਰ ਪ੍ਰਾਣੀ ਨੂੰ ਸਮਝਣ, ਸੋਚਣ, ਵਿਚਾਰਨ ਲਈ ਪ੍ਰੇਰਿਤ ਕਰ ਰਿਹਾ ਹੈ । ਇਹ ਲੇਖ ਇਸ ਵਰ੍ਹੇ ਦੀ ਮਹਾਨਤਾ ਦੀ ਹੀ ਦੇਣ ਹਨ ਜੋ ਬਾਰੰ-ਬਾਰ ਚੇਤਨਾ ਨੂੰ ਝੰਜੋੜਦੇ ਰਹੇ ਹਨ । ਗੁਰੂ ਚਿੰਤਨ ਦੀ ਨਿਵੇਕਲੀ ਛਾਪ ਇਸ ਵਿਚ 'ਅਲਾਹ' ਸ਼ਬਦ ਦੀ ਵਰਤੋਂ 46 ਵਾਰ ਤੇ ਰਾਮ ਦੀ 2533 ਵਾਰ ਹੋਈ ਹੈ । ਹੈ ਨਾ ਸਰਬ ਸਮਤਾ ਦਾ ਜੈਗਾਨ ! ਸਾਰੇ ਭਾਰਤੀ ਇਕੋ ਰੱਬ ਦੇ ਉਪਾਸ਼ਕ ਇਕੋ ਹੀ ਹਨ । ਏਸੇ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਹਾਨਤਾ ਅਤੇ ਇਸ ਦੀ ਵਿਸ਼ਵ-ਦ੍ਰਿਸ਼ਟੀ ਸਾਡੇ ਵਿਚਾਰ-ਅਧਿਐਨ ਦਾ ਅੰਗ ਬਣ ਸਕੀ ।

ਮੈਂ ਸ. ਬੀਰਇੰਦਰ ਸਿੰਘ ਅੰਮ੍ਰਿਤ ਫਾਊਂਡੇਸ਼ਨ ਦੀ ਤਨੋਂ-ਮਨੋਂ ਸ਼ੁਕਰਗੁਜ਼ਾਰ ਹਾਂ । ਉਨ੍ਹਾਂ ਦੀ ਸੁਹਿਰਦ ਪ੍ਰੇਰਣਾ ਸਦਾ ਮੇਰੇ ਅੰਗ-ਸੰਗ ਰਹੀ ਹੈ । ਉਹ ਸਾਡੇ ਪਰਿਵਾਰ ਦੇ ਸੁਹਿਰਦ ਮਿੱਤਰਾਂ ਵਿਚੋਂ ਹਨ ਤੇ ਹਮੇਸ਼ਾ ਆਪਣਾ ਸੰਗ-ਸਨੇਹ ਪਰਿਵਾਰ ਨੂੰ ਦੇਂਦੇ ਰਹਿੰਦੇ ਹਨ । ਅੰਮ੍ਰਿਤ ਫਾਊਂਡੇਸ਼ਨ ਵਲੋਂ ਇਸ ਪੁਸਤਕ ਦਾ ਪ੍ਰਕਾਸ਼ਿਤ ਹੋਣਾ ਮੇਰੇ ਲਈ ਫ਼ਖ਼ਰ ਦੀ ਗੱਲ ਹੈ ।

ਮੈਂ ਉਨ੍ਹਾਂ ਸਾਹਿਤਕ ਅਦਾਰਿਆਂ ਦੀ ਵੀ ਸ਼ੁਕਰਗੁਜ਼ਾਰ ਹਾਂ ਜੋ ਗਾਹੇ-ਬਗਾਹੇ ਆਪਣੇ ਸਮਾਗਮਾਂ ਵਿਚ ਭਾਗ ਲੈਣ ਲਈ ਸੱਦਾ ਦੇਂਦੇ ਰਹਿੰਦੇ ਹਨ ਤੇ ਮੈਂ ਗੁਰਮਤਿ ਚਿੰਤਨ ਨਾਲ ਨਿਰੰਤਰ ਜੁੜੀ ਰਹਿੰਦੀ ਹਾਂ ।

ਵੀਰ ਚਰਨਜੀਤ ਸਿੰਘ ਚੰਨ (ਜਨਤਕ ਪ੍ਰੈੱਸ) ਆਪਣੇ ਸਹਿਯੋਗ ਲਈ ਮੇਰੇ ਉਚੇਚੇ ਧੰਨਵਾਦ ਦੇ ਅਧਿਕਾਰੀ ਹਨ ।

— ਮਹਿੰਦਰ ਕੌਰ ਗਿੱਲ (ਡਾ.)

ਮਿਤੀ 1 ਸਤੰਬਰ 2008

8/19, ਫਸਟ ਫਲੋਰ,
ਈਸਟ ਪਟੇਲ ਨਗਰ,
ਨਵੀਂ ਦਿੱਲੀ-110008

# ਸ੍ਰੀ ਗੁਰੂ ਗ੍ਰੰਥ ਸਾਹਿਬ : ਵਿਸ਼ਵ ਚੇਤਨਾ ਦਾ ਸ੍ਰੋਤ

ਦੁਨੀਆਵੀ ਤੌਰ ਤੇ ਗੱਲ ਸਮਝਣ ਲਈ ਸ੍ਰੋਤ ਦੀ ਹੋਂਦ ਧਰਤੀ ਦੇ ਅੰਦਰ ਹੈ ਜੇਹਾ ਕਿ ਪਾਣੀ ਦਾ ਸ੍ਰੋਤ ਆਦਿ ! ਪਰ ਜਦੋਂ ਇਸ ਦਾ ਸੰਬੰਧ ਧਰਮ-ਸੰਸਾਰ ਨਾਲ ਜੁੜੇ ਤਾਂ ਇਸ ਦਾ ਅਰਥ ਹੈ, ਇਹ ਗਿਆਨ-ਬੋਧ ਨਾਲ ਜੁੜਿਆ ਅਤਿ ਸੂਖਮ ਅਤੇ ਗਹਿਰਾ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਗਲੋਬਲ ਗਿਆਨ ਬੋਧ ਨਾਲ ਸਰਾਬੋਰ ਹਨ । ਜਿਸ ਤਰ੍ਹਾਂ ਪਾਣੀ ਦਾ ਸ੍ਰੋਤ ਸਾਰਿਆਂ ਨੂੰ ਸਰਸ਼ਾਰ ਕਰਦਾ ਵਹਿੰਦਾ ਤੁਰਿਆ ਜਾਂਦਾ ਹੈ ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਪ੍ਰਗਟ ਹੋਈ ਵਿਸ਼ਵ ਚੇਤਨਾ ਸਦੀਆਂ ਤੋਂ ਸਭ ਨੂੰ ਗਿਆਨ ਪ੍ਰਦਾਨ ਕਰਦੀ ਅੱਗਿਉਂ ਅੱਗੇ ਤੁਰੀ ਜਾ ਰਹੀ ਹੈ । ਇਹ ਗਿਆਨ ਬੋਧ ਸ਼ਬਦ ਪ੍ਰਕਾਸ਼ਨ ਦਾ ਵਿਸ਼ਾ ਹੈ । ਸੁਆਲ ਹੋ ਸਕਦਾ ਹੈ, ਵਿਸ਼ਵ ਚੇਤਨਾ ਦਾ ਸ਼ਬਦ ਪ੍ਰਕਾਸ਼ਨ ਨਾਲ ਕੀ ਸੰਬੰਧ ਹੈ ? ਮਾਨਵ ਸੰਸਾਰ ਵਿਚ ਮਨੁੱਖ ਦੀ ਗ੍ਰਹਿਣ ਸ਼ਕਤੀ ਸ਼ਬਦ ਨਾਲ ਜੁੜੀ ਹੋਈ ਹੈ । ਉਹ ਸਭ ਤਰ੍ਹਾਂ ਦੇ ਗਿਆਨ ਨੂੰ ਸ਼ਬਦਾਂ ਰਾਹੀਂ ਗ੍ਰਹਿਣ ਕਰਦਾ ਹੈ । ਤਾਂ ਤੇ ਸ਼ਬਦ-ਪ੍ਰਕਾਸ਼ਨ ਨੂੰ ਜਾਣਨਾ ਅਤੀ ਜ਼ਰੂਰੀ ਹੈ । ਇਹ ਰਹੱਸ-ਬੋਧ ਦੀ ਸਥਿਤੀ ਹੈ । ਬਾਣੀਕਾਰ ਜਦੋਂ ਰਹੱਸ ਦਾ ਪ੍ਰਗਟਾਉ ਕਰਦੇ ਹਨ ਤਾਂ ਇਸ ਵਿਚ ਪ੍ਰੋਖ-ਅਪ੍ਰੋਖ ਦੋਹਾਂ ਦੀ ਮਿੱਸ ਹੁੰਦੀ ਹੈ । ਪ੍ਰਤੱਖ ਗਿਆਨ ਦੇ ਸਾਰ ਨੂੰ ਪ੍ਰਗਟਾਉਣਾ, ਅਨੁਭਵ ਦੀ ਲਾਜ਼ਮੀ ਸ਼ਰਤ ਹੈ । ਗੁਰੂ ਰਾਮਦਾਸ ਜੀ ਨੇ ਫ਼ੁਰਮਾਇਆ ਹੈ :

ਬਾਣੀ ਗੁਰੂ ਗੁਰੂ ਹੈ ਬਾਣੀ
ਵਿਚ ਬਾਣੀ ਅੰਮ੍ਰਿਤੁ ਸਾਰੇ ॥ (ਪੰਨਾ 982)

ਬਾਣੀ ਗੁਰੂ ਹੈ ਤੇ ਗੁਰੂ ਬਾਣੀ । ਇਹ ਇਸ ਲਈ ਕਿ ਇਸ ਵਿਚ ਪ੍ਰਤੱਖ ਗਿਆਨ ਦਾ ਸਾਰ ਵੀ ਹੈ ਤੇ ਅਪ੍ਰੋਖ ਬ੍ਰਹਮ ਜੋ ਸਰਬ ਅੰਤਰ-ਆਤਮਾ ਵਿਚ ਵਿਆਪਕ ਹੈ, ਉਸ ਦਾ ਤੱਤ-ਸਾਰ ਵੀ ਰੂਪਮਾਨ ਕਰਦੀ ਹੈ । ਗੁਰੂ ਗ੍ਰੰਥ ਸਾਹਿਬ ਵਿਸ਼ਵ ਚੇਤਨਾ ਦਾ ਸ੍ਰੋਤ ਏਸ ਕਰ ਕੇ ਵੀ ਹੈ ਇਸ ਵਿਚ ਬ੍ਰਹਮ ਅਤੇ ਆਤਮਾ ਨਾਲ ਜੁੜੇ ਅਨੇਕਾਂ ਮੁੱਦੇ, ਬ੍ਰਹਮੀ ਪਸਾਰੇ ਤੇ ਬ੍ਰਹਮ ਦੇ ਅੱਡ ਅੱਡ ਰੂਪਾਂ, ਜਗਤ-ਲੀਲ੍ਹਾ, ਬ੍ਰਹਿਮੰਡੀ ਵਰਤਾਰਾ, ਇਸ ਵਿਚ ਵਿਚਰਦਾ ਅਤਿ ਨਿਮਾਣੀ ਹੋਂਦ ਵਾਲਾ ਜੀਵ ਤੇ ਉਸ ਦੀ ਮਰਣਸ਼ੀਲ ਹੋਣੀ ਆਦਿ ਬਾਰੇ ਅਨੰਤ ਪ੍ਰਸ਼ਨ ਹਨ । ਇਹੋ ਜੇਹੇ ਪ੍ਰਸ਼ਨ ਵਿਸ਼ਵ ਦੇ ਹੋਰ ਸਿਆਣੇ ਵੀ ਆਪੋ ਆਪਣੇ ਢੰਗ ਨਾਲ ਵਿਚਾਰ ਰਹੇ ਹਨ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਉਨ੍ਹਾਂ ਸਾਰਿਆਂ ਵਿਚੋਂ ਸਿਰਮੌਰ ਹੋ ਕੇ

ਵਰਤ ਰਹੇ ਹਨ। ਅਨੇਕਾਂ ਪ੍ਰਸ਼ਨਾਂ ਦੇ ਉੱਤਰ ਜੋ ਅੱਜ ਸਾਇੰਸ ਬਖਾਨ ਕਰ ਰਹੀ ਹੈ ਉਹ ਗੁਰੂ ਗ੍ਰੰਥ ਸਾਹਿਬ ਵਿਚ ਪਹਿਲਾਂ ਹੀ ਮੌਜੂਦ ਹਨ। ਇਹ ਜਿਥੈ "ਮਨ ਤੂੰ ਜੋਤਿ ਸਰੂਪ ਹੈ" ਦਾ ਬਖਾਨ ਕਰਦਾ ਹੈ ਉਥੇ ਹੀ ਅੰਮ੍ਰਿਤ ਰੂਪੀ ਸਾਰ-ਤੱਤ ਰੂਪ ਨੂੰ ਵੀ ਸਾਹਮਣੇ ਲਿਆਉਂਦਾ ਹੈ।

ਮਨੁੱਖੀ ਚੇਤਨਾ—ਇਹ ਦ੍ਰਿਸ਼ਟਮਾਨ ਸੰਸਾਰ ਕਿਸ ਤਰ੍ਹਾਂ ਹੋਂਦ ਵਿਚ ਆਇਆ ? ਬਾਰੰਬਾਰ ਸਿਰ ਧੁਣਦੀ ਹੈ। ਸੰਸਾਰ ਦੇ ਹੋਰ ਧਰਮ ਵੀ ਇਸ ਪ੍ਰਸ਼ਨ ਨੂੰ ਕਈ ਵੇਰ ਸਨਮੁਖ ਹੁੰਦੇ ਹਨ। ਈਸਾਈਅਤ ਨੇ 'ਬਿਗ ਬੈਂਗ' ਦੀ ਕਲਪਨਾ ਕੀਤੀ। ਇਸਲਾਮ ਵਾਲਿਆਂ ਨੇ 'ਕੁੰਨ-ਫਿਕੁੰਨ' ਦਾ ਵਾਕ ਦੁਹਰਾਇਆ ਹੈ। ਅਲਮ ਸ਼ਬਦ ਦੀ ਵਰਤੋਂ ਕੁਰਾਨ ਮਜੀਦ ਦੇ ਆਰੰਭ ਵਿਚ ਕੀਤੀ ਹੈ। ਅਲਫ, ਲਾਮ, ਅਤੇ ਮੀਮ ਇਹ ਵੀ ਓਅੰਕਾਰ ਵਾਂਗ ਤ੍ਰਿਮਾਤਰ ਸ਼ਬਦ ਹੈ ਜੋ ਬ੍ਰਹਮੀ ਨਾਦ ਦਾ ਸੂਚਕ ਹੈ। ਅਤੇ ਫ਼ਿਰ ਸਨਾਤਨੀਆਂ ਨੇ 'ਓਅੰ' ਦੀ ਸਦ ਲਾਈ। ਗੁਰਬਾਣੀ ਨੇ ਕਿਹਾ : ੧ਓ ਅਤੇ ਫ਼ਿਰ

ਤਿਹੁ ਲੋਕਾਂ ਮਹਿ ਸਬਦ ਰਵਿ ਰਹਿਆ ਹੈ (ਪੰਨਾ 351)

ਬ੍ਰਹਮ ਤਿੰਨਾਂ ਲੋਕਾਂ ਵਿਚ ਸ਼ਬਦ-ਰੂਪ ਕਰ ਕੇ ਮੌਜੂਦ ਹੈ। ਇਸੇ ਭਾਵ ਨੂੰ ਹੋਰ ਪੁਰਾਤਨ ਅਚਾਰੀਆਂ ਨੇ ਵੀ ਸਮਝਣ ਦਾ ਜਤਨ ਕੀਤਾ ਹੈ।

ਅਨਾਦੀ ਨਿਧਨਮ ਬ੍ਰਹਮ
ਸ਼ਬਦ ਰੂਪੰ ਯਦ ਅਖਸ਼ਰੰ
ਵਿਵਰਤੇ ਅਰਥ ਭਾਵੇਨਿ
ਪ੍ਰਕ੍ਰਿਯਾ ਜਗਤੋ ਯਤ :[1]

ਜਿਸ ਦਾ ਨਾ ਆਦਿ ਹੈ, ਨਾ ਅੰਤ ਹੈ, ਇਹ ਸ਼ਬਦ ਬ੍ਰਹਮ ਹੈ। ਇਹੋ ਹੀ ਸ਼ਬਦ ਕਰ ਕੇ ਰੂੜ ਹੈ, ਇਹ ਸਦਾ ਅਬਿਨਾਸ਼ੀ ਹੈ। ਇਹੋ ਸ਼ਬਦ ਅਰਥ ਰੂਪ ਵਿਚ ਰੁਪਾਂਤਰਿਤ ਹੁੰਦਾ ਹੈ ਤੇ ਇਸੇ ਤੋਂ ਜਗਤ ਦੀ ਪ੍ਰਕ੍ਰਿਆ ਆਰੰਭ ਹੁੰਦੀ ਹੈ। ਬਾਣੀ ਵਿਚ ਅੰਕਿਤ ਹੈ :

(ੳ) ਕੀਤਾ ਪਸਾਉ ਏਕੋ ਕਵਾਉ (ਅੰਗ 3)
(ਅ) ਏਕ ਕਵਾਵੈ ਤੇ ਸਭਿ ਹੋਆ (ਅੰਗ 1003)

ਪ੍ਰਸ਼ਨ ਹੋ ਸਕਦਾ ਹੈ—ਇਹ 'ਕਵਾਉ' ਕੀ ਚੀਜ਼ ਹੈ। ਇਹੋ ਉਹ ਮੂਲ ਧੁਨੀ ਹੈ। ਗੁਰਬਾਣੀ ਵਿਚ ਸ਼ਬਦ ਦੀ ਅਨੇਕਮੁਖੀ ਵਰਤੋਂ ਹੋਈ। ਸ਼ਬਦ ਦਾ ਆਪਣਾ ਪਹਿਲਾ ਅਰਥ ਅਵਾਜ਼, ਧੁਨੀ ਨਾਦ ਆਦਿ ਹੈ। ਭੱਲਾ ਇਸ ਨਾਦ ਜਾਂ ਕਵਾਉ ਦਾ ਪਰਾ-ਪ੍ਰਾਥਮਿਕ ਰੂਪ ਕਿਹੋ ਜਿਹਾ ਸੀ ? ਇਸ ਦੀ ਤੁਲਨਾ ਕਿਹੋ ਜਿਹੀ ਧੁਨੀ ਨਾਲ ਕੀਤੀ ਜਾ ਸਕਦੀ ਹੈ ? ਇਸ ਨੂੰ ਕਿਸ ਤਰ੍ਹਾਂ ਦੀ ਧੁਨੀ ਨਾਲੋਂ ਨਿਖੇੜਿਆ

1. ਭਰਤਰੀਹਰੀ, ਵਾਕਿਆ ਪਦੀ, ਪਹਿਲਾ ਅਧਿ:, ਪਹਿਲਾ ਸਲੋਕ

ਜਾ ਸਕਦਾ ਹੈ ? ਕੀ ਇਹ ਸੰਗੀਤਕ ਧੁਨਿ ਹੈ ? ਕੀ ਬਾਂਸਰੀ ਵਰਗੀ ਹੈ ? ਕੀ ਇਹ ਕਿਸੇ ਢੋਲ ਜਾਂ ਮ੍ਰਿਦੰਗ ਦੀ ਆਵਾਜ਼ ਹੈ ? ਕੀ ਇਹ ਆਵਾਜ਼ ਕਿਸੇ ਪੰਛੀ, ਪਰਿੰਦੇ ਦੀ ਬੋਲੀ ਨਾਲ ਮਿਲਦੀ ਹੈ ? ਹਵਾ ਜਾਂ ਸਮੁੰਦਰ ਦੀ ਅਵਾਜ਼ ਵਰਗੀ ਹੈ ? ਕੁਝ ਵੀ ਪਤਾ ਨਹੀਂ । ਇਹ ਨਿਰੋਲ ਅਸਚਰਜ ਹੈ ਕਿ ਕੇਵਲ ਨਾਦ ਹੀ ਨਹੀਂ ਇਸ ਤੋਂ ਪੈਦਾ ਹੋਣ ਵਾਲਾ ਗਿਆਨ-ਭੇਦ ਜੋ ਆਪਣੇ ਆਪ ਵਿਚ ਵੰਨਸੁਵੰਨ ਵੀ ਹੈ ਤੇ ਬਹੁਮੁਖੀ ਵੀ । ਸ਼ਬਦ ਵਿਚ ਅਰਥ ਕਿਸ ਤਰ੍ਹਾਂ ਸਮਾਇਆ ਹੁੰਦਾ ਹੈ—ਪ੍ਰਾਣੀ ਇਸ ਅਰਥ ਤੋਂ ਪ੍ਰਾਪਤ ਹੋਣ ਵਾਲੀਆਂ ਗਿਆਨ ਦੀਆਂ ਰੀਝਾਂ ਕਿਸ ਤਰ੍ਹਾਂ ਖੋਲ੍ਹਦਾ ਹੈ, ਗ੍ਰਹਿਣ ਕਰਦਾ ਹੈ ਤੇ ਬਿਆਨ ਵੀ ਕਰਦਾ ਹੈ । ਇਹ ਸਭ ਅਸਚਰਜ ਹੈ । ਇਹ ਸ਼ਬਦ ਹੀ ਹੈ ਜੋ ਜਗਤ ਵਿਚ ਰੂਪਾਂਤ੍ਰਿਤ ਹੁੰਦਾ ਹੈ । ਆਦਿ ਗੁਰੂ ਇਸ ਸਾਰੇ ਕੁਝ ਨੂੰ ਇਕੋ ਸ਼ਬਦ ਨਾਲ ਬਿਆਨਦੇ ਹਨ—ਉਹ ਸ਼ਬਦ ਹੈ—"ਵਿਸਮਾਦ ਨਾਦ ਵਿਸਮਾਦ ਵੇਦ" ਵਿਸਮਾਦ । ਵੇਦ ਜਾ ਗਿਆਨ ਉਹ ਦਿਵ ਚੇਤਨਾ ਹੈ ਜੇਹੜੀ ਸ਼ਬਦ ਵਿਚ ਅਪ੍ਰਕਾਸ਼ਿਤ ਅਰਥ ਨੂੰ ਉਜਾਗਰ ਕਰਦੀ ਹੋਈ ਸਮਝਣ ਜੋਗ ਬਣਾ ਦੇਂਦੀ ਹੈ । ਗੁਰਬਾਣੀ ਵਿਚ ਦਰਜ ਹੈ :

ਰੂਪੁ ਨ ਰੇਖਿਆ ਜਾਤਿ ਨ ਹੋਤੀ
ਤਉ ਅਕੁਲੀਣਿ ਰਹਤਉ ਸਬਦੁ ਸੁਸਾਰੁ (ਪੰਨਾ 945)

ਕਬੀਰ ਜੀ ਨੇ ਇਸ ਦੀ ਵਿਆਖਿਆ ਇਸ ਤਰ੍ਹਾਂ ਕੀਤੀ ਹੈ :

ਬਾਵਨ ਅਛਰ ਲੋਕ ਤ੍ਰੈ ਸਭੁ ਕਿਛੁ ਇਨ ਹੀ ਮਾਹਿ
ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ
(ਪੰਨਾ 340)

ਇਥੇ ਹੀ ਇਕ ਇਕ ਹੋਰ ਨੁਕਤਾ ਵੀ ਸਮਝਣ ਯੋਗ ਹੈ :

ਆਖਣੁ ਵੇਖਣੁ ਬੋਲਣਾ ਸਬਦੇ ਰਹਿਆ ਸਮਾਇ
ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਇ
(ਗੁ: ਗ੍ਰੰ: ਸਾ:, ਪੰਨਾ 35)

ਜਦੋਂ ਗੁਰੂ ਸਾਹਿਬ ਨੂੰ ਇਲਹਾਮ ਹੋਇਆ ਤਾਂ ਇਹ ਅੱਗੋਂ ਕਿਸ ਰੂਪ ਵਿਚ ਰੂਪਾਂਤਰਿਤ ਹੋਈ ਇਕ ਬੁਨਿਆਦੀ ਪ੍ਰਸ਼ਨ ਹੈ । ਸੁਆਲ ਹੈ, ਬਾਣੀਕਾਰ ਬਾਣੀ ਦੇ ਡੰਕੇ ਦੀ ਗੱਲ ਕਰਦਿਆਂ ਸੰਕੇਤ ਕਰਦੇ ਹਨ—ਇਹ ਧੁਰ ਕੀ ਬਾਣੀ ਹੈ । ਪਰ ਕਿਵੇਂ ? ਇਹ ਤਾਂ ਚਾਰੇ ਜੁਗਾਂ ਵਿਚ ਪ੍ਰਗਟ ਹੁੰਦੀ ਰਹੀ ਹੈ । ਕਦੀ ਇਹ ਵੇਦ (ਗਿਆਨ) ਬਾਣੀ ਬਣ ਕੇ ਪ੍ਰਗਟ ਹੋਈ ਤੇ ਕਦੇ ਬ੍ਰਿਤਾਂਤਕ (ਰਾਮਾਇਣ) ਅਥਵਾ ਵਰਣਨਾਤਮਕ (ਗੀਤਾ) ਰੂਪ ਵਿਚ ਸਾਹਮਣੇ ਆਈ ਪਰ ਇਸ ਦੀ ਚੋਟ ਚਾਰੇ ਜੁਗਾਂ ਵਿਚ ਆਪੋ ਆਪਣੇ ਰੂਪ ਰਾਹੀਂ ਪ੍ਰਗਟ ਹੋ ਕੇ ਆਪਣੀ ਸੁਰਬ

ਸ੍ਰੇਸ਼ਟਤਾ ਉਜਾਗਰ ਕਰਦੀ ਰਹੀ । ਬਾਣੀ ਨੂੰ ਉਜਾਗਰ ਕਰਨ ਵਾਲੇ ਮਹਾਂਪੁਰਖ ਅਥਵਾ ਗੁਰੂ ਜਨ ਹੀ ਪਾਰਬ੍ਰਹਮ ਦਾ ਜਸ ਬਾਣੀ ਰਾਹੀਂ ਸੁਣਾ ਰਹੇ ਹਨ । 'ਬਾਣੀ ਵੱਜੀ' ਅਥਵਾ ਪ੍ਰਗਟ ਹੋ ਰਹੀ ਹੈ । ਗੁਰੂ ਜਨ ਨਿਸਚੈ ਕਰ ਕੇ ਹਰੀ ਜਸ ਜਗਿਆਸੂਆਂ ਨੂੰ ਸ੍ਰਵਣ ਕਰਾਉਂਦੇ ਹਨ । ਗੁਰੂ ਜਨਾਂ ਦਾ ਵੇਖਣਾ, ਆਖਣਾ ਤੇ ਬੋਲਣਾ ਬਾਣੀ ਵਿਚ ਹੀ ਸਮਾ ਰਿਹਾ ਹੈ । ਅਥਵਾ ਜੋ ਵੀ ਉਹ ਵੇਖਦੇ ਆਖਦੇ ਜਾਂ ਬੋਲਦੇ ਹਨ, ਉਹ ਵਸਤਵਿਕਤਤਾ ਦੇ ਅਨੁਕੂਲ ਸਦਾ ਸੱਚ ਹੀ ਹੁੰਦਾ ਹੈ । ਉਨ੍ਹਾਂ ਦੇ ਬਚਨ ਹੀ ਸਭ ਸਮਿਆਂ ਵਿਚ ਪ੍ਰਸਿੱਧ ਹੋ ਕੇ ਸੱਚ ਦੀ ਸਾਖ ਭਰਦੇ ਹਨ । ਉਨ੍ਹਾਂ ਵਿਚ ਕਿਸੇ ਪ੍ਰਕਾਰ ਦਾ ਰਲਾ ਨਹੀਂ ਹੁੰਦਾ । ਗੱਲ ਤੁਰੀ ਸੀ ਨਾਦ ਦੀ, ਨਾਦ ਤੋਂ ਪੈਦਾ ਹੋਣ ਵਾਲੀ ਧੁਨੀ ਦੀ, ਧੁਨੀ ਤੋਂ ਪੈਦਾ ਹੋਏ ਸ਼ਬਦ ਦੀ ਤੇ ਸ਼ਬਦ ਤੋਂ ਪੈਦਾ ਹੋਣ ਵਾਲੇ ਅਰਥ ਦੀ ਤੇ ਅਰਥ ਤੋਂ ਪੈਦਾ ਹੋਣ ਵਾਲੇ ਵੇਦ ਜਾਂ ਗਿਆਨ ਦੀ । ਇਥੇ ਇਹ ਸੰਕੇਤ ਕਰ ਦੇਣਾ ਉਚਿਤ ਹੈ, ਕਬੀਰ ਜੀ ਸ਼ਬਦ ਤੋਂ ਵੀ ਪਹਿਲਾਂ ਅੱਖਰ ਦੀ ਹੋਂਦ ਸਵੀਕਾਰਦੇ ਹਨ । ਉਨ੍ਹਾਂ ਦੀ ਜਾਚੇ ਅੱਖਰ ਦੇ ਦੋ ਰੂਪ ਹਨ ਉਚਾਰ ਅਤੇ ਲਿਖਤ । ਭੱਲਾ ਜੇ ਕੋਈ ਲਿਖ ਕੇ ਮਿਟਾ ਵੀ ਦੇਵੇ ਤਾਂ ਵੀ ਅੱਖਰ ਦਾ ਉਚਾਰ-ਰੂਪ ਅਮਰ ਹੈ ।

ਬ੍ਰਿਹਦਾਰਣਕ ਉਪਨਿਸ਼ਦ ਵਿਚ ਇਕ ਸੰਬਾਦ ਯਾਗਿਯਵਲਕ ਤੇ ਗਾਰਗੀ ਦੇ ਵਿਚਕਾਰ ਹੁੰਦਾ ਹੈ । ਇਹ ਗੱਲ ਪ੍ਰਾਚੀਨ ਭਾਰਤ ਨਾਲ ਜੁੜੀ ਹੋਈ ਹੈ । ਪ੍ਰਾਚੀਨ ਭਾਰਤ ਦੇ ਤਿੰਨ ਰਾਜ ਬੜੇ ਪ੍ਰਸਿੱਧ ਹੋਏ ਹਨ । ਕੁਰੂ, ਪੰਚਾਲ ਤੇ ਵਿਦੇਹ । ਵਿਦੇਹ ਦਾ ਰਾਜਾ ਜਨਕ ਹੋਣ ਕਰ ਕੇ ਰਾਜਾ ਜਨਕ ਨੂੰ ਵਿਦੇਹ ਵੀ ਕਿਹਾ ਜਾਂਦਾ ਹੈ । ਰਾਜਾ ਜਨਕ ਨੇ ਇਕ ਵਾਰੀ ਮਹਾਨ ਯਗ ਕੀਤਾ । ਉਥੇ ਅਨੇਕਾਂ ਵਿਦਵਾਨ, ਪੰਡਿਤ, ਦਰਸ਼ਨ ਵੇਤਾ ਆਦਿ ਇਕੱਠੇ ਹੋਏ । ਇਥੇ ਹੀ ਗਾਰਗੀ ਤੇ ਯਾਗਿਯਾਵਲਕ ਦਾ ਆਪਸੀ ਸੰਬਾਦ ਹੋਇਆ ਜਿਸ ਵਿਚੋਂ ਅੱਖਰ ਦੇ ਪ੍ਰਤੀ ਇਕ ਸੂਖਮ ਨੁਕਤਾ ਉਜਾਗਰ ਹੋਇਆ । ਗਾਰਗੀ ਨੇ ਬਹੁਤ ਸਾਰੇ ਪ੍ਰਸ਼ਨ ਕੀਤੇ ਪਰ ਆਖਰੀ ਪ੍ਰਸ਼ਨ ਸੀ : ਅਕਾਸ਼ ਕਿਸ ਵਿਚ ਓਤਪੋਤ ਹੈ ? ਰਿਸ਼ੀ ਨੇ ਕਿਹਾ, "ਉਸ ਤੱਤ ਨੂੰ ਬ੍ਰਹਮਵੇਤਾ ਅੱਖਰ ਕਹਿੰਦੇ ਹਨ । ਉਹ ਨਾ ਮੋਟਾ ਹੈ ਨਾ ਪਤਲਾ ਹੈ, ਨਾ ਵੱਡਾ ਹੈ ਨਾ ਛੋਟਾ ਹੈ । ਨਾ ਲਾਲ ਹੈ ਨਾ ਦ੍ਰਵ ਹੈ । ਨਾ ਛਾਇਆ ਹੈ, ਨਾ ਤਮ ਹੈ,, ਨਾ ਰਸ ਹੈ, ਨਾ ਗੰਧ ਹੈ । ਨਾ ਨੇਤ੍ਰ ਹੈ, ਨਾ ਕਾਨ ਹੈ, ਨਾ ਬਾਣੀ ਹੈ, ਨਾ ਮਨ ਹੈ, ਨਾ ਤੇਜ, ਹੈ ਨਾ ਪ੍ਰਾਣ ਹੈ, ਨਾ ਮੁਖ ਹੈ, ਨਾ ਭਾਵ ਹੈ । ਉਸ ਵਿਚ ਨਾ ਅੰਦਰ ਹੈ ਨਾ ਬਾਹਰ ਹੈ । ਅੱਖਰ ਖੁਦ ਦ੍ਰਿਸ਼ਟੀ ਦਾ ਵਿਸ਼ਾ ਨਹੀਂ ਪਰਦ੍ਰਿਸ਼ਟਾ ਹੈ । ਇਹ ਸੁਣਨ ਦਾ ਵਿਸ਼ਾ ਨਹੀਂ ਪਰ ਸ੍ਰੋਤਾ ਹੈ । ਇਹ ਮਨਨ ਦਾ ਵਿਸ਼ਾ ਨਹੀਂ ਪਰ ਮੰਤਾ (ਵਿਚਾਰਕ) ਹੈ । ਖ਼ੁਦ ਅਗਿਆਤ ਰਹਿ ਕੇ ਦੂਸਰਿਆਂ ਦਾ ਜਾਨਣਹਾਰ ਹੈ ।" ਇਹ ਅੱਖਰ ਹੀ ਵਿਸ਼ਵ ਚੇਤਨਾ ਦਾ ਮੂਲ

ਸ੍ਰੋਤ ਹੈ । ਇਸ ਦੇ ਰਾਹੀਂ ਸੂਖਮ ਗਿਆਨ ਦੀਆਂ ਰੀਢਾਂ ਖੁੱਲ੍ਹਦੀਆਂ ਹਨ । ਕੁਲ ਮਿਲਾ ਕੇ ਬਾਣੀ ਜੋ ਅੱਖਰ-ਰੂਪ ਸ਼ਬਦ ਹੈ । ਸ਼ਬਦ ਜੋ ਬ੍ਰਹਮ ਹੈ । ਬਾਣੀ-ਬ੍ਰਹਮ ਤੇ ਸ਼ਬਦ ਤਿੰਨੇ ਸਮਰੂਪ ਹੋ ਕੇ ਸਥੂਲ ਜਗਤ-ਸਿਰਜਣਾ ਦਾ ਕਾਰਣ ਬਣਦੇ ਹਨ । ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਅਲੌਕਿਕ ਰਚਨਾ ਨੇ ਲੋਕ ਨੂੰ ਅਣਗੌਲਿਆ ਨਹੀਂ ਸਗੋਂ ਇਸ ਦੀ ਯਾਤਰਾ ਦਾ ਮੁਖ ਲੋਕ ਤੋਂ ਪਰਲੋਕ ਵਲ ਹੋ ਗਿਆ । ਇਸ ਨੇ ਇਕ ਸੰਦੇਸ਼ ਸੰਚਾਰ ਕੀਤਾ : ਧਰਮ ਸਮਾਜ ਦੀ ਵਸਤ ਹੈ ਜਿਸ ਦਾ ਉਸਾਰ ਬ੍ਰਹਮ ਮੁਖ ਹੈ । ਏਸੇ ਕਰ ਕੇ ਜਦੋਂ ਬਾਣੀ ਪ੍ਰਕਾਸ਼ਮਾਨ ਹੋਈ ਤਾਂ ਸ਼ਬਦ ਤਾਂ ਇਸ ਦਾ ਮਾਧਿਅਮ ਬਣ ਗਏ ਤੇ ਸਾਹਿਤਕ ਰੂਪ ਲੋਕ ਕਾਵਿ-ਰੂਪ, ਛੰਦ-ਕਾਵਿ ਇਸ ਦੇ ਸਾਂਚੇ । ਇਨ੍ਹਾਂ ਸਾਂਚਿਆਂ ਵਿਚ ਜੋ ਵਸਤ ਰੂਪਮਾਨ ਹੋਈ ਉਸ ਦਾ ਮੂਲ ਤਾਂ ਅਦਵੈਤ ਹੀ ਰਿਹਾ, ਜਾਂ ਫਿਰ ਦਾਰਸ਼ਨਿਕ ਸੰਕਲਪ (Concepts) ਹੀ ਰਹੇ ਪਰ ਉਸ ਦਾ ਉਸਾਰ ਸਮਾਜ ਮੁਖ ਸੀ ਜਿਸ ਵਿਚ ਸਮਕਾਲੀਨ ਧਾਰਮਿਕ ਵਖੇਵੇਂ, ਉਨ੍ਹਾਂ ਦਾ ਸਮਾਜਿਕ ਕਿਰਦਾਰ, ਸਮਕਾਲੀਨ ਰਾਜਸੀ ਪਰਿਸਥਿਤੀਆਂ ਮਾਇਆ-ਰੱਤਾ ਇਨਸਾਨੀ ਕਿਰਦਾਰ ਆਦਿ ਆਪੋ ਆਪਣਾ ਸੁਰ ਉਚਾਰਣ ਲੱਗੇ । ਗੁਰੂ ਨਾਨਕ ਸਾਹਿਬ ਨੇ ਇਕ ਮਾਡਲ ਪੇਸ਼ ਕਰ ਦਿੱਤਾ, ਜਿਸ ਵਿਚ ਉਪਰ ਸੰਕੇਤਕ ਸਾਰੇ ਪੱਖਾਂ ਦਾ ਵਿਵੇਚਨ ਨਿਹਾਇਤ ਬੇਬਾਕੀ ਨਾਲ ਕੀਤਾ । ਇਹ ਵਿਵੇਚਨ ਗੁਰੂ ਨਾਨਕ ਸਾਹਿਬ ਰਚਿਤ ਆਸਾ ਦੀ ਵਾਰ, ਮਾਝ ਦੀ ਵਾਰ ਤੇ ਮਲਾਰ ਦੀ ਵਾਰ ਵਿਚ ਵਿਸ਼ੇਸ਼ ਹੈ । ਬਾਬਰਵਾਣੀ ਵਿਚ ਗ਼ਰੂਰੀ ਰਾਜਿਆਂ ਦੀ ਵਰਤਾਰਾ ਵੇਖ ਕੇ ਇਹ ਉਚਾਰ ਰਹੇ ਸਨ :

ਜੈਸੀ ਮੈ ਆਵੈ ਖਸਮ ਕੀ ਬਾਣੀ
ਤੈਸੜਾ ਕਰੀ ਗਿਆਨੁ ਵੇ ਲਾਲੋ
ਪਾਪ ਕੀ ਜੰਞ ਲੈ ਕਾਬਲਹੁ ਧਾਇਆ
ਜੋਰੀ ਮੰਗੈ ਦਾਨੁ ਵੇ ਲਾਲੋ (ਪੰਨਾ 722)

ਇਕ ਪਾਸੇ, ਉਨ੍ਹਾਂ ਨੂੰ ਇਲਹਾਮ ਹੋ ਰਿਹਾ ਸੀ । ਦੂਜੇ ਪਾਸੇ, ਸਮਕਾਲੀਨ ਰਾਜਸੀ ਸਥਿਤੀ ਨੂੰ ਸਾਹਮਣੇ ਲਿਆ ਰਹੇ ਸਨ । ਇਹ ਸੀ ਗ਼ੈਰ-ਹਕੂਮਤੀਏ ਭਾਰਤੀ ਜਨਤਾ ਨੂੰ ਕਿਸ ਤਰ੍ਹਾਂ ਲਤਾੜ ਰਹੇ ਸਨ । ਧਾਰਮਿਕ ਕਾਵਿ ਤੇ ਵਿਸ਼ਵ-ਚੇਤਨਾ ਇਕ ਦੂਜੇ ਵਿਚ ਗੁੱਥਮਗੁੱਥਾ ਹੋ ਰਹੇ ਸਨ ।

ਵਿਸ਼ਵ-ਚੇਤਨਾ ਦਾ ਇਕ ਹੋਰ ਗੰਭੀਰ ਸਬੂਤ ਬਾਣੀ ਰਾਗ-ਮਾਧਿਅਮ ਰਾਹੀਂ ਲੋਕ ਪਰਲੋਕ ਦਾ ਸੁਮੇਲ ਕਰਨ ਲੱਗੀ । ਇਸ ਬਾਰੇ ਬਗਦਾਦ ਦੇ ਪੀਰਾਂ ਨੇ ਵੀ ਵਿਚਾਰ ਪ੍ਰਗਟ ਕੀਤੇ ।

"ਰਾਗ ਅੱਲ੍ਹਾ ਦੀ ਆਵਾਜ਼ ਹੈ—ਇਹ ਉਸ ਦੀ ਸੱਦ ਹੈ । ਇਸ ਦਾ ਜਵਾਬ ਰੂਹ ਦੇਂਦੀ ਹੈ । ਉਦੋਂ ਜਦੋਂ ਇਹ ਵਜਦ ਵਿਚ ਆ ਕੇ ਝੂਮਣ ਲੱਗ ਪੈਂਦੀ

ਹੈ ਤੇ ਉਸੇ ਵਿਚ ਸਮਾ ਜਾਂਦੀ ਹੈ।"

ਬਗਦਾਦ ਦੇ ਪੀਰ ਇਸ ਤੱਥ ਦੀ ਸਾਖ ਭਰਦੇ ਹਨ। ਗੁਰੂ ਗ੍ਰੰਥ ਸਾਹਿਬ ਤਾਂ ਜਗਤ ਦਾ ਕਲਿਆਣ-ਕਰਤਾ ਹੈ। ਗੁਰੂ ਸਾਹਿਬ ਨੇ ਰੱਬੀ ਗਿਆਨ ਨੂੰ ਸੰਗੀਤਬੱਧ ਕਰ ਦਿੱਤਾ। ਸਾਰੀ ਬਾਣੀ ਰਾਗ-ਬੰਦਿਸ਼ ਰਾਹੀਂ ਸਨਮੁਖ ਹੋਈ। ਇਕਸੁਰਤਾ ਅਤੇ ਇਕਾਗਰਤਾ ਬਾਣੀ-ਰਚਨਾ ਦੀ ਮੂਲ ਸ਼ਰਤ ਹੈ, ਭਗਤੀ ਅਤੇ ਚਿੰਤਨ ਦੀ ਵੀ। ਬਾਣੀ ਰਚਨਾ ਸੰਗੀਤ ਵਿਚ ਬੰਨ੍ਹੀ ਸਰੋਤਿਆਂ ਨੂੰ ਇਕਸੁਰ ਕਰ ਕੇ ਵਿਸਮਾਦ ਦੇ ਘਰ ਲੈ ਜਾਂਦੀ ਹੈ। ਸੰਗੀਤ ਹਿਰਦੇ ਦੀ ਕੋਮਲ ਧੁੰਨਿਤ ਭਾਸ਼ਾ ਹੋਣ ਕਰ ਕੇ ਤਰਕ ਅਤੇ ਬੁੱਧੀ ਦੇ ਘੇਰੇ ਤੋਂ ਬਾਹਰ ਕੇਵਲ ਅਨੁਵ ਰਾਹੀਂ ਹੀ ਜਾਣਿਆ-ਮਾਣਿਆ ਜਾ ਸਕਦਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਕੱਤੀ ਰਾਗ ਰੱਬੀ ਗਿਆਨ, ਕਵਿਤਾ ਤੇ ਸੰਗੀਤ ਨੂੰ ਇਕ ਇਕਾਈ ਵਿਚ ਬੰਨ੍ਹ ਕੇ ਇਸ ਤਰ੍ਹਾਂ ਰੂਪਮਾਨ ਕਰਦੇ ਹਨ ਕਿ ਵਿਸਮਾਦਕ ਮਾਹੌਲ ਛਾ ਜਾਂਦਾ ਹੈ। ਇਹ ਵਿਸ਼ਵ-ਚੇਤਨਾ ਦਾ ਅਗਲਾ ਕਮਾਲ ਹੈ ਤੇ ਗੁਰੂ ਗ੍ਰੰਥ ਸਾਹਿਬ ਇਸ ਦਾ ਸਦੀਵੀ ਸ੍ਰੋਤ ਬਣ ਕੇ ਕੀਰਤਨ-ਆਨੰਦ ਦੀ ਸਦਾ ਛਹਿਬਰ ਲਾਈ ਰੱਖਦੇ ਹਨ :

(ੳ) ਧੰਨ ਸੁ ਰਾਗ ਸੁਰੰਗੜੇ ਅਲਾਪਤ ਸਭ ਤਿਖ ਜਾਇ

(ਗੁ: ਗ੍ਰੰ: ਸਾ:, ਪੰਨਾ 958)

(ਅ) ਕੀਰਤਨੁ ਨਿਰਮੋਲਕ ਹੀਰਾ ਆਨੰਦ ਗੁਣੀ ਗਹੀਰਾ

(ਗੁ: ਗ੍ਰੰ: ਸਾ:, ਪੰਨਾ 893)

(ੲ) ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ

(ਗੁ: ਗ੍ਰੰ: ਸਾ:, ਪੰਨਾ 214)

(ਸ) ਹਰਿ ਦਿਨੁ ਰੈਣਿ ਕੀਰਤਨੁ ਗਾਈਐ ਬਹੁੜਿ ਨ ਜੋਨੀ ਪਾਈਐ

(ਗੁ: ਗ੍ਰੰ: ਸਾ:, ਪੰਨਾ 624)

ਬਾਣੀ ਕੇਵਲ ਪੂਜਾ ਦੀ ਵਸਤੂ ਨਾ ਰਹਿ ਕੇ ਵਰਤੋਂ ਦੀ ਵਸਤੂ ਬਣ ਗਈ ਹੈ। ਇਸ ਦਾ ਇਕ ਲਾਭ ਇਹ ਵੀ ਹੋਇਆ ਹੈ ਰਾਗ ਦਾ ਇਕ ਅਤਿ ਸੂਖਮ ਪੱਖ ਗਾਇਕੀ, ਹਮੇਸ਼ਾ ਲਈ ਸੁਰਜੀਤ ਹੋ ਗਿਆ ਹੈ ਤੇ ਨਾਲੋ-ਨਾਲ ਅਨੇਕਾਂ ਦਾਰਸ਼ਨਿਕ ਸੰਕਲਪ ਲੋਕਾਂ ਦੇ ਮਨਾਂ ਵਿਚ ਘਰ ਕਰਨ ਲੱਗ ਪਏ ਹਨ। ਗੁਰਮਤਿ ਸੰਗੀਤ ਵਿਚ ਬਾਣੀ ਦੇ ਸ਼ਬਦਾਂ ਰਾਹੀਂ ਰੱਬੀ ਅਨੁਭਵ ਦਾ ਪ੍ਰਗਟਾਵਾ ਕੀਤਾ ਜਾਂਦਾ ਹੈ ਜਾਂ ਇਹ ਕਹਿ ਲਓ ਬਾਣੀਕਾਰਾਂ ਦੇ ਰੱਬੀ ਅਨੁਭਵ ਨੂੰ ਸੰਗੀਤਕ ਸ਼ਬਦਾਂ ਵਿਚ ਰੂਪਮਾਨ ਹੋਣ ਦਾ ਅਨੂਠਾ ਢੰਗ ਮਿਲਿਆ ਹੈ। ਕੀਰਤਨ ਮਨੁੱਖੀ ਮਨਾਂ ਵਿਚ ਸੁਹਜਾਤਮਕ ਅੰਸ਼ ਸਿੰਜਰਦਾ ਹੈ, ਨਾਲੋ-ਨਾਲ ਸੋਝੀ ਵੀ ਪ੍ਰਦਾਨ ਕਰਦਾ ਜਾਂਦਾ ਹੈ।

(ੳ) ਮਨ ਮੇਰੇ ਭੂਲੇ ਕਪਟੁ ਨ ਕੀਜੈ
ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ

(ਗੁ: ਗ੍ਰੰ: ਸਾ:, ਪੰਨਾ 656)

(ਅ) ਮਨ ਤੂ ਜੋਤਿ ਸਰੂਪ ਹੈ ਆਪਣਾ ਮੂਲੁ ਪਛਾਣੁ

(ਗੁ: ਗ੍ਰੰ: ਸਾ:, ਪੰਨਾ 441)

(ੲ) ਰੈਣਿ ਗਵਾਈ ਸੋਇ ਕੈ, ਦਿਵਸੁ ਗੁਆਇਆ ਖਾਇ
ਹੀਰੇ ਜੈਸਾ ਜਨਮੁ ਹੈ, ਕਉਡੀ ਬਦਲੇ ਜਾਇ

(ਗੁ: ਗ੍ਰੰ: ਸਾ:, ਪੰਨਾ 156)

(ਸ) ਕਾਹੇ ਰੇ ਬਨ ਖੋਜਨ ਜਾਈ
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ

(ਗੁ: ਗ੍ਰੰ: ਸਾ:, ਪੰਨਾ 684)

ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਬਾਣੀ ਰਾਗਬੱਧ ਹੋ ਕਰ ਕੇ ਰੱਬੀ ਗਿਆਨ ਦਾ ਪ੍ਰਸਾਰਣ ਕਰਦੀ ਹੈ । ਰਾਗ-ਪ੍ਰਬੰਧ ਵਿਚ ਅਨੇਕਮੁਖ ਜੁਗਤਾਂ ਦਾ ਨਿਰੂਪਣ ਹੋਇਆ ਹੈ ਜਿਵੇਂ ਕਿ ਰਹਾਉ ਅੰਕ ਤੇ ਘਰ ਆਦਿ । ਇਸ ਦੇ ਨਾਲ ਹੀ ਇਸ ਨੇ ਅਨੇਕਾਂ ਲੋਕ-ਰੂਪਾਂ ਦੀ ਸਿਰਜਣਾ ਰਾਗ-ਵਿਸ਼ੇਸ਼ ਦੀ ਬੰਦਿਸ਼ ਦੇ ਅਧੀਨ ਕਰ ਕੇ ਸਮਕਾਲੀ ਧਰਮ-ਕਰਮ-ਅਡੰਬਰ, ਸਭਿਆਚਾਰ ਤੇ ਲੋਕਾਂ ਦੇ ਭਰਮਾਂ ਦਾ ਨਿਵਾਰਣ ਕਰ ਕੇ ਆਮ ਲੋਕਾਈ ਦਾ ਮੁਖ ਦੈਵੀ ਗਿਆਨ ਵਲ ਮੋੜਿਆ ਹੈ :

(ੳ) ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ
ਇਕ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ
ਅੰਦਰਿ ਤ੍ਰਿਸਨਾ ਬਹੁਤੁ ਛਦਨ ਭੋਜਨ ਕੀ ਆਸਾ
ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ

....................................

ਨਾਨਕ ਸਤਿਗੁਰੁ ਸੇਵਨਿ ਆਪਣਾ ਸੇ ਆਸਾ ਤੇ ਨਿਰਾਸਾ

(ਗੁ: ਗ੍ਰੰ: ਸਾ:, ਪੰਨਾ 140)

(ਅ) ਨਾਨਕੁ ਵੇਚਾਰਾ ਕਿਆ ਕਹੈ, ਸਭੁ ਲੋਕੁ ਸਲਾਹੇ ਇਕ ਸੈ
ਸਿਰੁ ਨਾਨਕ ਲੋਕਾ ਪਾਵ ਹੈ, ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ

(ਗੁ: ਗ੍ਰੰ: ਸਾ:, ਪੰਨਾ 1168)

(ੲ) ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ ਹੋਵੈ
ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ

(ਗੁ: ਗ੍ਰੰ: ਸਾ:, ਪੰਨਾ 139)

(ਸ) ਜਾਤੀ ਦੈ ਕਿਆ ਹਥਿ ਸਚੁ ਪਰਖੀਐ
ਮਹੁਰਾ ਹੋਵੈ ਹਥਿ ਮਰੀਐ ਚਖੀਐ (ਗੁ: ਗ੍ਰੰ: ਸਾ:, ਪੰਨਾ 142)

ਗੁਰੂ ਗ੍ਰੰਥ ਸਾਹਿਬ ਵਿਚ ਲੋਕ-ਸ਼ੈਲੀਆਂ ਦੀ ਸਿਰਜਣਾ ਅਨੇਕ ਰੂਪਾਂ ਵਿਚ ਹੋਈ ਹੈ । ਕਾਲ-ਚੇਤਨਾ ਨਾਲ ਜੁੜੇ-ਪਹਿਰੇ, ਦਿਨ ਰੈਣਿ, ਸਤਵਾਰੇ, ਥਿਤੀ, ਰੁੱਤੀ ਤੇ ਬਾਰਾਂਮਾਹ ਆਦਿ ਅਜੇਹੇ ਰੂਪ ਹਨ ਜਿਨ੍ਹਾਂ ਰਾਹੀਂ ਇਕ ਪਾਸੇ ਜੀਵਨ ਦੀ ਅਸਾਰਤਾ ਨਾਸ਼ਮਾਨਤਾ ਨੂੰ ਬੋਲ ਮਿਲੇ ਹਨ । ਦੂਜੇ ਪਾਸੇ, ਇਨ੍ਹਾਂ ਰਾਹੀਂ ਪਾਰਬ੍ਰਹਮ ਨਾਲ ਜੁੜਨ ਦਾ ਸੰਦੇਸ਼ ਹੈ । ਇਸੇ ਤਰ੍ਹਾਂ ਸਗਨ ਸੁਆਰਥ ਨਾਲ ਜੁੜੇ ਛੰਤ, ਘੋੜੀਆਂ ਤੇ ਸੋਹਿਲਾ ਆਦਿ ਸਮਕਾਲੀ ਵਰਤ-ਵਿਹਾਰ ਤੇ ਰੀਤਾਂ ਰਸਮਾਂ ਨੂੰ ਰੂਪਮਾਨ ਕਰਦੇ ਤੇ ਨਾਲੋ-ਨਾਲ ਰੱਬੀ ਗਿਆਨ ਪ੍ਰਕਾਸ਼ ਦੇ ਸੁਗਮ ਸਾਧਨ ਵੀ ਹਨ :

(ੳ) ਦੇਹ ਤੇਜਣਿ ਜੀ ਰਾਮ ਉਪਾਈਆ ਰਾਮ
ਧੰਨੁ ਮਾਣਸ ਜਨਮੁ ਪੁੰਨਿ ਪਾਈਆ ਰਾਮ
(ਗੁ: ਗ੍ਰੰ: ਸਾ:, ਪੰਨਾ 575)

(ਅ) ਪੰਦਰਾ ਥਿੰਤੀ ਸਤ ਵਾਰ
ਕਹਿ ਕਬੀਰ ਉਰਵਰਿ ਨ ਪਾਰ
ਜਾਂ
ਅੰਮਾਵਸ ਮਹਿ ਆਸ ਨਿਵਾਰਹੁ
ਜੀਵਤ ਪਾਵਹੁ ਮੋਖ ਦੁਆਰ

ਅਨੁਭਉ ਸਬਦੁ ਤ੍ਤੁ ਨਿਜੁ ਸਾਰ (ਗੁ: ਗ੍ਰੰ: ਸਾ:, ਪੰਨਾ 343)

(ੲ) ਹਰਿ ਪਹਿਲੜੀ ਲਾਵ ਪਰਵਿਰਤੀ
ਕਰਮ ਦ੍ਰਿੜਾਇਆ ਬਲਿਰਾਮ ਜੀਉ
ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ
ਪਾਪ ਤਜਾਇਆ ਬਲਿਰਾਮ ਜੀਉ (ਗੁ: ਗ੍ਰੰ: ਸਾ:, ਪੰਨਾ 773)

ਸੰਗੀਤ ਹਰ ਸਭਿਆਚਾਰ ਦੀ ਜਿੰਦਜਾਨ ਹੈ । ਸ੍ਰਿਸ਼ਟੀ ਦੀ ਪ੍ਰਗਤੀ ਵਿਚ ਸੰਗੀਤ ਦਾ ਮਹੱਤਵਪੂਰਣ ਰੋਲ ਹੈ । ਗੁਰੂ ਗ੍ਰੰਥ ਸਾਹਿਬ ਵਿਚ ਰੂਪਮਾਨ ਹੋਏ ਵਣਜਾਰਾ ਤੇ ਕਰਹਲੇ ਜਿਥੇ ਆਜੜੀ ਲੋਕ-ਗੀਤਾਂ ਦੀ ਤਰਜ਼ ਦੀ ਸਾਖ ਭਰਦੇ ਹਨ ਉਥੇ ਲੋਕ ਸਮਾਜ ਦੀ ਉਸ ਪ੍ਰਗਤੀ ਤੇ ਮੋਹਰ ਲਾਉਂਦੇ ਹਨ ਜੋ ਸਮੇਂ ਨਾਲ ਸੁਧਰਦੀ ਸੁਧਰਦੀ ਹੁਣਵੇਂ ਰੂਪ ਤਕ ਪਹੁੰਚ ਗਈ ਹੈ । ਇਹ ਤਾਂ ਸਰਬ ਸਾਂਝੇ ਸਭਿਆਚਾਰ ਦੀ ਤਸਦੀਕ ਹੈ । ਇਕ ਗੱਲ ਇਸ ਪੱਖੋਂ ਹੋਰ ਵੀ ਮਹੱਤਵਪੂਰਣ ਹੈ । ਗੁਰੂ ਗ੍ਰੰਥ ਸਾਹਿਬ ਨੇ ਜੋ ਮੌਖਿਕ ਲੋਕ-ਰੂਪਾਂ ਨੂੰ ਲਿਖਤੀ ਜਾਮਾ ਪਹਿਨਾ

ਕੇ ਇਕ ਪਾਸੇ, ਲੋਕ ਸਾਹਿਤ ਦੀ ਮਹੱਤਤਾ ਨੂੰ ਉਜਾਗਰ ਕਰ ਦਿੱਤਾ ਹੈ। ਦੂਜੇ ਪਾਸੇ, ਰੂਹਾਨੀ ਗਿਆਨ ਦਾ ਭੰਡਾਰ, ਇਸ ਨਾਲ ਜੋੜ ਕੇ ਇਕ ਅਦੁੱਤੀ ਸੰਸਾਰ ਸਿਰਜ ਦਿੱਤਾ ਹੈ। ਇਸ ਸੰਸਾਰ ਦੀਆਂ ਜੜ੍ਹਾਂ ਲੋਕ ਵਿਚ ਹਨ ਤੇ ਉਸਾਰ ਪਰਲੋਕ ਵਲ। ਇਸੇ ਕਰ ਕੇ ਬਾਣੀ ਲੋਕ-ਪਰਲੋਕ ਦਾ ਸੁਮੇਲ ਕਰਦੀ ਹੈ :

(ੳ) ਜੋਬਨ ਜਾਂਦੇ ਨਾ ਡਰਾ ਜੇ ਸਹੁ ਪ੍ਰੀਤ ਨ ਜਾਏ ॥
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕ ਗਏ ਕੁਮਲਾਏ ॥
(ਗੁ: ਗ੍ਰੰ: ਸਾ:, ਪੰਨਾ 1379)

(ਅ) ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ
ਸੁ ਬਿਨੁ ਹਰਿ ਜਾਪਤ ਹੈ ਨਹੀਂ ਹੋਰ (ਗੁ: ਗ੍ਰੰ: ਸਾ:, ਪੰਨਾ 1265)

ਬਾਬਾ ਫ਼ਰੀਦ ਜੀ ਦੇ ਇਸ ਦੁਪੰਕਤੀਏ ਸਲੋਕ ਵਿਚ ਦੋ ਬੁਨਿਆਦੀ ਨੁਕਤੇ ਸਾਹਮਣੇ ਲਿਆਉਂਦੇ ਹਨ। ਪਹਿਲੇ ਦਾ ਸੰਬੰਧ ਪ੍ਰਭੂ-ਪ੍ਰੀਤ ਨਾਲ ਹੈ ਤੇ ਦੂਜੇ ਦਾ ਮਨੁੱਖੀ ਹੋਣੀ ਨਾਲ। ਇਸੇ ਤਰ੍ਹਾਂ ਜਗਤ ਵਿਚ ਜੋ ਵੀ ਹਿਰਨ, ਮਛਲੀ ਅਤੇ ਪੰਛੀ ਬੋਲ ਰਿਹਾ ਹੈ। ਉਹ ਹਰੀ ਪਰਮੇਸ਼ਰ ਦੇ ਨਾਮ ਤੋਂ ਬਿਨਾਂ ਹੋਰ ਕੁਝ ਨਹੀਂ ਉਚਾਰਦਾ। ਹਿਰਨ ਧਰਤੀ ਦਾ ਜੀਵ ਹੈ। ਇਸੇ ਤਰ੍ਹਾਂ ਧਰਤੀ ਦੇ ਸਾਰੇ ਜੀਵ। ਮਛਲੀ ਪਾਣੀ ਵਿਚ ਰਹਿੰਦੀ ਹੈ। ਪਾਣੀ ਦੇ ਸਰਬ ਜੀਵ। ਪੰਛੀ ਅਸਮਾਨ ਵਿਚ ਉੱਡਦੇ ਹਨ। ਇਸ ਤਰ੍ਹਾਂ ਉਹ ਸਾਰੇ ਜੀਵ ਜੋ ਆਕਾਸ਼ ਵਿਚ ਤਾਰੀਆਂ ਲਾਉਂਦੇ ਹਨ। ਜ਼ਾਹਿਰ ਹੈ, ਬਾਣੀ ਇਨ੍ਹਾਂ ਦੋ ਪੰਕਤੀਆਂ ਵਿਚ ਜਲ, ਥਲ ਤੇ ਮਹੀਅਲ ਅਥਵਾ ਪੁਲਾੜ ਵਿਚ ਵੱਸਣ ਵਾਲੇ ਸਾਰੇ ਜੀਵਾਂ ਦੀ ਜਮਾਤ ਨੂੰ ਅੰਕਿਤ ਕਰ ਲਿਆ ਗਿਆ ਹੈ। ਇਹ ਤਾਂ ਗਾਗਰ ਵਿਚ ਸਾਗਰ ਨੂੰ ਬੰਦ ਕਰਨ ਵਾਲੀ ਵਿਧੀ ਹੈ। ਇਹ ਵਿਧੀ ਕੇਵਲ ਇਥੇ ਹੀ ਨਹੀਂ ਅਪਨਾਈ ਗਈ ਸਗੋਂ ਬਾਣੀ ਦੀ ਛੋਟੀ ਤੋਂ ਛੋਟੀ ਰਚਨਾ ਵੀ ਇਸੇ ਮਤ ਦੀ ਧਾਰਨੀ ਹੈ :

ਫਰੀਦਾ ਰੁਤਿ ਫਿਰੀ ਵਣੁ ਕੰਬਿਆ, ਪਤ ਝੜੇ ਝੜ ਪਾਹਿ
ਚਾਰੇ ਕੁੰਡਾ ਢੂੰਢੀਆ, ਰਹਿਣੁ ਕਿਥਾਊ ਨਾਹਿ
(ਗੁ: ਗ੍ਰੰ: ਸਾ:, ਪੰਨਾ 1383)

ਇਸ ਸਲੋਕ ਦੀ ਮੁੱਖ ਥੀਮ ਸੰਸਾਰ ਦੀ ਚਲਾਇਮਾਨਤਾ ਨਾਲ ਇਕਸੁਰ ਹੈ। ਚਲਾਇਮਾਨਤਾ ਦਾ ਅਰਥ ਹੈ ਨਿਰੰਤਰ ਗਤੀ। ਬ੍ਰਹਿਮੰਡ ਦੀ ਹਰ ਨਿੱਕੀ-ਨੰਨ੍ਹੀ ਵਸਤੂ ਇਸ ਨੇਮ ਦੇ ਅਧੀਨ ਕੰਮ ਕਰ ਰਹੀ ਹੈ। ਬਣਨ ਤੇ ਬਿਨਸਣ ਦੇ ਵਿਚਕਾਰ ਤਬਦੀਲੀ ਹੋਣੀ ਲਾਜ਼ਮੀ ਹੈ। ਚਲਾਇਮਾਨਤਾ ਮੌਤ ਜਾਂ ਰੂਪ ਵਿਕਰਸ਼ਣ ਦਾ ਨਾਮ ਨਹੀਂ ਸਗੋਂ ਨਿਰੰਤਰ ਗਤੀ ਦਾ ਸੂਚਕ ਹੈ। ਚਲਾਇ-ਮਾਨਤਾ ਜੀਵਾਤਮਾ ਤੇ ਬ੍ਰਹਿਮੰਡ ਦਾ ਸਾਂਝਾ ਲੱਛਣ ਹੈ। ਇਸ ਤੋਂ ਕਿਸੇ ਵੀ ਤਰ੍ਹਾਂ ਬਚਿਆ ਨਹੀਂ ਜਾ ਸਕਦਾ।

"ਜੋ ਬ੍ਰਹਿਮੰਡੇ ਸੋਈ ਪਿੰਡੇ" ਵਾਲੀ ਗਤੀ ਹਰ ਥਾਂ ਹਰ ਰੂਪ ਵਿਚ ਵਿਆਪਕ ਹੈ । ਬਾਣੀਕਾਰ ਹਰ ਥਾਂ ਮਨੁੱਖੀ ਚੇਤਨਾ ਨੂੰ ਠਕੋਰਦੇ ਹਨ । ਰੱਬੀ ਗਿਆਨ ਜਿਥੇ ਆਤਮਕ ਹੈ ਉਥੇ ਸਮਾਜਿਕ ਵੀ ਹੈ । ਇਸੇ ਕਰ ਕੇ ਲੋਕ-ਰੂਪ ਬਾਣੀਆਂ ਅਤੇ ਆਮ ਬਾਣੀਆਂ ਇਸ ਤੱਥ ਤੋਂ ਵਿਰਵੀਆਂ ਨਹੀਂ ਹਨ ।

ਗੁਰੂ ਗ੍ਰੰਥ ਸਾਹਿਬ ਜੀ ਗਿਆਨਮੁਖ ਹੋਂਦ ਦੇ ਬਾਵਜੂਦ ਸਾਹਿਤਕ ਸਿਰਜਣਾਤਮਕ ਨੇਮਾਂ ਦੇ ਧਾਰਣੀ ਹਨ । ਆਪਣੇ ਮੂਲ ਵਿਚ ਬਾਣੀ ਸੰਜੁਗਤੀ ਮੂਲਕ ਹੈ । ਮਿਸਾਲ ਵਜੋਂ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਹੈ, ਭਾਸ਼ਾ ਹੈ, ਕਾਵਿ-ਕੌਸ਼ਲ ਦੀਆਂ ਜੁਗਤਾਂ ਹਨ । ਲੋਕ ਕਾਵਿ-ਰੂਪ ਦੀਆਂ ਵਿਧੀਆਂ ਹਨ । ਅਨੁਭਵ ਅਤੇ ਥੀਮ ਹੈ । ਗੁਰਬਾਣੀ ਇਨ੍ਹਾਂ ਸਾਰਿਆਂ ਦੇ ਸੰਮਿਸ਼੍ਰਣ ਨਾਲ ਵਜੂਦ ਵਿਚ ਆਉਂਦੀ ਹੈ । ਇਸ ਤਰ੍ਹਾਂ ਵੰਨਸੁਵੰਨ ਰੂਪ-ਵਿਧੀਆਂ ਸਿਰਜਣ-ਪ੍ਰਕ੍ਰਿਆ ਵਿਚ ਢਲ ਜਾਂਦੀਆਂ ਹਨ ਤੇ ਆਪਣੀ ਹੋਂਦ ਨਹੀਂ ਜਤਾਉਂਦੀਆਂ । ਸਿਰਜਣਾ ਆਪਣੇ ਆਪ ਵਿਚ ਏਕੀਕਰਣ ਦੀ ਵਿਧੀ ਹੈ । ਇਸ ਦਾ ਸੁਭਾਉ ਮਿਸ਼੍ਰਤ ਹੈ । ਇਸੇ ਜੁਗਤ ਰਾਹੀਂ ਸ਼ਬਦ ਸਿਰਜਣਾ ਰੋਸ਼ਨ ਹੁੰਦੀ ਹੈ । ਵਜੂਦ ਧਾਰਦੀ ਹੈ । ਸੰਚਾਰ ਕਰਦੀ ਹੋਈ ਬੋਲ-ਰੂਪ ਗ੍ਰਹਿਣ ਕਰਦੀ ਹੈ ।

ਆਖ਼ਰਕਾਰ ਰੱਬੀ ਗਿਆਨ ਅਲੌਕਿਕ ਵਸਤੂ ਹੈ ਤੇ ਲੋਕ ਵਿਚ ਵਸਦੇ ਪ੍ਰਾਣੀ ਇਸ ਦੀ ਥਹੁ ਪਾਉਣੀ ਚਾਹੁੰਦੇ ਹਨ । ਉਹ ਕਿਵੇਂ ਪਾਉਣਗੇ ? ਗੁਰੂ ਗ੍ਰੰਥ ਸਾਹਿਬ ਵਿਚ ਲਿਵ ਬਹੁਅਰਥਕ ਸ਼ਬਦ ਹੈ । ਬਾਣੀ ਵਿਚ ਇਹ ਸੁਰਤਿ, ਧਿਆਨ, ਮਾਰਗ, ਸੂਝ, ਸੋਝੀ, ਸਮਝ ਅਤੇ ਬਿਰਤੀ ਦੇ ਰੂਪ ਵਿਚ ਵਰਤਿਆ ਗਿਆ ਹੈ । ਲਿਵ ਦਾ ਸੰਬੰਧ ਲਗਨ ਵਿਸ਼ੇਸ਼ ਨਾਲ ਹੈ । ਲਿਵ ਪ੍ਰਭੂ ਨਾਲ ਤਦਰੂਪ ਹੋਣ ਦੀ ਵਿਧੀ ਹੈ । ਇਹ ਤਾਂ ਨਿਰਾ ਪ੍ਰੇਮ ਹੈ, ਪ੍ਰਭੂ ਨਾਲ ਇਕਸੁਰ ਹੋਣ ਦਾ ਢੰਗ ।

ਲਿਵ ਧਾਤੁ ਦੁਇ ਰਾਹ ਹੈ, ਹੁਕਮੀ ਕਾਰ ਕਮਾਇ ॥

(ਗੁ: ਗ੍ਰੰ: ਸਾ:, ਪੰਨਾ 87)

ਲਿਵ ਅਤੇ ਧਾਤ ਦੇ ਵਿਚਕਾਰ ਇਕ ਨਿਖੇੜਾ ਥਾਪ ਲਿਆ ਗਿਆ ਹੈ । ਦੁਨੀਆ ਵਿਚ ਰਹਿਣ ਦੇ ਦੋ ਹੀ ਢੰਗ ਹਨ : ਰੱਬ ਨਾਲ ਪਿਆਰ ਜਾਂ ਰੱਬ ਤੋਂ ਵਿਛੜ ਕੇ ਜਾਂ ਮਾਇਆ ਨੂੰ ਪਿਆਰ ਕਰ ਕੇ । ਭਗਤੀ ਸ਼ਾਸਤਰ ਨੇ ਇਸ ਦਾ ਸੰਬੰਧ ਸਨੇਹ ਜਨਿਤ ਭਗਤੀ ਨਾਲ ਜੋੜਿਆ ਹੈ ਤੇ ਭਗਤ ਜਨ ਇਸ ਨੂੰ ਪ੍ਰੇਮਾ ਭਗਤੀ ਪੁਕਾਰਦੇ ਹਨ । ਗੁਰੂ ਘਰ ਵਿਚ ਪ੍ਰੇਮਾ ਭਗਤੀ ਨੂੰ ਵਿਸ਼ੇਸ਼ ਮਹੱਤਵ ਪ੍ਰਾਪਤ ਹੈ :

ਰਾਜੁ ਨ ਚਾਹਉ ਮੁਕਤ ਨ ਚਾਹਉ
ਮਨ ਪ੍ਰੀਤ ਚਰਨ ਕਮਲਾਰੇ

(ਗੁ: ਗ੍ਰੰ: ਸਾ:, ਪੰਨਾ 534)

ਅਨੁਭਵੀ ਜੋ ਪ੍ਰਭੂ-ਪ੍ਰੀਤ ਵਿਚ ਲਿਵਲੀਨ ਰਹਿੰਦਾ ਹੈ ਉਸ ਨੂੰ ਸੰਸਾਰਕ ਪਦਾਰਥ ਪੋਂਹਦੇ ਨਹੀਂ ਸੁਗੋਂ ਪ੍ਰਭੂ-ਪ੍ਰੀਤ ਵਿਚ ਵਿਸਮਾਦੀ ਹੋਇਆ ਰਹਿੰਦਾ ਹੈ। ਇਸ ਅਨੁਭਵੀ ਦੀ ਬਿਰਤੀ ਉਮਾਹਜਨਕ ਹੁੰਦੀ ਹੈ ਤੇ ਦ੍ਰਿਸ਼ਟੀ ਪਾਰਦਰਸ਼ੀ ਸ਼ੀਸ਼ੇ ਵਾਲੀ। ਉਸ ਦੀ ਸੋਝੀ ਏਕੀਕਰਣ ਵਾਲੀ ਹੁੰਦੀ ਹੈ ਤੇ ਹਰ ਥਾਂ, ਹਰ ਰੂਪ ਵਿਚ ਰੱਬ ਨੂੰ ਹੀ ਰਮਿਆ ਵੇਖਦਾ ਹੈ। ਉਹ ਸਹਿਜ ਰੂਪ ਵਿਚ ਪ੍ਰਭੂ ਨਾਲ ਜੁੜਿਆ ਰਹਿੰਦਾ ਹੈ। ਉਸ ਦੇ ਅੰਦਰ-ਬਾਹਰ ਦਾ ਦਵੰਦ ਸਮਾਪਤ ਹੋ ਜਾਂਦਾ ਹੈ। ਉਹ ਸੁੱਤੇ-ਸਿਧ ਪ੍ਰਭੂ-ਚਰਨ ਕਮਲਾਂ ਦੇ ਹੁਲਾਰੇ ਲੈਂਦਾ ਰਹਿੰਦਾ ਹੈ। ਲਿਵ ਆਤਮ-ਚੇਤਨਾ ਨੂੰ ਜਾਗ੍ਰਤ ਕਰ ਕੇ ਲੋਕ ਤੋਂ ਪਰਾਲੌਕਿਕ ਦਿੱਬ ਹਸਤੀ ਦਾ ਦੀਦਾਰ ਕਰਾਉਂਦੀ ਹੋਈ ਪਰਮ ਸੱਤ ਨਾਲ ਜੋੜਦੀ ਹੈ :

ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ
ਨਾਨਕ ਸਰਣਿ ਤੁਹਾਰੀਆ ਪੇਖਿਓ ਸਦਾ ਹਜੂਰਿ

(ਗੁ: ਗ੍ਰੰ: ਸਾ:, ਪੰਨਾ 989)

ਇਹੋ ਤਾਂ ਰੱਬੀ ਗਿਆਨ ਦਾ ਅੰਤਿਮ ਧੁਰਾ ਹੈ। ਅਨੁਭਵੀ ਹਰ ਸਮੇਂ ਉਸ ਨੂੰ ਅੰਗ-ਸੰਗ ਸਮਝਦੇ ਹੋਏ ਆਪਣੇ ਆਪ ਨੂੰ ਉਸ ਦੀ ਹਜ਼ੂਰੀ ਵਿਚ ਪ੍ਰਤੀਤ ਕਰਦੇ ਹਨ। ਉਹ ਹੋਂਦ ਤਾਂ ਸਦਾ ਹੀ ਪ੍ਰਤੱਖ ਹੈ, ਜਗਿਆਸੂ ਪਾਸ ਵੇਖਣ ਵਾਲੀ ਅੱਖ ਨਹੀਂ। ਬਾਣੀ-ਰਚਨਾ ਵਿਚ ਸ਼ਬਦ ਦੀ ਅਨੇਕਮੁਖ ਵਰਤੋਂ ਹੋਈ ਹੈ। ਭਾਈ ਕਾਨ੍ਹ ਸਿੰਘ ਨੇ ਸ਼ਬਦ ਦੇ ਬਾਰਾਂ ਅਰਥ ਕੀਤੇ ਹਨ ਤੇ ਡਾ. ਚਰਨ ਸਿੰਘ ਨੇ ਚੌਦਾਂ। ਸ਼ਬਦ ਦੀ ਸੰਕਲਪਕ ਵਰਤੋਂ ਲਗਭਗ ਨੌਂ ਅਰਥਾਂ ਵਿਚ ਹੋਈ ਹੈ। ਮਸਲਨ ਗੁਰੂ, ਹੁਕਮ, ਗੁਰੂਮੰਤ੍ਰ, ਨਾਮ, ਕਰਤੱਵ (ਧਰਮ), ਗੁਰ ਉਪਦੇਸ਼, ਬ੍ਰਹਮ, ਪੈਗ਼ਾਮ ਅਤੇ ਗੁਰਬਾਣੀ। ਕਮਾਲ ਤਾਂ ਇਹ ਹੈ, ਸ਼ਬਦ ਦਾ ਨਿਰਵਿਸ਼ੇਸ਼ ਸਰੂਪ ਬਾਣੀ ਦੇ ਰੂਪ-ਅਕਾਰ ਨਾਲ ਜੁੜਿਆ ਹੋਇਆ ਹੈ। ਇਹ ਤਾਂ ਸਾਫ਼ ਹੀ ਹੈ ਬਾਣੀ ਦਾ ਛੋਟੇ ਤੋਂ ਛੋਟਾ ਜਾਂ ਵਡਿਉਂ ਵੱਡਾ ਸ਼ਬਦ ਲੈ ਲਉ ਉਸ ਵਿਚ ਦਾਰਸ਼ਨਿਕ ਸੰਕਲਪ ਹੋਵੇਗਾ ਹੀ। ਬਾਣੀਕਾਰਾਂ ਦਾ ਵਿਦਾ-ਬਿੰਦੂ ਲੌਕਿਕ ਮੋਹ-ਭੰਗ ਹੈ। ਬਾਣੀ ਵਿਚ ਸਿਫਤ ਸਾਲਾਹ, ਤੇ ਸਨੇਹ-ਪ੍ਰੀਤ ਸੱਚੇ ਰੱਬ ਨਾਲ ਹੀ ਕਰਨ ਦਾ ਆਦੇਸ਼ ਹੈ। ਸ਼ਾਇਦ ਏਸੇ ਤੱਥ ਦੇ ਪ੍ਰਮਾਣ ਵਜੋਂ ਗੁਰੂ ਸਾਹਿਬ ਨੇ ਆਪਣੇ ਆਪ ਨੂੰ ਜੀਵਾਤਮਾ ਨਾਰੀ ਰੂਪ ਤੇ ਪਰਮਾਤਮਾ ਨੂੰ ਨਰ ਰੂਪ ਵਿਚ ਰੂਪਮਾਨ ਕੀਤਾ ਹੈ। ਗੁਰਬਾਣੀ ਵਿਚ ਦੋ ਧਿਰਾ ਸੰਸਾਰ ਬਾਣੀ ਰਚਨਾ ਵਿਚ ਵਿਆਪਕ ਹੈ। ਜੀਵਾਤਮਾ ਆਪਣੀ ਸਨੇਹ-ਭਾਵਨਾ ਅਕਸਰ ਇਸਤਰੀ-ਪੁਰਖ ਪ੍ਰੇਮ-ਪ੍ਰਤੀਕ ਰਾਹੀਂ ਪ੍ਰਗਟ ਕਰਦੀ ਹੈ। ਪਰਮ ਪ੍ਰੇਮੀ ਲਈ ਤੜਪਣਾ, ਵੈਰਾਗ ਕਰਨਾ, ਲੋਚਾ ਕਰਨੀ ਜਾਂ ਭਗਤੀ-ਭਾਵਨਾ ਨੂੰ ਪ੍ਰਗਟਾਉਣਾ ਕੇਵਲ ਪ੍ਰਤੀਕ ਹੀ ਹੈ। ਜੋ ਪਰਮਾਤਮਾ ਤੇ ਜੀਵਾਤਮਾ ਦੀ ਦੁਧਿਰੀ ਸਾਂਝ ਨੂੰ ਰੂਪਮਾਨ ਕਰਦੀ ਹੈ।

ਬਾਣੀਕਾਰਾਂ ਨੇ ਪਿਰ-ਪਿਰੀਆ ਦੇ ਸੰਬੰਧ ਨੂੰ ਪਹਿਲ ਦਿੱਤੀ ਹੈ। ਏਸੇ ਕਰ ਕੇ ਪ੍ਰੇਮਾ-ਭਗਤੀ ਬਾਣੀਕਾਰਾਂ ਦੀ ਮਨਭਾਉਂਦੀ ਵਿਧੀ ਹੈ ਤੇ ਇਕ ਤਰ੍ਹਾਂ ਵਿਧਾਨਕ ਧਾਰਾ ਵੀ।

ਮੰਞੁ ਕੁਚਜੀ ਅੰਮਾਵਣਿ ਡੋਸੜੇ
ਹਉ ਕਿਉ ਸਹੁ ਰਾਵਣਿ ਜਾਇ ਜੀਉ
ਇਕ ਦੂ ਇਕ ਚੜੰਦੀਆ
ਕਉਣੁ ਜਾਣੈ ਮੇਰਾ ਨਾਉ ਜੀਉ (ਗੁ: ਗ੍ਰੰ: ਸਾ:, ਪੰਨਾ 762)

ਜ਼ਾਹਿਰ ਹੈ, ਲੋਕ-ਸੰਸਕ੍ਰਿਤੀ ਦੀ ਪੀਡੀ ਪਕੜ ਹੋਣ ਦੇ ਬਾਵਜੂਦ ਵੀ ਬਾਣੀਕਾਰ ਅੰਤਰਮੁਖ ਹੋ ਕੇ ਆਪਣੇ ਔਗੁਣਾਂ ਨੂੰ ਚਿਤਾਰਦੇ ਹਨ ਤੇ ਨਾਲ ਹੀ ਉਸ ਤੋਂ ਦੂਰ ਜਾਂ ਵਿਰਵੇ ਰਹਿਣ ਦਾ ਕਾਰਣ ਲੱਭਦੇ ਹਨ :

(ੳ) ਮੋਹਨ ਘਰਿ ਆਵਹੁ ਕਰਉ ਜੁਦਰੀਆ
ਮਾਨੁ ਕਰਉ ਅਭਿਮਾਨੈ ਬੋਲਉ
ਭੂਲ ਚੂਕ ਤੇਰੀ ਪ੍ਰਿਅ ਚਿਰੀਆ
(ਗੁ: ਗ੍ਰੰ: ਸਾ:, ਪੰਨਾ 1209)

(ਅ) ਯਾਰਵੇ ਪਿਰੁ ਆਪਣ ਭਾਣਾ ਕਿਛੁ ਨੀਸੀ ਛੰਦਾ
ਯਾਰਵੇ ਤੈ ਰਾਵਿਆ ਲਾਲਨੁ ਮੂ ਦਸਿ ਦਸੰਦਾ
ਲਾਲਨੁ ਤੈ ਪਾਇਆ ਆਪੁ ਗਵਾਇਆ
ਜੈ ਧਨ ਭਾਗ ਮਥਾਣੈ (ਗੁ: ਗ੍ਰੰ: ਸਾ:, ਪੰਨਾ 703)

ਇਸ ਤੋਂ ਛੁੱਟ ਜਦੋਂ ਬਾਣੀਕਾਰ ਸੰਵੇਦਨਸ਼ੀਲ ਬਾਣੀ ਦੀ ਰਚਨਾ ਕਰ ਰਹੇ ਹੋਣ, ਉਦੋਂ ਵੀ ਉਨ੍ਹਾਂ ਦਾ ਬਲ ਰੱਬੀ ਹੁਕਮ, ਮਿਹਰ, ਨਾਮ, ਸਿਮਰਨ ਜਾਂ ਭਾਣੇ ਉਪਰ ਹੀ ਹੁੰਦਾ ਹੈ। ਗੁਰੂ ਨਾਨਕ ਸਾਹਿਬ ਰਚਿਤ ਬਾਬਰਵਾਣੀ ਦੇ ਚਾਰੇ ਸ਼ਬਦ ਇਸ ਤੱਥ ਦੀ ਸਾਖ ਭਰਦੇ ਹਨ। ਗੁਰੂ ਸਾਹਿਬ ਅਣਦਿਸਦੇ ਸਰਬ-ਵਿਆਪੀ ਸਤਿ ਨਾਲ ਇਕਸੁਰ ਹਨ। ਦੂਜੇ ਪਾਸੇ ਸਮਕਾਲੀ ਚੇਤਨਾ ਦਿਸਦੇ ਜਗਤ ਨਾਲ ਜੁੜੀ ਰਹਿੰਦੀ ਹੈ। ਰੱਬੀ ਗਿਆਨ ਉਪੇਦਸ਼ਮੁਖ ਵੀ ਹੈ ਤੇ ਦੁਨਿਆਵੀ ਵਿਹਾਰ ਨੂੰ ਵੀ ਜਣਾਉਂਦਾ ਹੈ। ਇਹ ਦੁਨਿਆਵੀ ਵਾਸਤਵਿਕਤਾ ਦੇ ਕਾਰਣਾਂ ਨੂੰ ਸਮਝਦਾ-ਸਮਝਾਉਂਦਾ ਹੋਇਆ ਨੈਤਿਕ ਵਿਹਾਰ ਲਈ ਸੁਝਾਉ ਪੇਸ਼ ਕਰਦਾ ਹੋਇਆ ਅਖ਼ੀਰ ਪਰਮ ਹੋਂਦ ਵਲ ਮੁਖ ਮੋੜ ਲੈਂਦਾ ਹੈ। ਇਸ ਦਾ ਮੁਖ ਕਾਰਣ ਲੋਕ-ਕਲਿਆਣ ਹੈ। ਬ੍ਰਹਮੀ-ਗਿਆਨ ਜੀਵਨ-ਜੋਤਿ ਮਾਰਗ ਹੈ। ਇਹ ਦਾਰਸ਼ਨਿਕ ਸੰਕਲਪਾਂ ਤੇ ਬ੍ਰਹਿਮੰਡੀ ਲੀਲ੍ਹਾ ਨੂੰ ਆਪਣੀ ਲਪੇਟ ਵਿਚ ਲੈਂਦਾ ਹੋਇਆ ਮਾਨਵੀ ਜਗਤ ਦੇ ਕਾਰਜ-ਵਪਾਰ ਉਪਰ ਕੇਂਦ੍ਰਿਤ ਹੋ ਕੇ ਉਸ ਨੂੰ ਸਹੀ ਮਾਰਗ ਵਲ ਪ੍ਰੇਰਦਾ ਹੈ। ਰੱਬੀ ਗਿਆਨ ਸਰਬ ਸਾਂਝੀਵਾਲਤਾ ਤੇ ਅ-

ਸੰਪ੍ਰਦਾਇਕਤਾ ਵਲ ਪ੍ਰੇਰਦਾ ਹੈ । ਇਹੋ ਕਾਰਣ ਹੈ, ਗੁਰੂ ਗ੍ਰੰਥ ਸਾਹਿਬ ਵਿਚ ਮਜ਼ਹਬੀ ਵਿਤਕਰੇ, ਜ਼ਾਤ-ਪਾਤ, ਹਕੂਮਤੀ ਜ਼ੁਲਮ ਦਾ ਨਕਾਰਣ ਹੋਇਆ ਹੈ । ਲੋਕ-ਰੂਪ ਇਕ ਤਰ੍ਹਾਂ ਬਾਹਰੀ ਸਾਂਚੇ ਹਨ । ਇਸ ਵਿਚ ਵਸਤੂ-ਵਥ ਬਾਣੀਕਾਰਾਂ ਦੀ ਰੱਬੀ ਗਿਆਨ ਹੈ ਜੋ ਆਪਣੇ ਆਪ ਵਿਚ ਅਦੁੱਤੀ ਕਾਢ ਤੇ ਪ੍ਰਾਪਤੀ ਹੈ । ਅਜੇਹੀ ਸਮਰਸਤਾ ਹੀ ਵਿਸ਼ਵ ਚੇਤਨਾ ਦਾ ਮੂਲ ਸੋਮਾ ਹੈ ।

# ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭਾਰਤੀ ਸਮਾਜ ਉਤੇ ਚਿੰਤਨ ਤੇ ਪ੍ਰਭਾਵ

ਭਾਰਤੀ ਦੀ ਧਰਤੀ 'ਤੇ ਗੁਰੂ ਨਾਨਕ ਦੇਵ ਜੀ ਦਾ ਆਗਮਨ ਚਮਤਕਾਰੀ ਸੀ । ਉਹ ਆਪਣੀ ਜੀਵਨ-ਸ਼ੈਲੀ, ਚਿੰਤਨ ਅਤੇ ਸਮਾਜਿਕ ਵਿਹਾਰ ਵਿਚ ਅਸਲੋਂ ਵਿਲੱਖਣ ਸਨ । ਉਨ੍ਹਾਂ ਦੀ ਆਮਦ ਤੋਂ ਪਹਿਲਾਂ ਭਾਰਤ ਵਿਚ ਦੋ ਧਰਮ-ਪ੍ਰਬੰਧ ਮੌਜੂਦ ਸਨ । ਇਸਲਾਮ ਵਿਚ ਪੈਗੰਬਰ ਦਾ ਸੰਕਲਪ ਮੌਜੂਦ ਸੀ । ਹਜ਼ਰਤ ਮੁਹੰਮਦ ਸਾਹਿਬ ਆਖ਼ਰੀ ਪੈਗੰਬਰ ਸਨ ਤੇ ਉਸ ਤੋਂ ਬਾਅਦ ਪੂਰਣ ਵਿਰਾਮ ਸੀ । ਹਿੰਦੂ ਮਤ ਵਿਚ ਰਾਮ ਅਤੇ ਕ੍ਰਿਸ਼ਣ ਅਵਤਾਰ ਪਦਵੀ ਨੂੰ ਪ੍ਰਾਪਤ ਸਨ ਤੇ ਉਸ ਤੋਂ ਬਾਅਦ ਕਿਸੇ ਹੋਰਸ ਦੀ ਜਗਾਹ ਨਹੀਂ ਸੀ । ਗੁਰੂ ਨਾਨਕ ਸਾਹਿਬ ਨੇ ਅਵਤਾਰ-ਸ਼ੈਲੀ ਵਿਚ ਤਬਦੀਲੀ ਕਰ ਦਿੱਤੀ । ਤੇ ਗੁਰੂ ਮਤ ਵਿਚ ਜੋਤ-ਸੰਕਲਪ ਉਦੈ ਹੋ ਗਿਆ ਜਿਸ ਦਾ ਬਖਾਨ ਸਤੇ ਬਲਵੰਡ ਦੀ ਵਾਰ ਵਿਚ ਹੋਇਆ :

ਜੋਤਿ ਓਹਾ ਜੁਗਤਿ ਸਾਇ ਸਹ ਕਾਇਆ ਫੇਰ ਪਲਟੀਐ

ਸਾਰੇ ਗੁਰੂ ਸਾਹਿਬਾਨ ਨੇ ਆਪਣੀ ਵੱਖ ਹੋਂਦ ਨਾ ਜਤਾ ਕੇ ਆਪਣੇ ਆਪ ਨੂੰ 'ਨਾਨਕ' ਪਦ ਦੇ ਨਾਮ ਨਾਲ ਰੂਪਮਾਨ ਕੀਤਾ । ਧਰਮ-ਸੰਸਾਰ ਵਿਚ ਇਹ ਗੱਲ ਅਸਲੋਂ ਵਿਲੱਖਣ ਸੀ । ਨਾਨਕ-ਜੋਤ ਯਾਤਰਾ ਕਰਦੀ ਕਰਦੀ ਅਖ਼ੀਰ ਦਸਾਂ ਪਾਤਸ਼ਾਹੀਆਂ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਵਿਚ ਸਥਾਪਿਤ ਹੋ ਗਈ । ਇਸ ਦੇ ਬਾਣੀਕਾਰਾਂ ਨੇ ਆਪਣੇ ਆਪ ਨੂੰ ਅਕਾਲ ਪੁਰਖ ਜਾਂ ਪਾਰਬ੍ਰਹਮ ਕਰ ਕੇ ਨਹੀਂ ਜਤਾਇਆ ਜਿਵੇਂ ਕਿ ਕ੍ਰਿਸ਼ਣ ਜੀ ਨੇ ਕਿਹਾ—"ਮੈਂ ਹੀ ਬ੍ਰਹਮ ਹਾਂ " ਸਗੋਂ ਇਹ ਉਸ ਦੇ ਹੁਕਮ ਅਨੁਸਾਰ ਹੀ ਬਾਣੀ-ਸਿਰਜਣ ਕਰਦੇ ਰਹੇ :

(ੳ) ਅਗਮ ਅਗੋਚਰੁ ਸਚੁ ਸਾਹਿਬੁ ਮੇਰਾ
ਨਾਨਕੁ ਬੋਲੈ ਬੋਲਾਇਆ ਤੇਰਾ (ਗੁ: ਗ੍ਰੰ: ਸਾ:, ਪੰਨਾ 743)

(ਅ) ਤਾ ਮੈਂ ਕਹਿਆ ਕਹਣੁ
ਜਾ ਤੁਝੈ ਕਹਾਇਆ (ਗੁ: ਗ੍ਰੰ: ਸਾ:, ਪੰਨਾ 566)

(ੲ) ਹਉ ਆਪਹੁ ਬੋਲ ਨ ਜਾਣਦਾ
ਮੈ ਕਹਿਆ ਸਭੁ ਹੁਕਮਾਉ ਜੀਉ (ਗੁ: ਗ੍ਰੰ: ਸਾ:, ਪੰਨਾ 763)

ਇਸ ਤਰ੍ਹਾਂ ਇਹ ਇਕ ਬਾਣੀ-ਸਿਰਜਣ ਦੀ ਪਰੰਪਰਾ ਵੀ ਬਣ ਗਈ ਤੇ ਪ੍ਰਵਾਹ ਵੀ । ਇਸ ਪ੍ਰਵਾਹ ਵਿਚ ਹੀ ਸਾਰੇ ਗੁਰੂ ਸਾਹਿਬਾਨ ਬਾਣੀ-ਸਿਰਜਣ ਕਰਦੇ ਰਹੇ । ਨਾ ਕੇਵਲ ਗੁਰੂ ਸਾਹਿਬਾਨ ਹੀ ਸਗੋਂ ਸੰਤ-ਭਗਤ ਜਨ ਵੀ ਇਸ ਪ੍ਰਵਾਹ ਦੇ ਅਧੀਨ ਹੀ ਗੁਰੂ ਗ੍ਰੰਥ ਸਾਹਿਬ ਵਿਚ ਆਸੀਨ ਹੋ ਸਕੇ । ਪੰਚਮ ਗੁਰੂ ਨੇ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਸੰਗ੍ਰਹਿ ਕੀਤਾ ਤਾਂ ਇਸ ਵਿਚ ਉਨ੍ਹਾਂ ਹੀ ਸੰਤਾਂ-ਭਗਤਾਂ ਦੀ ਬਾਣੀ ਸ਼ਾਮਲ ਕੀਤੀ ਗਈ ਜਿਨ੍ਹਾਂ ਦੀ ਟੋਨ ਗੁਰਬਾਣੀ ਨਾਲ ਮਿਲਦੀ ਸੀ । ਅਥਵਾ ਜੋ ਗੁਰਬਾਣੀ ਦੇ ਨਿਰਧਾਰਤ ਪੈਮਾਨੇ ਉਤੇ ਪੂਰੇ ਉਤਰਦੇ ਸਨ । ਗੁਰੂ ਨਾਨਕ ਸਾਹਿਬ ਦਾ ਜਨਮ 1469 ਈ. ਵਿਚ ਹੋਇਆ । ਗੁਰੂ ਗ੍ਰੰਥ ਸਾਹਿਬ ਵਿਚ ਦਰਜ ਪੰਜ ਸੰਤ ਅਜੇਹੇ ਹਨ ਜਿਨ੍ਹਾਂ ਦਾ ਸਮਾਂ ਗੁਰੂ ਸਾਹਿਬ ਤੋਂ ਪਹਿਲਾਂ ਦਾ ਹੈ । ਇਨ੍ਹਾਂ ਦੇ ਨਾਮ ਹਨ ਭਗਤ ਸੈਣ ਜੀ, ਭਗਤ ਭੀਖਣ ਜੀ, ਸੰਤ ਸੂਰਦਾਸ, ਭਗਤ ਬੇਣੀ ਤੇ ਭਗਤ ਪਰਮਾਨੰਦ । ਪਰ ਉਨ੍ਹਾਂ ਦੀ ਬਾਣੀ ਇਕਮੁਖ ਇਕਾਗਰ ਏਕਾਭਾਵ ਨਾਲ ਓਤਪ੍ਰੋਤ ਹੈ । ਇਹ ਸਾਰੇ ਇਕ ਮਨ ਇਕ ਚਿੱਤ ਉਸ ਪਰਮਾਤਮਾ ਦੀ ਅਰਾਧਨਾ ਨਾਲ ਜੁੜੇ ਹੋਏ ਸਨ । ਇਹ ਸਾਰੇ ਭਗਤੀ-ਪ੍ਰਵਾਹ ਦੇ ਹੀ ਮਣਕੇ ਸਨ । ਇਥੇ ਇਕ ਪ੍ਰਸ਼ਨ ਪੈਦਾ ਹੋ ਸਕਦਾ ਹੈ ਜੋ ਸੰਤ-ਭਗਤ ਬਾਬੇ ਨਾਨਕ ਜੀ ਦੇ ਸਮੇਂ ਤੋਂ ਪਹਿਲਾਂ ਦੇ ਹਨ, ਕੀ ਉਨ੍ਹਾਂ 'ਤੇ ਵੀ ਬਾਬੇ ਨਾਨਕ ਦੇ ਚਿੰਤਨ ਦਾ ਪ੍ਰਭਾਵ ਸੀ ? ਉੱਤਰ ਹੋਵੇਗਾ ਨਹੀਂ ਪਰ ਚੂੰਕਿ ਉਨ੍ਹਾਂ ਦੇ ਚਿੰਤਨ ਤੇ ਭਗਤੀ ਭਾਵਨਾ ਦੀ ਸਮਾਨਤਾ ਗੁਰੂ ਨਾਨਕ ਸਾਹਿਬ ਦੇ ਚਿੰਤਨ ਨਾਲ ਮੇਲ ਖਾਂਦੀ ਸੀ । ਏਸੇ ਕਰ ਕੇ ਹੀ ਪੰਚਮ ਗੁਰੂ ਨੇ ਗੁਰੂ ਨਾਨਕ ਸਾਹਿਬ ਦੇ ਪੂਰਬਵਰਤੀ ਸੰਤਾਂ-ਭਗਤਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰ ਲਿਆ । ਗੁਰੂ ਨਾਨਕ ਸਾਹਿਬ ਦੀ ਬਾਣੀ ਦਾ ਮੂਲ ਸੁਰ ਅਸੰਪ੍ਰਦਾਇਕ ਹੈ । ਇਸੇ ਕਰ ਕੇ ਇਹ ਸਰਬ ਸਾਂਝੀਵਾਲਤਾ ਦਾ ਜੈਗਾਨ ਕਰਦੀ ਹੈ । ਸਾਰੇ ਸੰਤ ਮੁਕਤ ਕੰਠ ਪਰਮਾਤਮਾ ਦੇ ਪਿਆਰ ਵਿਚ ਲੀਨ ਉਸ ਦਾ ਹੀ ਗੁਣਗਾਨ ਕਰਦੇ ਸਨ :

(ੳ) ਜਾਗਤੁ ਰਹੈ ਸੁ ਕਬਹੁ ਨ ਸੋਵੈ ਤੀਨ ਤਿਲੋਕ ਸਮਾਧਿ ਪਲੋਵੈ
ਬੀਜ ਮੰਤ੍ਰੁ ਲੈ ਹਿਰਦੇ ਰਹੈ ਮਨੂਆ ਉਲਟਿ ਸੁੰਨ ਮਹਿ ਗਹੈ
(ਅੰਗ 974)

(ਅ) ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ
ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ
(ਅੰਗ 659)

ਗੁਰੂ ਨਾਨਕ ਸਾਹਿਬ ਦੇ ਚਿੰਤਨ ਨੇ ਆਪਣੀ ਨਿਵੇਕਲੀ ਛਾਪ 'ਓਅੰ' ਨਾਲ ਏਕਾ ਲਗਾ ਕੇ ਦਿੱਤੀ ਤੇ ਇਹੋ ਓਅੰ—੧ਓ ਹੋ ਨਿਬੜਿਆ । ਭਾਰਤੀ

ਅਧਿਆਤਮਕ ਸਾਹਿਤ ਵਿਚ ਓਅੰ ਦਾ ਵਰਣਨ ਤਾਂ ਮੌਜੂਦ ਸੀ ਪਰ ਏਕੇ ਦੀ ਵਰਤੋਂ ਕਿਧਰੇ ਵੀ ਨਹੀਂ ਸੀ ਹੋਈ। ਇਹੋ ਗੁਰੂ ਨਾਨਕ-ਚਿੰਤਨ ਦੀ ਮੌਲਿਕ ਦੇਣ ਵੀ ਹੈ। ਉਨ੍ਹਾਂ ਨੇ ਇਕ ਓਅੰਕਾਰ ਜਾਂ ੧ੴ ਲਿਖ ਕੇ ਇਹ ਸਥਾਪਿਤ ਕਰ ਦਿੱਤਾ ਕਿ ਪਰਾ-ਪਰਾਥਮਿਕ ਹੋਂਦ ਪਾਰਬ੍ਰਹਮ ਇਕੋ ਹੀ ਹੈ। ਦਰਅਸਲ, ੧ੴ ਲਿਖ ਕੇ ਗੁਰੂ ਨਾਨਕ ਸਾਹਿਬ ਨੇ ਦੋ ਧਰਮਾਂ ਦੀਆਂ ਵਿਭਿੰਨ ਸ਼ੈਲੀਆਂ ਦਾ ਅਭੇਦੀ-ਕਰਣ ਕਰ ਦਿੱਤਾ। ਪਾਰਬ੍ਰਹਮ ਇਕ ਵੀ ਹੈ ਤੇ ਇਕ ਤੋਂ ਅਨੇਕ ਵੀ। ਗੁਰਮਤਿ ਨੇ ਤਾਂ ਦੋਹਾਂ ਚਿੰਤਨ ਵਿਧੀਆਂ ਦੇ ਏਕੀਕਰਣ ਦੀ ਪੁਸ਼ਟੀ ਕੀਤੀ :

ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ
ਸਹਸ ਮੂਰਤਿ ਨਨਾ ਏਕ ਤੋਹੀ (ਅੰਗ 663)

ਤੇਰੇ ਹਜ਼ਾਰਾਂ ਹੀ ਨੇਤ੍ਰ ਹਨ ਪਰ ਇਕ ਵੀ ਨਹੀਂ, ਤੇਰੀਆਂ ਹਜ਼ਾਰਾਂ ਹੀ ਮੂਰਤਾਂ ਹਨ ਪਰ ਇਕ ਵੀ ਨਹੀਂ। ਬ੍ਰਹਮ ਦੀਆਂ ਹਜ਼ਾਰਾਂ ਮੂਰਤਾਂ ਬਹੁਦੇਵ ਵਲ ਇਸ਼ਾਰਾ ਕਰਦੀਆਂ ਹਨ ਤੇ ਉਸ ਦੀ ਇਕ ਮੂਰਤ ਵੀ ਨਹੀਂ, ਇਸਲਾਮੀ ਚਿੰਤਨ ਦੀ ਸੰਕੇਤਕ ਹੈ। ਗੁਰੂ ਸਾਹਿਬ ਨੇ ਨਿਰਗੁਣ ਤੇ ਸਰਗੁਣ ਵਿਚ ਅਨਿੱਖੜ ਏਕਤਾ ਸਥਾਪਿਤ ਕੀਤੀ ਹੈ। ਹੁਣ ਪ੍ਰਸ਼ਨ ਹੈ ਇਕ ਜੋ ਪਾਰਬ੍ਰਹਮ ਦੀ ਪਰਾ-ਪਰਾਥਮਿਕ ਹੋਂਦ ਦਾ ਲਖਾਇਕ ਹੈ, ਉਹ ਕੀ ਹੈ ? ਉਹ 'ਇਕ' ਜਿਸ ਵਿਚ ਸਜਾਤੀ (ਮਨੁੱਖ ਤੇ ਮਨੁੱਖ), ਬਿਜਾਤੀ (ਪਸ਼ੂ ਤੇ ਮਨੁੱਖ) ਤੇ ਸਵੈਗਤ (ਜੋ ਆਪਣੇ ਆਪ ਵਿਚ ਹੀ ਹੋਵੇ, ਜਿਸ ਵਿਚ ਅੰਗ ਪ੍ਰਤੀ ਅੰਗ ਦਾ) ਭੇਦ ਨਹੀਂ। ੧ (ਇਕ) ਅੰਕ ਗੁਰਮਤਿ ਦੇ ਅਧਿਆਤਮਵਾਦ ਦਾ ਨੀਂਹ-ਪੱਥਰ ਹੈ ਤੇ ਇਸੇ 'ਤੇ ਹੀ ਗੁਰਮਤਿ ਦੀ ਸਿਧਾਂਤਕ ਉਸਾਰੀ ਹੋਈ ਹੈ। ਗੁਰਮਤਿ ਦਾ ਸੁਚਿੰਤਤ ਨਿਰਣੈ ਹੈ ਕਿ ਕੇਵਲ ਇਕ ਦੀ ਹਸਤੀ ਅਨਾਦੀ, ਅਨੰਤ, ਅਗਮ, ਅਗਾਧ ਤੇ ਨਿਰੰਕਾਰ ਹੈ। ਗੁਰੂ ਨਾਨਕ ਦੇਵ ਜੀ ਨੇ "ਆਦਿ ਸਚੁ ਜੁਗਾਦਿ ਸਚੁ" ਕਹਿ ਕੇ ਇਹ ਨਿਰਣੈ ਦੇ ਦਿੱਤਾ ਕਿ ਆਦਿ ਜਾਂ ਆਰੰਭ ਤੋਂ ਪਹਿਲਾਂ ਜੁਗਾਦਿ ਜਾਂ ਜੁਗ ਦੇ ਆਰੰਭ ਵਿਚ ਵੀ ਉਹ ਸੀ ਤੇ ਇਹ ਵੀ ਸੱਚ ਹੈ। ਇਸੇ ਨੂੰ ਹੀ ਪੰਚਮ ਗੁਰੂ ਨੇ

ਸਰਗੁਣ ਨਿਰਗੁਣ ਨਿਰੰਕਾਰ ਸੁੰਨ ਸਮਾਧੀ ਆਪਿ
ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ
(ਅੰਗ 290) ਕਿਹਾ।

ਗੁਰਮਤਿ ਬ੍ਰਹਮ ਦੀਆਂ ਇਨ੍ਹਾਂ ਚਾਰ ਅਵਸਥਾਵਾਂ ਨੂੰ ਸਮਾਨਭਾਵ ਨਾਲ ਪ੍ਰਵਾਨ ਕਰਦਾ ਹੈ। ਇਕ ਬ੍ਰਹਮ ਜੋ ਸ੍ਰਿਸ਼ਟੀ ਦੀ ਆਦਿ-ਜੁਗਾਦੀ ਹੋਂਦ ਹੈ, ਆਪ ਹੀ ਆਪਣੀ ਕਲਾ ਨਾਲ ਓਅੰ ਦੇ ਉਚਾਰਣ ਨਾਲ ਕੁਲ ਕਾਇਨਾਤ ਦੀ ਸਿਰਜਣਾ ਕਰਦਾ ਹੈ। ਇਹ ਏਕਾ "ਏਕ ਬਿਸਥੀਰਨ ਏਕ ਸੰਪੂਰਣ" ਹੈ। ਸਾਰ ਵਜੋਂ

ਸਰਗੁਣ ਰੂਪ ਸ੍ਰਿਸ਼ਟੀ ਦੀ ਰਚਨਾ ਦਾ ਕਾਰਣ ਇਹੋ 'ਏਕਾ' ਹੀ ਹੈ। ਇਸਲਾਮ ਇਸ ਦੀ ਅਰੂਪ ਹੋਂਦ ਦਾ ਪੁਜਾਰੀ ਹੈ ਤੇ ਹਿੰਦੂ ਮਤ ਇਸ ਦੇ ਰੂਪ ਦਾ। ਗੁਰਮਤਿ ਇਨ੍ਹਾਂ ਦੋਹਾਂ ਦਾ ਸਮਨਵੈ ਕਰਦਾ ਹੈ। ਗੁਰਬਾਣੀ ਇਸ ਤੱਥ ਦੀ ਉੱਤਮ ਉਦਾਹਰਣ ਹੈ। ਗੁਰਬਾਣੀ ਦੀ ਬੁਣਤਰ (Taxture) ਵਿਚ ਪਰਮਾਤਮਾ ਲਈ ਵਰਤੇ ਗਏ ਨਾਮ ਇਸ ਤੱਥ ਦੀ ਪੁਸ਼ਟੀ ਕਰਦੇ ਹਨ। ਗੁਰਬਾਣੀ ਵਿਚ 'ਅਲਾਹ' ਸ਼ਬਦ ਦੀ ਵਰਤੋਂ 46 ਵਾਰ ਕੀਤੀ ਗਈ ਹੈ। ਇਸ ਤੋਂ ਇਲਾਵਾ ਖ਼ੁਦਾ, ਖਾਲਿਕ, ਕਾਦਰ, ਕਰੀਮ, ਰਹੀਮ ਆਦਿ ਸ਼ਬਦਾਂ ਦੀ ਵਰਤੋਂ ਵੀ ਅਨੇਕ ਵਾਰ ਹੋਈ ਹੈ। ਇਸ ਤੋਂ ਇਲਾਵਾ 'ਹਰਿ' ਸ਼ਬਦ 8344 ਵੇਰਾਂ ਤੇ 'ਰਾਮ' 2533 ਵੇਰਾਂ ਅਤੇ ਪ੍ਰਭੂ, ਗੋਪਾਲ, ਗੋਬਿੰਦ, ਠਾਕੁਰ, ਕਰਤਾ, ਦਾਤਾ, ਪਰਮੇਸਰ, ਮੁਰਾਰੀ, ਨਾਰਾਇਣ, ਅੰਤਰਯਾਮੀ, ਸਾਰੰਗਪਾਣੀ, ਕ੍ਰਿਸ਼ਣ, ਮੁਰਾਰੀ, ਦਮੋਦਰ, ਮਧੂਸੂਦਨ, ਰਘੁਨਾਥ, ਗੋਪੀਨਾਥ, ਗੋਵਰਧਨਧਾਰੀ ਦੀ ਵਰਤੋਂ ਵੀ ਅਨੇਕ ਵਾਰ ਹੋਈ ਹੈ। ਇਸ ਤਰ੍ਹਾਂ ਜ਼ਾਹਿਰ ਹੈ, ਇਕ ਵੇਰਾਂ ਤਾਂ ਗੁਰਬਾਣੀ ਚਿੰਤਨ ਨੇ ਸਰਬ-ਸਾਂਝੀਵਾਲਤਾ ਤੇ ਅਸੰਪ੍ਰਦਾਇਕਤਾ ਦਾ ਬੇਬਾਕ ਸੁਰ ਬੁਲੰਦ ਕਰ ਦਿੱਤਾ। ਸਦੀਆਂ ਤੋਂ ਤੁਰੇ ਆ ਰਹੇ ਭਾਰਤੀ ਅਧਿਆਤਮਕ ਚਿੰਤਨ ਨੂੰ ਝੰਜੋੜ ਕੇ ਇਸ ਦਾ ਮਾਨਵੀਕਰਣ ਕਰ ਦਿੱਤਾ। ਭਗਤੀ ਲਹਿਰ ਵੇਲੇ ਉਦੈ ਹੋਈ ਇਹ ਲਹਿਰ ਅਸਲੋਂ ਨਿਵੇਕਲੇ ਸੁਰ ਅਲਾਪਣ ਲੱਗੀ। ਗੁਰੂ ਨਾਨਕ ਸਾਹਿਬ ਨੇ ਅਸੰਪ੍ਰਦਾਇਕਤਾ ਦੇ ਸੰਕੇਤ ਤਤਕਾਲੀ ਭਾਰਤੀ ਧਰਮਾਂ ਦਾ ਪੁਨਰ-ਮੁਲੰਕਣ ਕਰ ਕੇ ਦਿੱਤਾ। ਗੁਰੂ ਅਰਜਨ ਦੇਵ ਜੀ ਨੇ ਇਸ ਦਾ ਸਬੂਤ ਬਿਨਾਂ ਭੇਦਭਾਵ ਸਰਬ ਧਰਮਾਂ, ਵਰਣਾਂ ਤੇ ਜ਼ਾਤਾਂ ਦੇ ਸੰਤ-ਭਗਤਾਂ ਦੀ ਬਾਣੀ ਦਾ ਸੰਪਾਦਨ ਕਰ ਕੇ ਤੇ ਦਸਮ ਗੁਰੂ ਨੇ ਪੰਜ ਪਿਆਰਿਆਂ ਦੀ ਚੋਣ ਕਰ ਕੇ ਇਸ ਨੂੰ ਪੰਥਕ ਪ੍ਰਵਾਨਗੀ ਦੇ ਦਿੱਤੀ।

ਸਮਝਣ ਜੋਗ ਨੁਕਤਾ ਤਾਂ ਇਹ ਹੈ ਧਰਮ-ਸੰਸਾਰ ਦੇ ਪੈਰ ਹਮੇਸ਼ਾ 'ਲੋਕ' ਵਿਚ ਹੁੰਦੇ ਹਨ। ਇਹ ਲੋਕਮੁਖ ਹੋਣ ਕਰ ਕੇ ਨਾ ਲੋਕ-ਸੰਸਕ੍ਰਿਤੀ ਨੂੰ ਤਿਆਗਦਾ ਹੈ, ਤੇ ਨਾ ਲੋਕ-ਬੋਲੀ ਨੂੰ। ਧਰਮ ਦੀ ਬਿਰਤੀ ਲੋਕ-ਕਲਿਆਣ ਵਾਲੀ ਹੁੰਦੀ ਹੈ। ਇਹੋ ਕਾਰਣ ਹੈ, ਧਾਰਮਿਕ ਕਾਵਿ ਜਾਂ ਬਾਣੀ ਦੀ ਦ੍ਰਿਸ਼ਟੀ ਪਾਰਗਾਮੀ ਹੁੰਦੀ ਹੈ। ਇਹ ਲੋਕ-ਪ੍ਰਲੋਕ ਦੋਹਾਂ ਨੂੰ ਘੁੰਮਦੇ ਹੋਏ ਗਲੋਬ ਵਾਂਗ ਉਘਾੜਦੀ ਰਹਿੰਦੀ ਹੈ। ਲੋਕ ਅਤੇ ਪਰਲੋਕ ਆਪੋ-ਆਪਣੇ ਅੱਡਰੇ ਖੇਤਰਾਂ ਦੀ ਨੁਮਾਇਸ਼ ਧਾਰਮਿਕ ਕਾਵਿ ਵਿਚ ਵਾਰੀ ਵਾਰੀ ਕਰਦੇ ਰਹਿੰਦੇ ਹਨ। ਬਾਣੀਕਾਰ ਅਤੇ ਸੰਤ-ਭਗਤ ਜਨ ਦੀ ਸਾਧਨਾ ਦੁਮੁਖੀ ਹੁੰਦੀ ਹੈ। ਇਕ ਪਾਸੇ, ਪ੍ਰਭੂ-ਲੋਚਾ ਤੀਬਰ ਰੂਪ ਧਾਰਣ ਕਰ ਕੇ ਕਾਵਿ-ਜੁਗਤਾਂ ਰਾਹੀਂ ਰੂਪਮਾਨ ਹੁੰਦੀ ਹੈ। ਦੂਜੇ ਪਾਸੇ, ਸਮਾਜ ਤੇ ਭਾਈਚਾਰੇ ਵਿਚ ਵਾਪਰ ਰਿਹਾ ਰਾਜਸੀ ਕਹਿਰ ਤੇ ਕਰਮ-ਅਡੰਬਰ ਜੋ ਨਿਰਾ

ਪਾਖੰਡ ਬਣ ਕੇ ਰਹਿ ਜਾਂਦਾ ਹੈ, ਉਨ੍ਹਾਂ ਦੇ ਧਿਆਨ ਨੂੰ ਖਿੱਚ ਪਾਉਂਦਾ ਹੈ। ਨਤੀਜਾ, ਬਾਣੀਕਾਰਾਂ ਦਾ ਚਿੰਤਨ ਲੋਕਮੁਖ ਹੋ ਜਾਂਦਾ ਹੈ ਜਿਸ ਦਾ ਇਕ ਲੜ ਪਾਰਬ੍ਰਹਮ ਨਾਲ ਜੁੜਿਆ ਰਹਿੰਦਾ ਹੈ ਤੇ ਦੂਜਾ ਲੜ ਸਮਾਜਿਕ ਵਰਤਾਰੇ ਨਾਲ ਜਿਸ ਵਿਚ ਰਾਜਸੀ ਜ਼ੁਲਮ ਸਿਸਕਦਾ ਹੈ।

ਧਰਮ-ਸੰਸਾਰ ਵਿਚ ਅਸਲ ਗਿਰਾਵਟ ਉਦੋਂ ਆਉਂਦੀ ਹੈ, ਜਦੋਂ ਉਹ ਆਪਣੇ ਮੂਲ ਤੱਤ ਨੂੰ ਅਣਗੌਲਿਆ ਕਰ ਕੇ ਕਰਮਕਾਂਡ ਨੂੰ ਹੀ ਪ੍ਰਭੂ-ਭਗਤੀ ਦਾ ਸਾਧਨ ਮੰਨ ਲੈਂਦਾ ਹੈ। ਗੁਰੂ ਨਾਨਕ ਸਾਹਿਬ ਨੇ ਕਮਾਲ ਕਾਰੀਗਰੀ ਨਾਲ ਲੋਕ ਤੱਤਾਂ ਦੀ ਪੇਸ਼ਕਾਰੀ ਆਪਣੀ ਬਾਣੀ-ਰਚਨਾ ਵਿਚ ਕੀਤੀ ਹੈ। ਇਸ ਲਈ ਉਨ੍ਹਾਂ ਨੇ ਲੋਕ ਰਚਨਾ-ਰੂਪਾਂ ਦੀ ਵਰਤੋਂ ਕੀਤੀ ਹੈ। ਲੋਕ ਰਚਨਾ-ਰੂਪ (Folk Loric-patterns) ਜਿਥੇ ਆਪਣਾਂ ਅੱਡਰਾ ਰੂਪ-ਪ੍ਰਬੰਧ ਰੱਖਦੇ ਹਨ। ਉਥੇ ਇਹ ਦੋ ਤਰ੍ਹਾਂ ਦੇ ਸੰਚਾਰ-ਪ੍ਰਬੰਧ ਨਾਲ ਵੀ ਜੁੜੇ ਹੋਏ ਹਨ। ਇਕ ਤਾਂ ਇਹ ਰੂਪ-ਪ੍ਰਬੰਧ ਵਿਸ਼ੇਸ਼ ਨੂੰ ਸੰਚਾਰਦੇ ਹਨ। ਦੂਜਾ, ਇਨ੍ਹਾਂ ਦੀ ਆਪਣੀ ਲੋਕ-ਪਰੰਪਰਾ ਵੀ ਹੁੰਦੀ ਹੈ। ਕੁਲ ਮਿਲਾ ਕੇ, ਲੋਕ-ਰੂਪਾਂ ਦਾ ਆਪਣਾ ਮੂਲ-ਪਾਠ (Text) ਆਪਣੀ ਰਚਨਾ-ਬੁਣਤਰ (Texture) ਤੇ ਆਪਣਾ ਸੰਦਰਭ (Context) ਹੁੰਦਾ ਹੈ। ਗੁਰੂ ਨਾਨਕ ਸਾਹਿਬ ਨੇ ਸੋਹਿਲਾ, ਅਲਾਹੁਣੀ, ਪਹਰੇ, ਥਿਤੀ, ਬਾਰਾਂਮਾਹ, ਆਰਤੀ, ਕੁਚੱਜੀ, ਸੁਚੱਜੀ ਤੇ ਸੋਦਰ ਅਤੇ ਸੋਪੁਰਖ ਆਦਿ ਲੋਕ ਕਾਵਿ-ਰੂਪਾਂ ਨੂੰ ਆਪਣੀ ਰਹੱਸ-ਅਨੁਭੂਤੀ ਦੇ ਰੂਪਾਂਤਰਣ ਦਾ ਮਾਧਿਅਮ ਬਣਾਇਆ ਹੈ। ਇਸੇ ਤਰ੍ਹਾਂ ਆਉਣ ਵਾਲੇ ਗੁਰੂ ਸਾਹਿਬਾਨ ਨੇ ਇਨ੍ਹਾਂ ਲੋਕ-ਰੂਪਾਂ ਦੀ ਵਰਤੋਂ ਕਰ ਕੇ ਮੌਖਿਕ ਤੁਰੀ ਆਉਂਦੀ ਲੋਕ-ਪਰੰਪਰਾ ਨੂੰ ਲਿਖਿਤ ਰੂਪ ਵਿਚ ਅੰਕਿਤ ਕਰ ਦਿੱਤਾ। ਇਹ ਭਾਰਤੀ ਸਾਹਿਤ ਨੂੰ ਬੜਾ ਨਿੱਗਰ ਯੋਗਦਾਨ ਹੈ। ਗੁਰਮਤਿ ਸਾਹਿਤ ਦੀ ਲੋਕ-ਰੂਪ ਪਰੰਪਰਾ ਗੁਰੂ ਨਾਨਕ ਸਾਹਿਬ ਤੋਂ ਤੁਰੀ ਅਤੇ ਦਸਮ ਗੁਰੂ 'ਤੇ ਪੁੱਜ ਕੇ ਸਮਾਪਤ ਹੋਈ। ਗੁਰੂ ਨਾਨਕ ਸਾਹਿਬ ਨੇ ਭਾਰਤੀ ਸਾਹਿਤ ਵਿਚ ਇਕ ਤਰ੍ਹਾਂ ਇਨਕਲਾਬ ਲੈ ਆਂਦਾ। ਗੁਰੂ ਗ੍ਰੰਥ ਸਾਹਿਬ ਮਧਕਾਲੀ ਸਾਹਿਤ-ਪਰੰਪਰਾ ਵਿਚ ਸਰਬ ਪ੍ਰਥਮ ਇਹੋ ਜੇਹਾ ਸੰਗ੍ਰਿਹਤ ਗ੍ਰੰਥ ਹੈ ਜਿਸ ਵਿਚੋਂ ਭਾਰਤੀ ਚਿੰਤਨ ਦੇ ਸਾਮੂਹਿਕ ਦਰਸ਼ਨ ਹੁੰਦੇ ਹਨ:

ਨਉਸਤ ਚਉਦਹ ਤੀਨਿ ਚਾਰ ਕਰਿ ਮਹਲਤਿ ਚਾਰਿ ਬਹਾਲੀ
ਚਾਰੇ ਦੀਵੇ ਚਹੁ ਹਥ ਦੀਏ ਏਕਾ ਏਕਾ ਵਾਰੀ

(ਗੁ: ਗ੍ਰੰ: ਸਾ:, ਪੰਨਾ 1190)

ਨੌਂ ਧਰਤੀ ਦੀ ਪੁਰਾਣੀ ਭੂਗੋਲਿਕ ਵੰਡ ਹੈ ਅਥਵਾ ਧਰਤੀ ਦੇ ਨੌਂ ਖੰਡ ਹਨ। ਸਤ ਦੀਪ, ਚੌਦਾਂ ਲੋਕ, ਤਿੰਨ ਮਾਇਆ ਦੇ ਗੁਣ ਹਨ। ਚਾਰ ਜੁਗਾਂ ਨੂੰ ਸ੍ਰਿਸ਼ਟੀ (ਮਹਲਤਿ) ਦੀਆਂ ਚਾਰ ਦਿਸ਼ਾਵਾਂ ਵਿਚ ਸਥਾਪਿਤ ਕਰ ਕੇ ਇਕੋ ਬ੍ਰਹਮ

ਨੇ ਬ੍ਰਹਿਮੰਡ ਦੀ ਸਿਰਜਣਾ ਕੀਤੀ ਹੈ। ਇਸ ਦੇ ਨਾਲ ਹੀ ਗਿਆਨ ਰੂਪੀ ਚਾਰ ਵੇਦ, ਚਾਰ ਦੀਵੇ ਚਹੁੰ ਜੁਗਾਂ ਦੇ ਚਾਰ ਅਵਤਾਰਾਂ ਨੂੰ ਦੇ ਦਿੱਤੇ ਹਨ ਤਾਂ ਜੁ ਉਹ ਜਗਤ ਦੀ ਰਹਿਨੁਮਾਈ ਕਰ ਸਕਣ। ਗੁਰੂ ਨਾਨਕ ਨੇ ਤਾਂ ਇਥੋਂ ਤਕ ਕਿਹਾ :

ਚਾਰੇ ਵੇਦ ਹੋਏ ਸਚਿਆਰ ਪੜਹਿ ਗੁਣਹਿ ਤਿਨ ਚਾਰ ਵਿਚਾਰ
ਭਾਉਭਗਤਿ ਕਰਿ ਨੀਚੁ ਸਦਾਏ ਤਉ ਨਾਨਕ ਮੋਖੰਤਰੁ ਪਾਇ

(ਅੰਗ 470)

ਸੰਤ-ਭਗਤ-ਬਾਣੀ ਜਿਥੇ ਆਪਣੀ ਲੋਕ-ਬੋਲੀ ਰਾਹੀਂ ਰੂਪਮਾਨ ਹੋਈ ਉਥੇ ਗੁਰੂ ਸਾਹਿਬਾਨ ਦੀ ਸਮੁੱਚੀ ਰਚਨਾ ਨੂੰ ਜੇ ਥੋੜ੍ਹੇ ਸ਼ਬਦਾਂ ਵਿਚ ਕਹੀਏ ਤਾਂ ਮਿੱਸੀ ਸਾਧ ਭਾਖਾ ਰਾਹੀਂ ਕਲਮਬੱਧ ਹੋਈ।

ਧਿਆਨ ਜੋਗ ਨੁਕਤਾ ਤਾਂ ਇਹ ਹੈ, ਬਾਣੀਕਾਰਾਂ ਨੇ ਘੋੜੀਆਂ, ਛੰਤ, ਅਲਾਹੁਣੀਆਂ, ਅੰਜੁਲੀਆਂ, ਸਦ, ਮੁੰਦਾਵਣੀ, ਸੋਹਿਲਾ ਆਦਿ ਨੂੰ ਪਰਵਾਰਿਕ ਜੀਵਨ ਦੇ ਵੱਖੋ ਵੱਖ ਸੰਦਰਭਾਂ ਨਾਲ ਜੋੜ ਕੇ ਸਿਰਜੇ। ਕਾਲ ਚੇਤਨਾ ਨਾਲ ਜੁੜੇ ਪਹਿਰੇ, ਦਿਨ ਰੈਣਿ, ਵਾਰਸਤ, ਥਿਤੀ, ਰੁਤੀ, ਬਾਰਾਂਮਾਹ ਆਦਿ ਰਚਨਾਵਾਂ ਲੋਕ-ਰੂਪਾਂ ਦੀ ਤਰਜ਼ 'ਤੇ ਉਚਾਰੇ। ਇਸ ਤੋਂ ਇਲਾਵਾ ਕਰਹਲੇ ਜੋ ਵਣਜਾਰੇ ਯਾਤਰਾ ਕਰਦੇ ਸਮੇਂ ਗਾਉਂਦੇ ਸਨ, ਸਿਰਜੇ। ਇਥੇ ਹੀ ਬਸ ਨਹੀਂ ਬਿਰਹੜੇ, ਕੁਚੱਜੀ, ਸੁਚੱਜੀ ਅਤੇ ਗੁਣਵੰਤੀ ਨਿਰੋਲ ਨਾਰੀ ਚੇਤਨਾ ਨਾਲ ਜੋੜ ਕੇ ਰਚਨਾ ਕੀਤੀ। ਅਸਚਰਜ ਤਾਂ ਉਦੋਂ ਹੁੰਦਾ ਹੈ, ਜਦੋਂ ਇਹ ਸਾਰੇ ਲੋਕ ਕਾਵਿ-ਰੂਪਾਂ ਦੀ ਸਿਰਜਣਾ ਹੋਈ ਤਾਂ ਇਨ੍ਹਾਂ ਦੇ ਬਾਹਰੀ ਢਾਂਚੇ ਤਾਂ ਵਰਤ ਲਏ ਗਏ ਪਰ ਇਨ੍ਹਾਂ ਵਿਚਲੀ ਵਥ ਸਾਮਗ੍ਰੀ ਸਦਾ ਪਾਰਬ੍ਰਹਮ ਦੇ ਨਾਲ ਹੀ ਜੁੜੀ ਰਹੀ। ਇਨ੍ਹਾਂ ਸੱਖਣੇ ਸਾਂਚਿਆਂ ਦੀ ਬਾਹਰਲੀ ਬਣਤਰ ਜਿਥੇ ਲੋਕ ਕਾਵਿ-ਰੂਪਾਂ ਵਲ ਸੰਕੇਤ ਕਰਦੀ ਸੀ ਉਥੇ ਇਹ ਲੋਕ ਰੂਪ ਨਾਲ ਜੁੜੇ ਵਿਸ਼ੇਸ਼ ਵਾਤਾਵਰਣ ਨੂੰ ਵੀ ਸਿਰਜਦੇ ਸਨ। ਇਸ ਦਾ ਅਰਥ ਹੋਇਆ ਜੇ ਇਹ ਘੋੜੀਆਂ ਸਨ ਤਾਂ 'ਘੋੜੀਆਂ' ਦੀ ਰਸਮ ਜੋ ਵਿਆਹਵਾਂ ਨਾਲ ਸੰਬੰਧਿਤ ਸੀ, ਉਸ ਦੀ ਸਿਰਜਣਾ ਕਰਦੀਆਂ ਸਨ। ਭੱਲਾ ਜੇ ਇਹ 'ਅਲਾਹੁਣੀਆਂ' ਸਨ ਤਾਂ ਮ੍ਰਿਤਕ ਨਾਲ ਸੰਬੰਧਿਤ ਸੋਗੀ ਵਾਤਾਵਰਣ ਨੂੰ ਰੂਪਮਾਨ ਵੀ ਕਰਦੀਆਂ ਸਨ। ਇਸ ਤਰ੍ਹਾਂ ਇਹ ਲੋਕ ਕਾਵਿ-ਰੂਪ ਤਿਮੁੱਖੇ ਜਾਂ ਤਿੰਨਮੁਖੇ ਸਨ। ਇਹ ਲੋਕ ਜੀਵਨ ਦੀ ਸਾਖ ਭਰਦੇ ਸਨ। ਲੋਕ ਸਾਂਸਕ੍ਰਿਤੀ ਦੇ ਵਿਸ਼ੇਸ਼ ਵੇਰਵੇ ਰੂਪਮਾਨ ਕਰਦੇ ਸਨ। ਅਧਿਆਤਮਕ ਅਨੁਭਵ ਨੂੰ ਉਜਾਗਰ ਕਰਦੇ ਸਨ। ਇਨ੍ਹਾਂ ਦੇ ਰਾਹੀਂ ਕਾਵਿ-ਰੂਪ ਤੇ ਲੋਕ ਕਾਵਿ-ਰੂਪ ਦਾ ਬਾਣੀ ਵਿਚਲਾ ਨਿਵੇਕਲਾ ਰੂਪ ਉਜਾਗਰ ਹੁੰਦਾ ਸੀ। ਬਾਣੀਕਾਰ ਮਿਥ, ਲਾਜਿੰਦਰੀ, ਟੋਟਕੇ, ਮਿਥਕ ਸੰਕੇਤਾਂ ਦੀ ਸਿਰਜਣਾ ਕਰਦੇ ਸਨ। ਇਹ ਪਰੰਪਰਾ ਇਤਨੀ ਪ੍ਰਫੁੱਲਿਤ ਹੋਈ ਕਿ ਦਸਮ ਗੁਰੂ ਤਕ ਪਹੁੰਚਦੇ ਪਹੁੰਚਦੇ ਅਖੰਡ ਭਾਰਤੀ

ਅਧਿਆਤਮਕ ਚੇਤਨਾ ਆਪਣੇ ਸਿਖਰ ਨੂੰ ਪ੍ਰਾਪਤ ਹੋ ਗਈ ।

ਗੁਰੂ ਨਾਨਕ ਸਾਹਿਬ ਦਾ ਭਾਸ਼ਾ-ਮਾਡਲ ਅਸਲੋਂ ਅੱਡਰਾ ਹੈ । ਇਕ ਪਾਸੇ, ਫ਼ਾਰਸੀ ਦੂਜੇ ਪਾਸੇ ਸੰਸਕ੍ਰਿਤ । ਗੁਰੂ ਸਾਹਿਬ ਨੇ ਦੋਹਾਂ ਨੂੰ ਤਿਆਗਿਆ ਨਹੀਂ ਸਗੋਂ ਲੋਕ-ਭਾਸ਼ਾ ਦੀ ਵਰਤੋਂ ਦੇ ਨਾਲ ਨਾਲ ਫ਼ਾਰਸੀ, ਸੰਸਕ੍ਰਿਤ ਦੀ ਸ਼ਬਦਾਵਲੀ ਦੀ ਵਰਤੋਂ ਕਰ ਕੇ ਤਤਕਾਲੀ ਪੰਜਾਬ ਦੇ ਮਿਲਗੋਭਾ ਸਭਿਆਚਾਰ ਦੀ ਨੁਹਾਰ ਆਪਣੀ ਮਿੱਸੀ ਸਾਧ ਭਾਖਾ ਰਾਹੀਂ ਉਜਾਗਰ ਕਰ ਦਿੱਤੀ । ਪੰਜਾਬ ਵਿਚ ਪਠਾਣਾਂ, ਮੁਗ਼ਲਾਂ ਦੀ ਆਮਦ ਨੇ ਬੋਲੀ ਵਿਚ ਅਰਬੀ, ਫ਼ਾਰਸੀ ਦੇ ਸ਼ਬਦਾਂ ਨੂੰ ਰਲਾ ਦਿੱਤਾ ਸੀ । ਦੂਜੇ ਪਾਸੇ, ਬ੍ਰਾਹਮਣੀ ਸਭਿਆਚਾਰ ਨੇ ਸੰਸਕ੍ਰਿਤ ਤੇ ਨਾਲ ਨਾਲ ਪ੍ਰਾਕਿਤ ਤੋਂ ਅਪਭ੍ਰੰਸ਼ ਵਲ ਭਾਸ਼ਾ ਦਾ ਮੂੰਹ ਮੋੜ ਦਿੱਤਾ ਸੀ । ਗੁਰੂ ਨਾਨਕ ਸਾਹਿਬ ਦੀ ਨਿਵੇਕਲੀ ਨੀਝ ਨੇ ਬਾਣੀ-ਰਚਨਾ ਲਈ ਲੋਕ-ਬੋਲੀ ਨੂੰ ਪ੍ਰਵਾਨ ਕਰ ਲਿਆ । ਏਸੇ ਨੂੰ ਭਾਸ਼ਾ-ਸ਼ਾਸਤ੍ਰੀਆਂ ਨੇ ਮਿੱਸੀ ਸਾਧ ਭਾਖਾ ਦਾ ਨਾਮ ਦਿੱਤਾ । ਭਾਸ਼ਾ ਦੀ ਇਸ ਨੀਤੀ ਨੇ ਨੌਂ ਗੁਰੂ ਸਾਹਿਬਾਨ ਨੂੰ ਆਪਣੀ ਲਪੇਟ ਵਿਚ ਲਈ ਰੱਖਿਆ । ਦਸਮ ਗੁਰੂ ਨੇ ਤਤਕਾਲੀ ਲੋਕ ਸਮੂਹ ਨੂੰ ਧਿਆਨ ਵਿਚ ਰੱਖਦਿਆਂ ਬ੍ਰਜ ਭਾਖਾ ਵਿਚ ਬਾਣੀ-ਰਚਨਾ ਕੀਤੀ । ਦਸਮ ਗੁਰੂ ਦਾ ਵਸੇਬਾ ਲਗਭਗ ਪੰਜਾਬੋਂ ਬਾਹਰ ਹੀ ਰਿਹਾ । ਉਂਞ ਦੋਵੇਂ ਗੁਰੂ ਸ੍ਰੋਤਾਮੁਖ ਜਾਂ ਪਾਠਕਮੁਖ ਰਹੇ । ਭਾਸ਼ਾ ਦੇ ਪ੍ਰਤੀ ਜੇਹੜੀ ਦ੍ਰਿਸ਼ਟੀ ਗੁਰੂ ਨਾਨਕ ਸਾਹਿਬ ਨੇ ਦਿੱਤੀ ਉਸੇ ਦਾ ਵਿਸਤਾਰ ਦਸਮ ਗੁਰੂ ਤੋਂ ਬਾਅਦ ਹੋਰ ਧਰਮ ਗ੍ਰੰਥਾਂ ਵਿਚ ਵੀ ਹੋਇਆ ਜਿਨ੍ਹਾਂ ਵਿਚੋਂ ਭਾਈ ਸੰਤੋਖ ਸਿੰਘ ਕ੍ਰਿਤ 'ਗੁਰ ਪ੍ਰਤਾਪ ਸੂਰਜ ਗ੍ਰੰਥ' ਦਾ ਨਾਮ ਉੱਘਾ ਹੈ । ਸੰਤਰੇਣ, ਪ੍ਰੇਮ ਸਿੰਘ ਕ੍ਰਿਤ 'ਗੁਰਪੁਰ ਪ੍ਰਕਾਸ਼', ਉਦਾਸੀ ਤੇ ਨਿਰਮਲੇ ਸੰਤਾਂ ਦੁਆਰਾ ਰਚੇ ਗਏ ਸਾਹਿਤ ਦੀ ਸਿਰਜਣਾ ਵੀ ਬ੍ਰਜ ਭਾਖਾ ਵਿਚ ਹੋਈ ।

ਦਰਅਸਲ, ਬਾਣੀਕਾਰ ਰੂਹਾਨੀਅਤ ਨਾਲ ਜੁੜੇ ਦਾਰਸ਼ਨਿਕ ਬਿਰਤੀ ਰੱਖਣ ਦੇ ਬਾਵਜੂਦ ਲੋਕ ਮਾਨਸ ਦੀ ਪਕੜ ਬਾਰੇ ਸੁਚੇਤ ਸਨ । ਲੋਕਮਨ ਦਾ ਸਿੱਧਾ ਸੰਬੰਧ ਜਾਤੀ ਅਵਚੇਤਨ ਨਾਲ ਹੈ । ਇਸੇ ਜਾਤੀ ਅਵਚੇਤਨ ਜਾਂ ਲੋਕਮਨ ਦੀ ਗਹਿਰੀ ਪਕੜ ਲੋਕ ਕਾਵਿ-ਰੂਪਾਂ ਰਾਹੀਂ ਵੀ ਉਜਾਗਰ ਹੁੰਦੀ ਹੈ ਤੇ ਦਸਮ ਗੁਰੂ ਦੀ ਬ੍ਰਿਤਾਂਤਕ ਬਾਣੀ ਰਾਹੀਂ ਵੀ । ਗੁਰੂ ਨਾਨਕ ਸਾਹਿਬ ਤਾਂ ਰੂਪ ਨਿਖੇੜੇ ਪ੍ਰਤੀ ਵੀ ਸੁਚੇਤ ਸਨ ਤੇ ਅੱਗੋਂ ਸਾਰੇ ਬਾਣੀਕਾਰ ਵੀ ਰਹੇ । ਭਾਵੇਂ ਆਦਿ ਗੁਰੂ ਨੇ ਬਾਣੀ ਰਚਨਾ ਦਾ ਪ੍ਰਮੁੱਖ ਕਾਵਿ-ਰੂਪ ਪ੍ਰਗੀਤ ਜਾਂ ਮੁਕਤਕ ਹੀ ਰੱਖਿਆ ਤਾਂ ਵੀ ਉਨ੍ਹਾਂ ਨੇ ਅਨੇਕਮੁਖ ਕਾਵਿ-ਭੇਦਾਂ ਵਿਚ ਰਚਨਾ ਕੀਤੀ । ਖ਼ੁਦ ਗੁਰੂ ਨਾਨਕ ਸਾਹਿਬ ਨੇ ਤਿੰਨ ਵਾਰਾਂ ਦੀ ਰਚਨਾ ਕੀਤੀ । ਸਲੋਕ, ਅਸਟਪਦੀਆਂ, ਪਟੀ, ਦਖਣੀ ਓਅੰਕਾਰ, ਸਿਧਿ ਗੋਸਟਿ, ਸੋਲਹੇ ਆਦਿ ਦੀ ਰਚਨਾ ਇਸੇ ਦਿਸ਼ਾ ਵਿਚ ਕੀਤੀ ਹੈ । ਇਸੇ ਦਿਸ਼ਾ ਵਿਚ ਤੁਰਦਿਆਂ ਪਰਵਿਰਤੀ ਬਾਣੀਕਾਰਾਂ ਨੇ ਅਨੇਕ

ਕਾਵਿ-ਰੂਪਾਂ ਵਿਚ ਬਾਣੀ ਸਿਰਜਣਾ ਕੀਤੀ ਹੈ । ਕਾਵਿ-ਸ਼ਾਸਤਰ ਦੀ ਦ੍ਰਿਸ਼ਟੀ ਤੋਂ ਜੋ ਕਾਵਿ-ਭੇਦ ਕੇਵਲ ਕਾਵਿ-ਸੰਸਾਰ ਨਾਲ ਸੰਬੰਧਿਤ ਸਨ ਧਰਮ-ਸੰਸਾਰ ਨਾਲ ਵੀ ਜੁੜ ਗਏ । ਇਹ ਇਕ ਅਜੇਹਾ ਮੋੜ ਸੀ ਜਿਥੇ ਧਰਮ-ਸੰਚਾਰ ਤੇ ਕਾਵਿ-ਸੰਚਾਰ ਆਪਸ ਵਿਚ ਗੁੱਥਮਗੁੱਥਾ ਹੋ ਕੇ ਨਵਾਂ ਰੂਪ ਗ੍ਰਹਿਣ ਕਰਨ ਲੱਗੇ । ਫਲਸਰੂਪ, ਕਾਵਿ-ਸਾਂਚਾ ਕੋਈ ਵੀ ਹੋਵੇ, ਉਸ ਵਿਚ ਅਨੇਕਮੁਖ ਸੰਕਲਪ (Concepts) ਸਿਰਜੇ ਮਾਂਜੇ ਜਾ ਸਕਦੇ ਹਨ । ਇਸ ਤਰ੍ਹਾਂ ਕਾਵਿ-ਸੰਸਾਰ ਨਿਰਾ ਭਾਵ-ਸੰਸਾਰ ਨਾਲ ਨਾ ਜੁੜਿਆ ਰਹਿ ਕੇ ਦਾਰਸ਼ਨਿਕ ਦਿੱਖ ਰੱਖਣ ਦੇ ਕਾਬਲ ਵੀ ਹੋ ਗਿਆ । ਜ਼ਾਹਿਰ ਹੈ, ਜਟਿਲ ਅਧਿਆਤਮਕ ਗਿਆਨ ਕਾਵਿ-ਸੰਚਾਰ ਰਾਹੀਂ ਉਦੈ ਹੋਣ ਲੱਗਾ । ਇਸ ਪੱਖੋਂ ਗੁਰਬਾਣੀ-ਸੰਸਾਰ ਦੀ ਦੇਣ ਅਮੁੱਲੀ ਹੈ । ਇਸ ਨੇ ਆਉਣ ਵਾਲੇ ਸਾਹਿਤ ਨੂੰ ਬਹੁਤ ਪ੍ਰਭਾਵਿਤ ਕੀਤਾ ਤੇ ਦਾਰਸ਼ਨਿਕ ਮਸਲੇ ਕਾਵਿ-ਮਾਧਿਅਮ ਰਾਹੀਂ ਰੂਪ ਗ੍ਰਹਿਣ ਕਰਦੇ ਰਹੇ ।

ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਮੂਲ ਸੁਰ ਪਾਰਬ੍ਰਹਮ ਨਾਲ ਇਕਰਸ ਇਕਸੁਰ ਹੈ । ਉਨ੍ਹਾਂ ਦੀ ਬਾਣੀ ਅਨੇਕ ਤਰ੍ਹਾਂ ਦੇ ਬਿੰਬ-ਚਿੱਤਰ ਰੂਪਮਾਨ ਕਰਦੀ ਹੈ ਪਰ ਸਾਰਿਆਂ ਵਿਚ ਮੂਲ ਭਾਵਨਾ ਇਕ ਹੀ ਰਹਿੰਦੀ ਹੈ । ਪ੍ਰੇਰਕ ਅਨੁਭੂਤੀ ਦੀ ਪ੍ਰਚੰਡਤਾ ਨੇ ਅਨੇਕਮੁਖ ਬਿੰਬ ਸਿਰਜਣਾ ਰਾਹੀਂ ਮੂਲ ਭਾਵਨਾ ਨੂੰ ਹੀ ਹਰ ਵਾਰ ਦ੍ਰਿੜ ਕਰਾਇਆ ਹੈ । ਜ਼ਾਹਿਰ ਹੈ, ਮੂਲ ਭਾਵਨਾ ਵਿਗਾਸਮਾਨ ਪ੍ਰਵਾਹ ਵਾਂਗ ਸਦਾ ਇਕੋ ਹੀ ਹੈ । ਗੁਰੂ ਨਾਨਕ ਸਾਹਿਬ ਦੀ ਸੰਵੇਦਨਾ 'ਇਕ' ਨਾਲ ਜੁੜੇ ਜੀਵਨ ਦੇ ਹੋਰ ਪਾਸਾਰਾਂ ਵਲ ਵੀ ਝਾਤ ਮਾਰਦੀ ਹੈ । ਤਤਕਾਲੀਨ ਸਮਾਜਿਕ ਕਰਮ ਆਡੰਬਰ ਗੁਰੂ ਨਾਨਕ ਸਾਹਿਬ ਦੇ ਰਚਨਾ-ਸੰਸਾਰ ਵਿਚ ਅਨੇਕ ਵਾਰ ਆਪਣਾ ਸੁਰ ਉਚਾਰਦੇ ਹਨ । ਸਮਝਣ ਜੋਗ ਤੱਥ ਤਾਂ ਇਹ ਹੈ ਗੁਰੂ ਨਾਨਕ ਸਾਹਿਬ ਦੀ ਸੰਵੇਦਨਾ ਆਪਮੁਹਾਰਾ ਵੇਗ ਨਹੀਂ ਸਗੋਂ ਇਹ ਤਰਕ-ਸੰਗਤ ਹੋ ਕੇ ਪ੍ਰਗਟ ਹੁੰਦੀ ਹੈ । ਉਹ ਦਲੀਲ ਨਾਲ ਝੂਠੀਆਂ ਰੀਤਾਂ-ਰਸਮਾਂ ਦਾ ਪੁਨਰ-ਮੁਲੰਕਣ ਕਰਦੇ ਹੋਏ ਸੇਹਤਮੰਦ ਕਦਰਾਂ-ਕੀਮਤਾਂ ਦਾ ਸਮਰਥਨ ਕਰਦੇ ਹਨ । ਆਸਾ ਦੀ ਵਾਰ ਵਿਚੋਂ ਕੁਝ ਉਦਾਹਰਣ ਪੇਸ਼ ਹਨ :

1. ਦਇਆ ਕਪਾਹ ਸੰਤੋਖੁ ਸੂਤ
   ........................
   ਉਹ ਮੂਆ ਉਹ ਝੜਿ ਪਇਆ ਵੇਤਗਾ ਗਇਆ (ਅੰਗ 471)
2. ਤਗੁ ਨ ਇੰਦ੍ਰੀ ਤਗੁ ਨ ਨਾਰੀ
   ........................ (ਅੰਗ 471)
3. ਗਊ ਬਿਰਾਹਮਣ ਕਉ ਕਰੁ ਲਾਵਹੁ
   ........................ (ਅੰਗ 471)

4. ਜੇ ਮੋਹਾ ਕੁ ਘਰੁ ਮੁਹੈ ਘਰੁ

........................ (ਅੰਗ 472)

5. ਜਿਉ ਜੋਰੁ ਸਿਰ ਨਾਵਣੀ

........................ (ਅੰਗ 472)

6. ਜੇਕਰਿ ਸੂਤਕੁ ਮੰਨੀਐ

........................ ਅੰਗ 472)

7. ਭੰਡਿ ਜੰਮੀਐ ਭੰਡਿ ਨਿੰਮੀਐ

........................ (ਅੰਗ 473)

ਜ਼ਾਹਿਰ ਹੈ, ਗੁਰੂ ਸਾਹਿਬ ਦੀ ਸਮਾਜਿਕ ਕਦਰਾਂ-ਕੀਮਤਾਂ ਅਤੇ ਵਰਤ-ਵਿਹਾਰ ਵਿਚ ਗਹਿਰੀ ਦਿਲਚਸਪੀ ਹੈ। ਕਰਮ ਅਡੰਬਰ ਨੇ ਸਾਧਾਰਣ ਲੋਕਾਂ ਦੀ ਨਰੋਈ ਮਾਨਸਿਕਤਾ ਨੂੰ ਫਨਾਹ ਕਰ ਰਖਿਆ ਸੀ। ਗੁਰੂ ਨਾਨਕ ਦੇਵ ਜੀ ਨੇ ਲੋਕ ਮਾਨਸਿਕਤਾ ਨੂੰ ਨਵੇਂ ਸਿਰਿਉਂ ਉਤਸ਼ਾਹ ਨਾਲ਼ ਭਰ ਦਿੱਤਾ। ਲੋਕਾਂ ਵਿਚ ਜੀਵਨ ਜੀਊਣ ਦੀ ਨਵੀਂ ਚਾਹ ਜਾਗੀ। ਕਰਮ ਅਡੰਬਰ ਦਾ ਮਾਰੂ ਭਾਰ ਲੋਕ-ਮਨਾਂ ਤੋਂ ਉਤਰਨ ਲੱਗਾ। ਗੁਰੂ ਸਾਹਿਬ ਦਾ ਪੁਨਰ-ਮੁਲੰਕਣ ਬਾਦਲੀਲ, ਵਜ਼ਨਦਾਰ ਹੁੰਦਾ। ਹਰ ਇਕ ਦਾ ਮਨ ਕੀਲਿਆ ਜਾਂਦਾ। ਜਨੇਊ, ਗੋਹੇ ਦਾ ਚਉਕਾ ਤੇ ਸੁੱਚਮ, ਪਿੱਤਰਾਂ ਨਮਿਤ ਦਾਨ, ਇਸਤ੍ਰੀਆਂ ਦੀ ਮਾਹਵਾਰੀ ਅਤੇ ਸੂਤਕ ਤੇ ਬੱਚੇ ਦੇ ਜਨਮ ਨਾਲ ਜੁੜੇ ਵਹਿਮਾਂ-ਭਰਮਾਂ ਦਾ ਮੁਲੰਕਣ ਇਤਨੀ ਬੇਬਾਕੀ ਨਾਲ ਕੀਤਾ ਕਿ ਹਰ ਕੋਈ ਨਿਰੁੱਤਰ ਹੋ ਗਿਆ। ਇਹੀ ਕਾਰਣ ਹੈ, ਸਿੱਖ-ਸਮਾਜ ਬਹੁਤ ਸਾਰੇ ਭਰਮਾਂ ਤੋਂ ਮੁਕਤ ਹੋ ਗਿਆ। ਨਾਰੀ ਉਥਾਨ ਦੀ ਜੇਹੜੀ ਗੱਲ ਗੁਰੂ ਨਾਨਕ ਸਾਹਿਬ ਨੇ "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਜਾਨਿ" ਆਖ ਕੇ ਸ਼ੁਰੂ ਕੀਤੀ ਸੀ। ਗੁਰੂ ਅੰਗਦ ਦੇਵ ਜੀ ਨੇ ਸੁਪਤਨੀ ਮਾਤਾ ਖੀਵੀ ਜੀ ਨੂੰ ਲੰਗਰ ਦੀ ਸਰਦਾਰੀ ਦੇ ਕੇ ਕੀਤੀ। ਗੁਰੂ ਅਮਰਦਾਸ ਜੀ ਨੇ ਇਸੇ ਨੂੰ ਵਧਾਉਂਦੇ ਹੋਏ ਬੀਬੀਆਂ ਨੂੰ ਪੰਘੂੜੇ ਦਿੱਤੇ। ਇਹ 72 ਪੰਘੂੜੇ ਬੀਬੀਆਂ ਦੇ ਪ੍ਰਚਾਰ ਹਿਤ ਕਾਇਮ ਕੀਤੇ ਗਏ। ਇਥੇ ਬੀਬੀਆਂ ਪਾਸ-ਪੜੋਸ 'ਚ ਪੰਘੂੜੇ ਤੇ ਬੈਠ ਕੇ ਪ੍ਰਚਾਰ ਕਰਦੀਆਂ। ਇਸੇ ਤਰ੍ਹਾਂ ਜਦੋਂ 22 ਮੰਜੀਆਂ ਦੀ ਸਥਾਪਨਾ ਕੀਤੀ ਗਈ ਤਾਂ ਦੋ ਮੰਜੀਆਂ : ਮਥੋ ਮੁਰਾਰੀ ਤੇ ਸਚਨ ਸਚ—ਬੀਬੀਆਂ ਨੂੰ ਦਿੱਤੀਆਂ। ਗੁਰੂ ਰਾਮਦਾਸ ਜੀ ਦੇ ਸਮੇਂ ਵਿਆਹੀ-ਵਰੀ ਸੁਪਤਨੀ ਪਿਤਾ ਦੀ ਸੇਵਾ ਵਿਚ ਕਈ ਵਰ੍ਹੇ ਤਤਪਰ ਰਹੀ। ਤੇ ਪੰਜਾਬ ਦੀ ਧਰਤੀ ਤੋਂ ਇਹ ਭਰਮ ਟੁੱਟ ਗਿਆ ਕਿ ਪਿਤਾ ਦੀ ਸੇਵਾ ਕੇਵਲ ਪੁੱਤਰ ਹੀ ਕਰ ਸਕਦੇ ਹਨ ਤੇ ਧੀਆਂ ਨਹੀਂ। ਦਸਮ ਗੁਰੂ ਨੇ ਤਾਂ ਆਪਣੀ ਮਾਂ ਨੂੰ ਹੀ ਮਰਦਾਨੀ ਬਣਾ ਕੁਰਬਾਨੀ ਦੇ ਰਾਹ 'ਤੇ ਤੋਰਿਆ। ਐਵੇਂ ਤਾਂ ਨਹੀਂ ਬੀਬੀਆਂ ਚਾਲੀ ਮਣ ਪੀਸਣ ਪੀਸ ਕੇ,

ਬੱਚੇ ਕੁਹਾ ਕੇ ਆਪਣੇ ਗਲ਼ਾਂ ਵਿਚ ਹਾਰ ਪੁਆਏ ਤੇ ਮੁਖੋਂ ਸੀ ਨਹੀਂ ਉਚਾਰਿਆ। ਇਹ ਤਾਂ ਉਨ੍ਹਾਂ ਦੀ ਭਾਰੀ-ਗਉਰੀ ਪਰੰਪਰਾ ਦੇ ਪਾਏ ਪੂਰਨੇ ਸਨ। ਗੁਰੂ ਨਾਨਕ ਸਾਹਿਬ ਦੀ ਸੰਵੇਦਨਾ ਜਾਗ੍ਰਤ ਮਨੁੱਖ ਦੀ ਮਾਨਸਿਕਤਾ ਦਾ ਪ੍ਰਮਾਣਿਕ ਚਿੱਤਰ ਪੇਸ਼ ਕਰਦੀ ਹੈ ਜੋ ਕਦੀ ਉਦਾਸ, ਕਦੀ ਪ੍ਰਸੰਨ, ਕਦੀ ਨਿਤਾਂਤ ਇਕੱਲੀ ਹੋਂਦ ਨੂੰ ਸਾਹਮਣੇ ਲਿਆਉਂਦੀ ਹੈ :

(ੳ) ਮਨੁ ਪਰਦੇਸੀ ਜੇ ਥੀਆ ਸਭੁ ਦੇਸੁ ਪਰਾਇਆ
ਕਿਸੁ ਪਹਿ ਖੋਲਉ ਗੰਠੜੀ ਦੂਖੀ ਭਰਿ ਆਇਆ
ਦੂਖੀ ਭਰਿ ਆਇਆ ਜਗਤੁ ਸਬਾਇਆ
ਕਉਣੁ ਜਾਣੈ ਬਿਧਿ ਮੇਰੀਆ (ਅੰਗ 767)

(ਅ) ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ
ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ
ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ
ਭੀ ਤੂੰ ਹੈ ਸਾਲਾਹਣਾ ਆਖਣ ਲਹੈ ਨ ਚਾਉ (ਅੰਗ 141)

ਬਾਣੀ ਖੰਡਾਰਥ ਤੇ ਸਰਬਾਰਥ ਦੇ ਨਿਖੇੜੇ ਕਰਦੀ ਹੋਈ ਸੁਚੇਤ ਵੀ ਕਰਦੀ ਹੈ ਤੇ ਮਾਨਵ ਪ੍ਰਕਿਰਤੀ ਦੇ ਮੂਲ ਤਨਾਉ ਨੂੰ ਅਗਰਭੂਮਿਤ ਵੀ। ਸਰਬਕਾਲੀ ਬ੍ਰਹਮ ਨਾਲ ਜੁੜ ਕੇ ਮਨੁੱਖ ਦੀ ਖੰਡਕਾਲੀ ਭਾਵ-ਦਸ਼ਾ ਵਿਚ ਤਬਦੀਲੀ ਆ ਜਾਂਦੀ ਹੈ। ਇਸੇ ਤਬਦੀਲੀ ਨਾਲ ਮਾਨਵੀ ਮਾਨਸਿਕਤਾ ਦਾ ਸੰਬੰਧ ਹੈ। ਐਵੇਂ ਨਹੀਂ ਬੰਦਾ ਹੇ ਰਾਮ, ਯਾ ਖ਼ੁਦਾ, ਹੇ ਵਾਹਿਗੁਰੂ ਸਹਿਵਨ ਹੀ ਪੁਕਾਰ ਉਠਦਾ। ਬਾਬੇ ਨਾਨਕ ਨੇ ਸਵੈ ਯਥਾਰਥ ਨੂੰ ਸਮਝਣ-ਬੁੱਝਣ ਲਈ ਅਨੇਕ ਵਾਰ ਮਨੁੱਖੀ ਜੀਵਨ ਦੀ ਯਾਤਰਾ ਵਲ ਸੰਕੇਤ ਕਰਦੇ ਹੋਏ ਮਨੁੱਖੀ ਮਰਣਸ਼ੀਲ ਹੋਣੀ ਵਲ ਧਿਆਨ ਦੁਆਇਆ ਹੈ

ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ
ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕਾ ਬੁਢੇਪਾ ਆਵੈ
..........................................
ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ
(ਅੰਗ 138)

ਆਉਣ ਵਾਲੇ ਬਾਣੀਕਾਰਾਂ ਤੇ ਖ਼ਾਸ ਕਰ ਕੇ ਨੌਂਵੇਂ ਪਾਤਸ਼ਾਹ ਨੇ ਤਾਂ ਆਪਣੀ ਬਾਣੀ ਦਾ ਮੂਲ ਸੁਰ ਹੀ ਚਲਾਇਮਾਨਤਾ ਕਰ ਦਿੱਤਾ।

ਗੁਰੂ ਨਾਨਕ ਸਾਹਿਬ ਨੇ ਜਿਥੇ ਲੋਕਮਨ ਦੀ ਦਬੀ-ਕੁਚਲੀ ਹੋਈ ਮਾਨਸਿਕਤਾ ਨੂੰ ਉਜਾਗਰ ਕੀਤਾ ਉਥੇ ਰਾਜਾ ਸ਼੍ਰੇਣੀ ਦਾ ਕਹਿਰ, ਹਉਮੈ, ਹੰਕਾਰ ਤੇ ਰਾਜਮਦ ਨੂੰ ਵੀ ਲਲਕਾਰਿਆ। ਭਗਤੀ ਲਹਿਰ ਵਿਚ ਸ਼ਾਇਦ ਹੀ ਕੋਈ

ਹੋਰ ਅਜੇਹਾ ਧਾਰਮਿਕ ਸੰਤ-ਭਗਤ ਜਾਂ ਰਹਿਬਰ ਹੋਵੇ ਜਿਸ ਨੇ ਅਫ਼ਸਰਸ਼ਾਹੀ, ਕਾਜ਼ੀ ਅਤੇ ਮੁੱਲਾਂ-ਮੌਲਾਣਿਆਂ ਨੂੰ ਏਨੀ ਬੇਬਾਕੀ ਤੇ ਨਿਡਰਤਾ ਨਾਲ ਵੰਗਾਰਿਆ ਹੋਵੇ। ਗੁਰੂ ਸਾਹਿਬ ਸਮਕਾਲੀ ਸਥਿਤੀ ਦੇ ਸਮੁੱਚੇ ਪ੍ਰਪੰਚ ਨੂੰ ਸਰਬਾਰਥ ਚੇਤਨਾ ਨਾਲ ਜੋੜ ਕੇ ਬਿਆਨ ਕਰਦੇ ਹਨ :

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ
ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ
ਕਰਤਾ ਤੂ ਸਭਨਾ ਕਾ ਸੋਈ
ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ (ਅੰਗ 360)

ਗੁਰੂ ਸਾਹਿਬ ਸਮਕਾਲੀ ਕਰੁਣਾਜਨਕ ਸਥਿਤੀ ਦੇ ਸਾਹਮਣੇ ਜਦੋਂ ਵੀ ਹੁੰਦੇ ਹਨ ਤਾਂ ਇਸ ਦਾ ਸੰਬੰਧ ਇਕ ਪਾਸੇ ਤਤਕਾਲੀ ਤਬਾਹੀ ਜਾਂ ਜ਼ੁਲਮ ਨਾਲ ਜੋੜਦੇ ਹਨ। ਦੂਜੇ ਪਾਸੇ, ਜਗਤ ਦੇ ਰਚਣਹਾਰ ਨਾਲ। ਜ਼ਾਹਿਰ ਹੈ, ਤ੍ਰਾਸਦ ਸਥਿਤੀ ਤਾਂ ਸਾਹਮਣੇ ਆਉਂਦੀ ਹੈ ਪਰ ਵਿਆਕੁਲਤਾ ਨਹੀਂ। ਗੁਰੂ ਅਤੇ ਸਿੱਖ ਇਤਿਹਾਸ ਵਿਚ ਅਨੇਕਾਂ ਤ੍ਰਾਸਦ ਸਥਿਤੀਆਂ ਵਾਪਰੀਆਂ ਤੇ ਸਨਮੁਖ ਹੋਈਆਂ ਪਰ ਨਾ ਤਾਂ ਗੁਰੂ-ਪਰਿਵਾਰ ਤੇ ਨਾ ਹੀ ਸਿੱਖ ਸੰਗਤ ਵਿਆਕੁਲ ਹੋਈ। ਇਹ ਰੀਤ ਤਾਂ ਗੁਰੂ ਨਾਨਕ ਸਾਹਿਬ ਨੇ ਪਾਈ ਸੀ ਕਿ ਤ੍ਰਾਸਦੀਆਂ ਦੇ ਕਾਰਣਾਂ ਨੂੰ ਤਰਕਸੰਗਤ ਸਮਝ ਕੇ ਇਨਸਾਨ ਦਾ ਮੂਲ ਆਧਾਰ ਨਾਮ ਹੀ ਹੈ। ਗੁਰੂ ਜੀ ਇਸੇ ਨੂੰ ਨਾਲੋ-ਨਾਲ ਦ੍ਰਿੜ ਕਰਾਉਂਦੇ ਹਨ। ਭਾਰਤੀ ਇਤਿਹਾਸ ਦੀ ਹਰ ਕੁਰਬਾਨੀ ਦਾ ਆਪਣਾ ਇਤਿਹਾਸ ਅਤੇ ਪਿਛੋਕੜ ਹੈ। ਪਰ

ਅਗੋ ਦੇ ਜੇ ਚੇਤਿਐ ਤਾ ਕਾਇਤੁ ਮਿਲੈ ਸਜਾਇ (ਅੰਗ 417)

ਸੰਦੇਹ ਨਹੀਂ, ਕਈ ਵੇਰਾਂ ਜ਼ੁਲਮੀਆਂ ਦੇ ਜ਼ੁਲਮ ਨੂੰ ਠੱਲ੍ਹ ਪਾਉਣ ਲਈ ਵੀ ਸ਼ਹੀਦੀਆਂ ਦੇਣੀਆਂ ਪਈਆਂ ਹਨ। ਪਰ ਉਦੋਂ ਵੀ ਬਲੀਦਾਨੀਆਂ ਨੇ ਨਾਮ-ਬਾਣੀ ਦਾ ਆਸਰਾ ਨਹੀਂ ਛੱਡਿਆ।

ਗੁਰੂ ਨਾਨਕ ਸਾਹਿਬ ਨੇ ਬਾਣੀਕਾਰਾਂ ਲਈ ਬੜਾ ਸੰਤੁਲਿਤ ਜੇਹਾ ਪੈਗਾਮ ਦਿੱਤਾ ਹੈ। ਉਨ੍ਹਾਂ ਦੇ ਪੁਨਰ-ਮੁਲੰਕਣ ਦੇ ਕਾਰਣ ਬੜੇ ਸਪੱਸ਼ਟ ਹਨ। ਪਾਰਬ੍ਰਹਮ ਦੀ ਇਕਸੁਰਤਾ ਗੁਰ-ਨਾਨਕ-ਬਾਣੀ ਦੀ ਲਾਜ਼ਮੀ ਸ਼ਰਤ ਹੈ। ਗੁਰੂ ਜੀ ਸੰਸਾਰ-ਪ੍ਰਪੰਚ ਦਾ ਬਹੁਤ ਬਰੀਕੀ ਨਾਲ ਵਿਸ਼ਲੇਸ਼ਣ ਕਰਦੇ ਹਨ ਪਰ ਰੱਬੀ ਬੰਦਗੀ ਦਾ ਲੜ ਕਦੇ ਵੀ ਨਹੀਂ ਛੱਡਦੇ। ਉਹ ਚਿੱਤ ਦ੍ਰਵਣ ਵਾਲੇ ਬਿੰਬ ਸਿਰਜਦੇ ਹਨ। ਪਰ ਦਲੀਲਬੱਧ ਹੋ ਕੇ। ਜਗਤ ਦੀ ਚਲਾਇਮਾਨਤਾ ਤੇ ਮਨੁੱਖੀ ਮਰਣਸ਼ੀਲ ਹੋਣੀ ਨੂੰ ਕਦੀ ਵੀ ਵਿਸਾਰਦੇ ਨਹੀਂ। ਉਹ ਉਸ 'ਇਕ' ਨਾਲ ਜੁੜ ਕੇ ਉਸ ਦੇ ਬਹੁਰੰਗੀ ਪਸਾਰੇ ਦੀ ਅਨੇਕਤਾ ਨੂੰ ਅਨੇਕਮੁਖ ਸ਼ਬਦਾਂ, ਸੁਰਾਂ, ਸ਼ੈਲੀਆਂ ਤੇ

ਵਿਧੀਆਂ ਰਾਹੀਂ ਸਿਰਜਦੇ ਹਨ। ਉਪਦੇਸ਼ਮੁਖ ਬਾਣੀ ਸਰੋਦੀ ਹੂਕ ਨਾਲ ਭਰਪੂਰ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਸਹਿਜ ਇਕਾਗ੍ਰਤਾ ਤੇ ਬਹੁ-ਪ੍ਰਕਾਰੀ ਵੰਨ-ਸੁਵੰਨਤਾ, ਵੱਖਰਤਾ ਤੇ ਸਮੁੱਚਤਾ ਨੂੰ ਕਮਾਲ ਖ਼ੂਬਸੂਰਤ ਅੰਦਾਜ਼ ਮਿਲਿਆ ਹੈ। ਇਸ ਵਿਚ ਸਮਾਜ ਵਿਚ ਵਿਆਪਕ ਕਰਮ ਆਚਾਰ, ਭ੍ਰਿਸ਼ਟਾਚਾਰ, ਰੀਤਾਂ, ਰਸਮਾਂ, ਜਾਤੀ ਵਿਤਕਰੇ, ਮਜ਼ਹਬੀ ਖਿੱਚੋਤਾਣ, ਤੇਜ਼ ਪ੍ਰਵਾਹ ਵਾਂਗ ਨਹੀਂ ਸਗੋਂ ਸਹਿਜ ਵਗਦੀ ਕੂਲ ਵਾਂਗ ਰੂਪਮਾਨ ਹੋਏ ਹਨ। ਚਿੰਤਨ ਦੇ ਪੱਖੋਂ ਇਸ ਬਾਣੀ ਵਿਚ ਲੋਕ-ਪ੍ਰਲੋਕ, ਖੰਡਾਰਥ ਤੇ ਸਰਬਾਰਥ ਦਾ ਨਿਖੇੜਾ ਤੇ ਇਕਸੁਰਤਾ, ਸਰਬਕਾਲੀ, ਸਤਿ ਦੀ ਰਜ਼ਾ ਨੂੰ ਬੋਲ ਮਿਲੇ ਹਨ। ਸਮਕਾਲੀ ਹਕੂਮਤ ਦਾ ਜ਼ੁਲਮੀ ਰਵੱਈਆ ਬਿਨਾਂ ਕਿਸੇ ਡਰ ਭਉ ਤੋਂ ਚਿਤਰਿਤ ਹੈ। ਸਾਰ ਵਜੋਂ ਬੇਬਾਕ ਬੋਲ, ਸੁਹਜਾਤਮਕ ਢੰਗ, ਚਿੱਤ ਦ੍ਰਵਣ, ਕਾਰਣ ਤੇ ਤਰਕ ਇਕ ਦੂਜੇ ਨੂੰ ਗਲਵੱਕੜੀ ਪਾਈ ਖੜੇ ਹਨ। ਇਕ ਪਾਰਬ੍ਰਹਮ ਨਾਲ ਇਕ ਰਸ, ਇਕ ਚਿੱਤ ਇਕਮਿਕ ਹੋ ਜਾਣਾ ਇਸ ਦਾ ਆਖ਼ਰੀ ਸੰਦੇਸ਼ ਹੈ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਰਬ ਅੰਗੀ ਮਹਾਨਤਾ

ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਨਤਾ ਨੂੰ ਵਿਚਾਰਨ ਲੱਗਿਆਂ ਪੰਜ ਨੁਕਤੇ ਵਿਸ਼ੇਸ਼ ਕਰ ਕੇ ਸਾਹਮਣੇ ਆਉਂਦੇ ਹਨ :

ਪਹਿਲਾ : ਇਸ ਦਾ ਸਰਬ ਸਮਤਾ ਦਾ ਸੰਦੇਸ਼

ਦੂਜਾ : ਇਸ ਵਿਚੋਂ ਪ੍ਰਾਪਤ ਪੂਰਬਲੇ ਧਰਮ ਗ੍ਰੰਥਾਂ ਦੇ ਸੰਕੇਤ ਤੇ ਉਨ੍ਹਾਂ ਪ੍ਰਤੀ ਆਦਰ ਦੀ ਭਾਵਨਾ

ਤੀਜਾ : ਇਸ ਵਿਚ ਰੂਪਮਾਨ ਹੋਇਆ ਸੰਪਾਦਕੀ-ਵਿਧਾਨ ਜਿਸ ਵਿਚ ਸੰਗੀਤਕ ਪ੍ਰਧਾਨਤਾ ਆਪਣੇ ਆਪ ਵਿਚ ਅਸਲੋਂ ਵਿਲੱਖਣ ਹੈ

ਚੌਥਾ : ਇਸ ਦਾ ਕਲਾਤਮਕ ਪੱਖ ਜੋ ਭਾਰਤੀ ਕਾਵਿ-ਸ਼ਾਸਤ੍ਰੀ ਦਿੱਖ ਤਾਂ ਰੱਖਦਾ ਹੈ ਉਂਝ ਨਿਰੋਲ ਨਿਵੇਕਲਾ ਹੈ ।

ਪੰਜਵਾਂ : ਇਸ ਵਿਚ ਰੂਪਮਾਨ ਹੋਇਆ ਪਰੰਪਰਕ ਅਧਿਆਤਮ ਗਿਆਨ ਜੋ ਰਹੱਸਾਤਮਕ ਪੁੱਠ ਪ੍ਰਾਪਤ ਹੋਣ ਕਰ ਕੇ ਆਪਣੀ ਰੂਪਕਾਰੀ ਵਿਚ ਅਦੁੱਤੀ ਹੈ ।

ਇਹ ਵਿਸ਼ਾ ਆਪਣੇ ਆਪ ਵਿਚ ਬਹੁਤ ਵਿਸ਼ਾਲ ਹੈ ਅਤੇ ਇਹ ਸਾਧਾਰਣ ਜਗਿਆਸੂ ਦੀ ਸਮਝ ਵਿਚ ਸੌਖਾ ਆ ਜਾਵੇ ਇਸ ਲਈ ਉਪਰ ਅੰਕਿਤ ਪੰਜਾਂ ਨੁਕਤਿਆਂ ਨੂੰ ਇਕ ਇਕ ਕਰ ਕੇ ਵਿਚਾਰਨਾ ਵਧੇਰੇ ਠੀਕ ਹੋਵੇਗਾ ।

## ਸਰਬ ਸਮਤਾ

ਅਸੀਂ ਕਿੱਡੇ ਭਾਗਾਂ ਵਾਲੇ ਹਾਂ ਸਾਡੇ ਵਕਤਾਂ ਵਿਚ ਤਿੰਨ ਵੱਡੀਆਂ ਘਟਨਾਵਾਂ ਵਾਪਰੀਆਂ ਹਨ । ਪਹਿਲੀ 1999 ਦੀ 13 ਅਪ੍ਰੈਲ ਨੂੰ ਖਾਲਸਾ ਜਨਮ ਤ੍ਰੈ-ਸ਼ਤਾਬਦੀ ਆਈ । ਦੂਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ 400 ਸਾਲਾ ਪ੍ਰਕਾਸ਼ ਦਿਵਸ ਆਇਆ ਜੋ ਪਹਿਲੀ ਸਤੰਬਰ 2004 ਨੂੰ ਮਨਾਇਆ ਗਿਆ । ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਤਾ ਗੱਦੀ ਦਿਵਸ 7 ਅਕਤੂਬਰ 2008 ਵਿਚ ਵਿਚ ਵੇਖਣਾ ਨਸੀਬ ਹੋ ਰਿਹਾ ਹੈ । ਪਹਿਲੀ ਸਤੰਬਰ 1604 ਈਸਵੀ ਦਾ ਦਿਨ ਬੜਾ ਮੁਤਬਰਕ ਸੀ, ਜਿਸ ਦੇ ਨਾਲ ਗੁਰੂ-ਘਰ ਦੀ ਨਵੀਂ ਮਰਿਆਦਾ ਹੋਂਦ ਵਿਚ ਆਈ । ਗੁਰੂ ਮਹਾਰਾਜ ਦਾ ਪ੍ਰਕਾਸ਼ ਹੋਣਾ, ਉਪਰ ਚੰਦੋਆ, ਪਿੱਛੇ ਚਉਰ, ਸੋਹਣੇ ਸੁੰਦਰ ਰੁਮਾਲੇ, ਪਲੰਘ-ਪੀੜ੍ਹਾ ਆਦਿ ਸਾਮਾਨ ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਦੇ ਪ੍ਰਕਾਸ਼ ਕਰਨ ਲਈ ਲਾਜ਼ਮੀ ਹੋ ਗਿਆ । ਇਸ ਪਾਵਨ ਗ੍ਰੰਥ ਨੂੰ ਇਸ਼ਟ ਰੂਪੀ ਪਦਵੀ ਪ੍ਰਾਪਤ ਹੋਈ । ਇਹ ਸ਼ਬਦ ਗੁਰੂ ਦਾ ਅਵਤਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੈ । ਇਹ ਸਾਰੀ ਲੋਕਾਂਈ ਦਾ ਕਲਿਆਣ ਕਰਨ ਵਾਲਾ ਹੈ । ਉਤਮੋਉਤਮ ਗ੍ਰੰਥ ਹੈ । ਇਸ ਨੂੰ Living Guru ਦਾ ਦਰਜਾ ਜੋ ਸਦਾ ਹਾਜ਼ਰ-ਨਾਜ਼ਰ ਹੈ, ਦਾ ਦਰਜਾ ਪ੍ਰਾਪਤ ਹੈ । ਇਸ ਵਿਚ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਰਜ ਹੈ । ਇਸ ਤੋਂ ਇਲਾਵਾ ਗੁਰੂ ਹਰਿਗੋਬਿੰਦ ਜੀ ਨੇ ਇਸ ਵਿਚ ਅੰਕਿਤ ਬਾਈ ਵਾਰਾਂ ਵਿਚੋਂ ਕੇਵਲ ਨੌਂ ਵਾਰਾਂ ਉਪਰ ਨੌਂ ਧੁਨਾਂ ਦਰਜ ਕੀਤੀਆਂ ਹਨ । ਪਰੰਪਰਾ ਅਨੁਸਾਰ ਇਕ ਹੋਰ ਧਾਰਣਾ ਵੀ ਹੈ ਇਸ ਦੇ ਨੌਂਵੇਂ ਮਹਲੇ ਦੇ ਸਲੋਕਾਂ ਵਿਚ ਦਸਮ ਗੁਰੂ ਜੀ ਦਾ ਵੀ ਇਕ ਸਲੋਕ ਦਰਜ ਹੈ ।

ਗੁਰੂ ਸਾਹਿਬਾਨ ਦੀ ਬਾਣੀ ਤੋਂ ਇਲਾਵਾ ਇਸ ਵਿਚ ਭਾਰਤ ਦੇ ਪੰਦਰਾਂ ਸੰਤਾਂ-ਭਗਤਾਂ ਦੀ ਬਾਣੀ ਵੀ ਦਰਜ ਹੈ । ਸਰਬ ਸਾਂਝੀਵਾਲਤਾ ਦੀ ਲਹਿਰ ਜੋ ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਸ਼ੇਖੂਪੁਰਾ ਜ਼ਿਲਾ (ਹੁਣ ਪਾਕਿਸਤਾਨ) ਤੋਂ ਸ਼ੁਰੂ ਹੋਈ, ਉਹ ਗੁਰੂ ਗੋਬਿੰਦ ਸਿੰਘ ਜੀ ਨਾਲ ਨਾਂਦੇੜ, ਮਹਾਂਰਾਸ਼ਟਰ ਵਿਚ ਜਾ ਕੇ ਸਮਾਪਤ ਹੋਈ । ਗੁਰੂ ਨਾਨਕ ਦੇਵ ਜੀ ਦਾ ਜਨਮ ਪਿੰਡ ਤਲਵੰਡੀ ਹੁਣ ਨਨਕਾਣਾ ਸਾਹਿਬ ਵਿਚ 1469 ਈਸਵੀ ਵਿਚ ਹੋਇਆ । ਗੁਰੂ ਅੰਗਦ ਦੇਵ ਜੀ—ਮਤੇ ਦੀ ਸਰਾਂ ਜ਼ਿਲ੍ਹਾ ਫਿਰੋਜ਼ਪੁਰ, ਪੰਜਾਬ ਵਿਚ 1504 ਈਸਵੀ ਨੂੰ ਪੈਦਾ ਹੋਏ । ਗੁਰੂ ਅਮਰਦਾਸ ਜੀ ਪਿੰਡ ਬਾਸਰਕੇ ਜ਼ਿਲ੍ਹਾ ਅੰਮ੍ਰਿਤਸਰ ਵਿਚ 1479 ਈਸਵੀ ਨੂੰ ਜਨਮੇ । ਗੁਰੂ ਰਾਮਦਾਸ ਜੀ ਦਾ ਜਨਮ ਚੂਨਾ ਮੰਡੀ ਲਾਹੌਰ (ਹੁਣ ਪਾਕਿਸਤਾਨ) ਸੰਨ 1534 ਈਸਵੀ ਨੂੰ ਹੋਇਆ । ਗੁਰੂ ਅਰਜਨ ਦੇਵ ਜੀ ਦਾ ਜਨਮ ਗੋਇੰਦਵਾਲ, ਪੰਜਾਬ ਸੰਨ 1563 ਈਸਵੀ ਨੂੰ ਹੋਇਆ । ਗੁਰੂ ਹਰਿਗੋਬਿੰਦ ਜੀ ਦਾ ਜਨਮ ਪਿੰਡ ਵਡਾਲੀ, ਜ਼ਿਲ੍ਹਾ ਅੰਮ੍ਰਿਤਸਰ, ਪੰਜਾਬ, ਸੰਨ 1595 ਈਸਵੀ ਨੂੰ ਹੋਇਆ । ਗੁਰੂ ਤੇਗ ਬਹਾਦਰ ਜੀ ਦਾ ਜਨਮ ਅੰਮ੍ਰਿਤਸਰ ਵਿਚ ਸੰਨ 1621 ਈਸਵੀ ਨੂੰ ਹੋਇਆ । ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਪਟਨਾ, ਜ਼ਿਲ੍ਹਾ ਬਿਹਾਰ ਵਿਚ 1666 ਈਸਵੀ ਨੂੰ ਹੋਇਆ ।

ਗੁਰੂ ਸਾਹਿਬਾਨ ਦੇ ਰਿਸ਼ਤੇਦਾਰਾਂ ਵਿਚੋਂ ਇਕੋ ਇਕ ਬਾਬਾ ਸੁੰਦਰ ਜੀ ਹਨ । ਇਨ੍ਹਾਂ ਦਾ ਜਨਮ ਬਾਬਾ ਮੋਹਰੀ ਦੇ ਸਪੁੱਤਰ ਬਾਬਾ ਅਨੰਦ ਦੇ ਘਰ ਹੋਇਆ । ਇਸ ਤਰ੍ਹਾਂ ਬਾਬਾ ਸੁੰਦਰ ਗੁਰੂ ਅਮਰਦਾਸ ਜੀ ਦੇ ਪੜਪੋਤਰੇ ਹਨ । ਇਨ੍ਹਾਂ ਨੇ ਰਾਮਕਲੀ ਰਾਗ ਵਿਚ ਸਦ ਬਾਣੀ ਦਾ ਉਚਾਰਨ ਕੀਤਾ । ਗੁਰੂ ਗ੍ਰੰਥ ਸਾਹਿਬ ਵਿਚ ਕੀਰਤਨੀਆਂ ਦਾ ਸਥਾਨ ਬਹੁਤ ਉੱਚਾ ਹੈ । ਗੁਰੂ ਨਾਨਕ ਸਾਹਿਬ

ਦੇ ਸੰਗ-ਸਾਥ ਵਿਚ ਭਾਈ ਮਰਦਾਨਾ ਰਬਾਬ ਵਜਾ ਕੇ ਕੀਰਤਨ ਕਰਦਾ ਤੇ ਸੁਣਦਾ ਰਿਹਾ। ਇਸ ਦਾ ਇਕ ਸਲੋਕ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। ਭਾਈ ਸਤਾ ਅਤੇ ਬਲਵੰਡ ਗੁਰੂ ਅਰਜਨ ਦੇਵ ਜੀ ਪਾਸ ਕੀਰਤਨ ਕਰਦੇ ਸਨ। ਇਨ੍ਹਾਂ ਨੇ ਰਾਮਕਲੀ ਰਾਗ ਵਿਚ ਇਕ ਵਾਰ ਦੀ ਰਚਨਾ ਕੀਤੀ ਹੈ ਜੋ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਹੈ। ਜ਼ਾਹਿਰ ਹੈ, ਇਹ ਵੀ ਪੰਚਮ ਗੁਰੂ ਦੇ ਸਮਕਾਲੀ ਸਨ। ਕੁਲ ਮਿਲਾ ਕੇ, ਗੁਰੂ ਗ੍ਰੰਥ ਸਾਹਿਬ ਵਿਚ ਰਾਗੀਆਂ, ਰਬਾਬੀਆਂ ਜਾਂ ਮਿਰਾਸੀਆਂ ਨੂੰ ਵੀ ਉਹੋ ਆਦਰ-ਮਾਣ ਮਿਲਿਆ ਜੋ ਗੁਰੂ ਸਾਹਿਬਾਨ ਨੇ ਸਵੈ-ਰਚਿਤ ਬਾਣੀ ਤੇ ਜੋ ਇਸ ਤੋਂ ਪਹਿਲਾਂ ਹੋਏ ਗੁਰੂ ਸਾਹਿਬਾਨ ਦੀ ਬਾਣੀ ਨੂੰ ਦਿੱਤਾ।

ਹੁਣ ਹਿੰਦੁਸਤਾਨ ਦੇ ਵੱਖੋ-ਵੱਖ ਹਿੱਸਿਆਂ ਵਿਚ ਵਸੇ ਹੋਏ ਸੰਤਾਂ-ਭਗਤਾਂ ਬਾਰੇ ਜਾਣਨਾ ਵੀ ਉਚਿਤ ਹੈ। ਇਨ੍ਹਾਂ ਦੀ ਬਾਣੀ ਵੀ ਗੁਰੂ-ਤੁੱਲ ਮਾਨਤਾ ਨੂੰ ਪ੍ਰਾਪਤ ਹੈ।

1. ਭਗਤ ਜੈਦੇਵ ਦਾ ਜਨਮ 1170 ਈਸਵੀ ਬੰਗਾਲ ਵਿਚ ਹੋਇਆ।
2. ਬਾਬਾ ਸ਼ੇਖ਼ ਫ਼ਰੀਦ 1173 ਈਸਵੀ ਪਾਕਪਟਨ (ਹੁਣ ਪਾਕਿਸਤਾਨ) ਵਿਚ ਜਨਮੇ।
3. ਭਗਤ ਤ੍ਰਿਲੋਚਨ 1267 ਈ. ਬਾਰਸੀ ਜ਼ਿਲ੍ਹਾ ਸ਼ੋਲਾਪੁਰ ਵਿਚ ਹੋਇਆ।
4. ਭਗਤ ਨਾਮਦੇਵ ਦਾ ਜਨਮ 1270 ਈ. ਪਿੰਡ ਨਰਸੀ ਬਾਮਨੀ ਜ਼ਿਲ੍ਹਾ ਸਤਾਰਾ ਵਿਚ ਹੋਇਆ।
5. ਭਗਤ ਸਧਨਾ ਦਾ ਜਨਮ 13ਵੀਂ ਸਦੀ ਸੇਹਵਾਨ ਨਗਰ, ਹੈਦਰਾਬਾਦ ਸਿੰਧ ਵਿਚ ਹੋਇਆ।
6. ਭਗਤ ਰਾਮਾਨੰਦ ਦਾ ਜਨਮ 1299 ਈ. ਪ੍ਰਯਾਗ ਵਿਚ ਹੋਇਆ।
7. ਭਗਤ ਕਬੀਰ ਜੀ 1398 ਈ. ਕਾਸ਼ੀ ਬਨਾਰਸ ਵਿਚ ਜਨਮ ਹੋਇਆ।
8. ਭਗਤ ਰਵਿਦਾਸ ਜੀ 1384 ਈ. ਕਾਸ਼ੀ ਬਨਾਰਸ ਵਿਚ ਜਨਮੇ।
9. ਭਗਤ ਧੰਨਾ ਜੀ 1415 ਈ. ਪਿੰਡ ਧੁਆਨ, ਰਾਜਿਸਥਾਨ ਵਿਚ ਜਨਮੇ।
10. ਭਗਤ ਪੀਪਾ ਜੀ 1425 ਈ. ਨਾਂਗਰੇਨ ਗੜ੍ਹ ਕੋਟਾਬੂੰਦੀ ਵਿਚ ਜਨਮੇ।
11. ਭਗਤ ਸੈਣ ਜੀ 1574 ਈ. ਬਾਂਧਵਗੜ੍ਹ ਰੀਵਾ ਵਿਚ ਪੈਦਾ ਹੋਏ।
12. ਭਗਤ ਭੀਖਨ ਜੀ 1574 ਈ. ਕਾਂਕੋਰੀ ਪਰਗਣੇ ਲਖਨਊ ਵਿਚ ਜਨਮੇ।
13. ਸੰਤ ਸੂਰਦਾਸ ਜੀ 1586 ਈ. ਸੀਂਹੀ ਗਾਵ, ਦਿੱਲੀ ਮਥਰਾ ਦੇ ਵਿਚਕਾਰ ਪੈਦਾ ਹੋਏ।
14. ਭਗਤ ਬੇਣੀ 14ਵੀਂ ਸਦੀ ਵਿਚ ਪੰਜਾਬ ਜਾਂ ਮਹਾਂਰਾਸ਼ਟਰ 'ਚ ਜਨਮੇ।
15. ਪਰਮਾਨੰਦ ਜੀ ਦਾ ਜਨਮ ਕਨੌਜ ਜ਼ਿਲ੍ਹਾ ਫਰੂਖਾਬਾਦ ਵਿਚ ਹੋਇਆ।

ਸਾਫ਼ ਹੈ, ਜਿਨ੍ਹਾਂ ਸੰਤਾਂ-ਭਗਤਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੰਪਾਦਿਤ ਕੀਤੀ ਗਈ ਉਨ੍ਹਾਂ ਦਾ ਸਮਾਂ ਲਗਭਗ ਪੰਜ ਸਦੀਆਂ ਵਿਚ ਫੈਲਿਆ ਹੋਇਆ ਹੈ। ਇਹ ਸਾਰੇ ਇਕ ਪ੍ਰਾਂਤ ਦੇ ਵੀ ਨਹੀਂ। ਇਨ੍ਹਾਂ ਦੀ ਬੋਲੀ ਵੀ ਇਕ ਨਹੀਂ। ਕਮਾਲ ਤਾਂ ਇਹ ਹੈ, ਇਨ੍ਹਾਂ ਸਾਰਿਆਂ ਦੀ ਬੋਲੀ ਤਾਂ ਸਥਾਨਕ ਹੀ ਰਹੀ, ਪਰ ਲਿਪੀ ਗੁਰਮੁਖੀ ਹੋ ਗਈ। ਸਾਰੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਭੇਦ-ਭਾਵ ਰਹਿਤ, ਜ਼ਾਤ-ਪਾਤ ਦੇ ਵਖੇਵੇਂ ਤੋਂ ਰਹਿਤ, ਵਰਗ-ਰਹਿਤ, ਅਮੀਰ-ਗਰੀਬ, ਰਾਜਾ-ਰੰਕ ਅਥਵਾ ਸਭ ਤਰ੍ਹਾਂ ਦੇ ਬੰਧਨਾਂ ਤੋਂ ਮੁਕਤ ਹੋ ਕੇ ਪੰਚਮ ਗੁਰੂ ਅਰਜਨ ਦੇਵ ਜੀ ਨੇ ਸਾਰਿਆਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਕੱਤਰ ਕੀਤੀ। ਇਹੋ ਸਰਬ ਸਾਂਝੀਵਾਲਤਾ ਦਾ ਜੈਗਾਨ ਸੀ। ਸਾਰੇ ਗੁਰੂ ਸਾਹਿਬਾਨ, ਸੰਤ-ਭਗਤ, ਰਾਗੀ-ਰਬਾਬੀ, ਸਕੇ-ਸੰਬੰਧੀ ਇਕ ਸੂਤ ਪ੍ਰੋਏ ਮਣਕੇ ਵਾਂਗ ਪ੍ਰੇਮ ਦੀ ਧਾਰਾ, ਸ਼ੁੱਧ ਭਾਵਨਾ ਦੀ ਲੋਚਾ, ਪ੍ਰਭੂ ਪ੍ਰੀਤ ਦੇ ਨਗ਼ਮੇ ਇਨ੍ਹਾਂ ਸਾਰਿਆਂ ਨੇ ਬਹੁਤ ਉੱਚੇ ਸੁਰ ਵਿਚ ਗਾਏ। ਇੰਜ ਲਗਦਾ ਸੀ ਜਿਵੇਂ ਪ੍ਰਭੂ ਪ੍ਰੀਤ ਦੀ ਗੰਗਾ ਵਿਚ ਸਾਰੇ ਇਸ਼ਨਾਨ ਕਰ ਰਹੇ ਹੋਣ। ਇਸ ਦਾ ਮੂਲ ਕਾਰਣ ਸਰਬ ਸਾਂਝੀਵਾਲਤਾ ਤਾਂ ਸੀ ਹੀ ਇਹ ਰਾਸ਼ਟ੍ਰੀ ਏਕਤਾ ਨੂੰ ਵੀ ਰੂਪਮਾਨ ਕਰਦਾ ਹੈ। ਵੱਖੋ-ਵੱਖ ਪ੍ਰਾਂਤਾਂ ਵਿਚ ਰਹਿਣ ਵਾਲੇ ਸੰਤ-ਭਗਤ ਇਕੋ ਹੀ ਰਾਸ਼ਟਰ ਦੀ ਉਪਜ ਸਨ। ਉਹ ਸਾਰੇ ਹੀ ਇਕਸੁਰ ਇਕੋ ਰੱਬ ਦੇ ਸੋਹਲੇ ਗਾਉਂਦੇ ਸਨ। ਸਾਰਿਆਂ ਦੀ ਮੂਲ ਟੇਕ ਇਕੋ ਹੀ ਸੀ। ਕੋਈ ਉਸ ਨੂੰ ਖੁਦਾ ਕਹਿ ਰਿਹਾ ਸੀ, ਕੋਈ ਗੁਸਾਈਂ, ਕੋਈ ਰਾਮ, ਕੋਈ ਕ੍ਰਿਸ਼ਨ, ਕੋਈ ਰਹੀਮ ਤੇ ਕੋਈ ਦਿਆਲੂ ਕਹਿ ਰਿਹਾ ਸੀ। ਉਨ੍ਹਾਂ ਦੀ ਮੂਲ ਭਾਵਨਾ ਦੀ ਕਦਰ ਕਰਦੇ ਹੋਏ ਹੀ ਉਨ੍ਹਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਾਮਿਲ ਕਰ ਲਿਆ ਗਿਆ। ਇਸ ਤਰ੍ਹਾਂ ਸਾਰੇ ਖ਼ੁਦਾ-ਪ੍ਰਸਤ ਇਕੋ ਗ੍ਰੰਥ ਵਿਚ ਇਕੱਠੇ ਹੋ ਗਏ। ਭਾਰਤੀ ਧਰਮਾਂ ਵਿਚ ਇਕ ਅਜੇਹਾ ਧਰਮ ਉਦੈ ਹੋਇਆ ਜਿਸ ਵਿਚ ਸਰਬ ਸਮਾਨਤਾ ਅਤੇ ਸਰਬ ਸਮਰੂਪਤਾ ਦਾ ਸਥਾਨ ਸਭ ਤੋਂ ਉੱਚਾ ਸੀ। ਗੁਰੂ ਸਾਹਿਬਾਨ ਜਿਥੇ ਖ਼ੁਦ ਰੱਬ ਦੇ ਸੋਹਲੇ ਗਾਉਂਦੇ ਸਨ ਉਥੇ ਹੋਰ ਮਜ਼ਹਬਾਂ ਦੇ ਖ਼ੁਦਾ-ਪ੍ਰਸਤਾਂ ਨੂੰ ਆਪਣੇ ਤੋਂ ਘੱਟ ਨਹੀਂ ਸਨ ਸਮਝਦੇ ਸਗੋਂ ਉਨ੍ਹਾਂ ਨੂੰ ਵੀ ਆਪਣੇ ਬਰਾਬਰ ਦਾ ਸਥਾਨ ਦਿੱਤਾ। ਗੁਰੂ ਗ੍ਰੰਥ ਸਾਹਿਬ ਜੀ ਨੂੰ ਨਮਸਕਾਰ ਜਦੋਂ ਵੀ ਕੀਤੀ ਜਾਂਦੀ ਹੈ ਤਾਂ ਮੱਥਾ ਸਾਰੀ ਬਾਣੀ ਨੂੰ ਟੇਕਿਆ ਜਾਂਦਾ ਹੈ ਚਾਹੇ ਉਹ ਬਾਣੀ ਗੁਰੂ ਸਾਹਿਬਾਨ ਦੀ ਹੈ ਜਾਂ ਸੰਤ-ਭਗਤਾਂ ਦੀ ਅਥਵਾ ਡੂਮ-ਮਿਰਾਸੀਆਂ ਦੀ। ਗੁਰੂ ਗ੍ਰੰਥ ਸਾਹਿਬ ਅਨੇਕਾਂ ਮਤ-ਮਤਾਂਤਰਾਂ ਵਿਚਲੀ ਅਭੇਦਤਾ ਨੂੰ ਸਥਾਪਤ ਕਰਨ ਵਾਲਾ ਅਦੁੱਤੀ ਗ੍ਰੰਥ ਹੈ। ਧਿਆਨ ਜੋਗ ਨੁਕਤਾ ਇਹ ਹੈ, ਇਸ ਤਰ੍ਹਾਂ ਦੀ ਅਭੇਦਤਾ ਵਕਤੀ ਨਹੀਂ ਸਗੋਂ ਸਦੀਵੀ ਅਭੇਦਤਾ ਨੂੰ ਸਥਾਪਤ ਕਰਨ ਵਾਲਾ ਸਰਬ ਸ਼੍ਰੋਮਣੀ ਇਸ਼ਟ ਗ੍ਰੰਥ ਹੈ। ਗੁਰੂ

ਸਾਹਿਬ ਨੇ ਉਚੇਰੇ ਭਾਈਚਾਰੇ ਦੀ ਸਾਖ ਭਰੀ ਹੈ ਜਿਸ ਵਿਚ ਸਾਰੇ ਮਨੁੱਖ ਕਬੂਲ ਹਨ। ਉਹ ਲੋਕ ਜੋ ਆਪੋ-ਆਪਣੀ ਆਸਥਾ ਕਰ ਕੇ ਵੱਖੋ-ਵੱਖ ਨਾਵਾਂ ਨਾਲ ਉਸ ਰੱਬ ਨੂੰ ਯਾਦ ਕਰਦੇ ਹਨ। ਗੁਰੂ ਸਾਹਿਬ ਨੇ ਉਨ੍ਹਾਂ ਉਪਰ ਛਾਪ ਲਈ ਹੈ।

ਅਵਲਿ ਅਲਹੁ ਨੂਰੁ ਉਪਾਇਆ
ਕੁਦਰਤਿ ਕੇ ਸਭ ਬੰਦੇ
ਏਕ ਨੂਰ ਤੇ ਸਭੁ ਜਗੁ ਉਪਜਿਆ
ਕਉਨ ਭਲੇ ਕੋ ਮੰਦੇ
ਲੋਗਾ ਭਰਮਿ ਨ ਭੂਲਹੁ ਭਾਈ
ਖਾਲਿਕੁ ਖਲਕ ਖਲਕ ਮਹਿ ਖਾਲਿਕੁ
ਪੂਰਿ ਰਹਿਓ ਸ੍ਰਬ ਠਾਈ।ਰਹਾਉ
ਮਾਟੀ ਏਕ ਅਨੇਕ ਭਾਂਤਿ ਕਰਿ
ਸਾਜੀ ਸਾਜਨ ਹਾਰੈ
ਨਾ ਕਛੁ ਪੋਚ ਮਾਟੀ ਕੇ ਭਾਂਡੇ
ਨਾ ਕਛੁ ਪੋਚ ਕੁੰਭਾਰੈ
ਸਭ ਮਹਿ ਸਚਾ ਏਕੋ ਸੋਈ
ਤਿਸ ਕਾ ਕੀਆ ਸਭੁ ਕਛੁ ਹੋਈ

(ਅੰਗ 1349)

ਸਭ ਤੋਂ ਪਹਿਲਾਂ ਪਾਰਬ੍ਰਹਮ ਨੇ ਆਪਣੇ ਆਪ ਨੂੰ ਇਕ ਨੂਰ-ਰੂਪ ਵਿਚ ਪ੍ਰਗਟ ਕੀਤਾ। ਉਸੇ ਤੋਂ ਸਾਰੀ ਕੁਦਰਤ ਤੇ ਬੰਦੇ ਪੈਦਾ ਹੋਏ। ਸਾਰੇ ਬੰਦੇ ਇਕੋ ਨੂਰ ਤੋਂ ਹੀ ਪੈਦਾ ਹੋਏ। ਭਲੇ ਕੌਣ ਤੇ ਬੁਰੇ ਕੌਣ ਅਥਵਾ ਬੁਰਾ-ਭਲਾ ਮਨੁੱਖ ਦੀ ਕੀਤੀ ਹੋਈ ਵੰਡ ਹੈ, ਉਸ ਨੇ ਤਾਂ ਸਭ ਇਕੋ ਜੇਹੇ ਹੀ ਬਣਾ ਕੇ ਭੇਜੇ ਹਨ। ਲੋਕੋ! ਭਰਮ ਦਾ ਸ਼ਿਕਾਰ ਨਾ ਹੋਵੋ ਲੁਕਾਈ ਵਿਚ ਹੀ ਰੱਬ ਹੈ ਤੇ ਰੱਬ ਵਿਚ ਵੀ ਲੁਕਾਈ, ਉਹ ਤਾਂ ਸਭ ਥਾਵਾਂ 'ਤੇ ਵਿਆਪਕ ਹੈ। ਇਥੇ ਘੁਮਿਆਰ ਦੀ ਮਿਸਾਲ ਦਿੱਤੀ ਗਈ ਹੈ। ਰੱਬ ਨੇ ਸਭ ਜੀਵਾਂ ਨੂੰ ਇਕੋ ਤਰ੍ਹਾਂ ਹੀ ਬਣਾ ਕੇ ਭੇਜਿਆ ਹੈ। ਘੁਮਿਆਰ ਅਥਵਾ ਰੱਬੀ ਮਿੱਟੀ ਵਿਚ ਕੋਈ ਨੁਕਸ ਨਹੀਂ। ਉਹ ਪਰਮਾਤਮਾ ਸਾਰਿਆਂ ਵਿਚ ਰਮਿਆ ਹੋਇਆ ਹੈ। ਉਸੇ ਦਾ ਕੀਤਾ ਹੀ ਸਾਰੇ ਜਗਤ ਦਾ ਪਸਾਰਾ ਹੈ।

ਅੰਤ ਵਿਚ, ਇਹ ਕਿਹਾ ਜਾ ਸਕਦਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੁਸਲਮਾਨ ਸੰਤ ਵੀ ਸ਼ਾਮਲ ਹਨ, ਛੋਟੀਆਂ ਜਾਤਾਂ ਵਾਲੇ ਸੰਤ-ਭਗਤ ਵੀ। ਖ਼ਾਸ ਕਰ ਕੇ ਜਿਨ੍ਹਾਂ ਦਾ ਉਸ ਵੇਲੇ ਸਮਾਜ ਬਹੁਤ ਨਿਰਾਦਰ ਕਰਦਾ ਸੀ। ਉਹ ਉੱਚੀਆਂ ਸ਼੍ਰੇਣੀਆਂ ਨਾਲ ਜੁੜੇ ਬ੍ਰਾਹਮਣ ਵਰਗ ਦੇ ਸੰਤ ਵੀ ਸ਼ਾਮਲ ਹਨ। ਸ੍ਰੀ

ਗੁਰੂ ਗ੍ਰੰਥ ਸਾਹਿਬ ਇਕੋ ਵੇਲੇ ਸਰਬਸਮਤਾ, ਸਰਬ ਸਾਂਝੀਵਾਲਤਾ ਦਾ ਜੈਕਾਰ ਕਰਦਾ ਹੈ ਤੇ ਨਾਲ ਹੀ ਰਾਸ਼ਟਰੀ ਏਕਤਾ ਨੂੰ ਵੀ ਰੂਪਮਾਨ ਕਰਨ ਵਾਲਾ ਇਕੋ-ਇਕ ਧਰਮ ਗ੍ਰੰਥ ਹੈ । ਅਜੇਹੇ ਉੱਤਮੋ-ਉੱਤਮ ਗ੍ਰੰਥ ਦਾ ਪਹਿਲਾ ਪ੍ਰਕਾਸ਼ ਦਿਵਸ ਤੇ ਗੁਰਤਾ ਗੱਦੀ ਦਿਵਸ ਮਨਾਉਣ ਦੇ ਅਵਸਰ ਦੁਨੀਆਂ ਨੂੰ ਨਸੀਬ ਹੋਏ ਹਨ । ਇਸ ਲਈ ਉਸ ਅਕਾਲਪੁਰਖ ਦਾ ਕੋਟਾਨਕੋਟ ਸ਼ੁਕਰ ਹੈ ।

## 2. ਪੂਰਬਲੇ ਧਰਮ ਗ੍ਰੰਥਾਂ ਦੇ ਸੰਕੇਤ

ਪੂਰਬਲੇ ਧਰਮ ਗ੍ਰੰਥਾਂ ਦੇ ਅੰਤਰਗਤ ਭਾਰਤੀ ਅਧਿਆਤਮ ਦੇ ਪਰੰਪਰਕ ਧਰਮ ਗ੍ਰੰਥਾਂ ਦੀ ਗਣਨਾ ਕੀਤੀ ਜਾ ਸਕਦੀ ਹੈ ਜਿਸ ਦੇ ਅਧੀਨ ਵੇਦ, ਸ਼ਾਸਤਰ, ਪੁਰਾਣ, ਸਿੰਮ੍ਰਤੀਆਂ ਆਦਿ ਆ ਜਾਂਦੀਆਂ ਹਨ । ਗੁਰੂ ਸਾਹਿਬਾਨ ਦੀ ਬਾਣੀ ਵਿਚ ਇਨ੍ਹਾਂ ਗ੍ਰੰਥਾਂ ਦੇ ਸੰਕੇਤ ਅਕਸਰ ਆ ਜਾਂਦੇ ਹਨ । ਗੁਰੂ ਸਾਹਿਬਾਨ ਆਪਣੀ ਅਧਿਆਤਮਕ ਗਿਆਨ ਪਰੰਪਰਾ ਤੋਂ ਟੁੱਟੇ ਹੋਏ ਨਹੀਂ ਸਗੋਂ ਉਨ੍ਹਾਂ ਦੀ ਇਹ ਵਡਿੱਤਣ ਹੈ ਕਿ ਉਹ ਹਰ ਧਰਮ ਦੇ ਪ੍ਰਤੀ ਆਦਰ ਦੀ ਭਾਵਨਾ ਰੱਖਦੇ ਹਨ । ਅੱਜ ਸਾਡਾ ਨਜ਼ਰੀਆ ਤੰਗਦਿਲੀ ਵਾਲਾ ਹੁੰਦਾ ਜਾਂਦਾ ਹੈ । ਕਈ ਵੇਰਾਂ ਇਹ ਪ੍ਰਸ਼ਨ ਕੀਤਾ ਜਾਂਦਾ ਹੈ ਵੇਦ-ਪੁਰਾਣ ਹਿੰਦੂ ਧਰਮ ਗ੍ਰੰਥ ਹਨ । ਸਾਡਾ ਆਪਣਾ ਕੀ ਹੈ ? ਇਤਨਾ ਤਾਂ ਸਪੱਸ਼ਟ ਹੀ ਹੈ ਕਿ ਸਾਡਾ ਆਪਣਾ ਤਾਂ ਕੇਵਲ ਅਕਾਲ ਪੁਰਖ ਹੀ ਹੈ । ਉਂਞ ਇਨ੍ਹਾਂ ਗ੍ਰੰਥਾਂ ਦੇ ਸੰਕੇਤ ਬਾਣੀ ਵਿਚ ਅਨੇਕ ਵਾਰ ਆਉਂਦੇ ਹਨ । ਇਨ੍ਹਾਂ ਨੂੰ ਮਹਲਾ-ਕ੍ਰਮ ਵਿਚ ਰੱਖ ਕੇ ਵਾਚਣਾ ਉਚਿਤ ਹੋਵੇਗਾ ।

ਮਹਲਾ ੧

(ੳ) **ਚਉਥਿ ਉਪਾਏ ਚਾਰੇ ਬੇਦਾ ਖਾਣੀ ਚਾਰੇ ਬਾਣੀ ਭੇਦਾ**
**ਅਸਟ ਦਸਾ ਖਟੁ ਤੀਨਿ ਉਪਾਏ ਸੋ ਬੂਝੈ ਜਿਸੁ ਆਪਿ ਬੁਝਾਏ**
(ਅੰਗ 839)

**ਅਰਥ** : ਚਾਰੇ ਵੇਦ : ਰਿਗ, ਸਾਮ, ਯਜੁਰ ਤੇ ਅਥਰਵ ਪਾਰਬ੍ਰਹਮ ਨੇ ਆਪ ਹੀ ਪੈਦਾ ਕੀਤੇ ।

ਚਾਰ ਖਾਣੀਆਂ : ਅੰਡਜ, ਜੇਰਜ, ਸੇਤਜ ਉਤਭੁਜ ਵੀ ਉਸੇ ਨੇ ਪੈਦਾ ਕੀਤੀਆਂ ਹਨ ।

ਚਾਰ ਬਾਣੀਆਂ : ਪਰਾ, ਪਸ਼ਯੰਤੀ, ਮਧਮਾ ਤੇ ਬੈਖਰੀ ਵੀ ਉਸੇ ਨੇ ਬਣਾਈਆਂ ਅਸਟ ਦਸ—18 ਪੁਰਾਣ, ਖਟ, —ਛੇ ਸ਼ਾਸਤਰ, ਤੀਨ ਗੁਣ—ਰਜੋ, ਤਮੋ ਤੇ ਸਤੋ ਇਹ ਸਾਰਾ ਕੁਝ ਉਸ ਰੱਬ ਨੇ ਆਪ ਹੀ ਬਣਾਇਆ ਹੈ ।

(ਅ) ਬ੍ਰਹਮੇ ਦਿਤੇ ਵੇਦ, ਪੂਜਾ ਲਾਇਆ (ਅੰਗ 1279)

ਗੁਰੂ ਨਾਨਕ ਸਾਹਿਬ ਦੀ ਜ਼ਬਾਨੀ ਰੱਬ ਨੇ ਖ਼ੁਦ ਆਪ ਚਾਰ ਵੇਦ ਬ੍ਰਹਮਾ ਨੂੰ ਦਿੱਤੇ । ਇਸ ਤੱਥ ਦੀ ਪ੍ਰੋੜ੍ਹਤਾ ਗੁਰੂ ਅਮਰਦਾਸ ਜੀ ਨੇ ਵੀ ਕੀਤੀ ਹੈ :

ਮਹਲਾ ੩

(ੳ) ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ

(ਅੰਗ 422)

ਗਿਆਨ ਰੂਪੀ ਮਤ ਵੀ ਉਸ ਨੇ ਆਪ ਹੀ ਦਿੱਤੀ :

(ਅ) ਆਪੇ ਸ੍ਰਿਸਟਿ ਸਭ ਸਾਜੀਅਨੁ ਆਪ ਮਤਿ ਦੀਨੀ
ਸਿਮ੍ਰਿਤਿ ਸਾਸਤ ਸਾਜੀਅਨੁ ਪਾਪ ਪੁੰਨ ਗਣਤ ਗਣੀਨੀ

(ਅੰਗ 949)

ਅਜੇਹੀ ਗਿਆਨ ਮਤ ਨੂੰ ਸਮਝਣ ਲਈ 26 ਸਿੰਮ੍ਰਤੀਆਂ, ਛੇ ਸ਼ਾਸਤਰ ਹੋਂਦ ਵਿਚ ਆਏ ਜਿਨ੍ਹਾਂ ਨੂੰ ਮੱਦੇ-ਨਜ਼ਰ ਰੱਖ ਕੇ ਪਾਪ-ਪੁੰਨ ਉਪਰ ਵਿਚਾਰ ਹੋਣ ਲੱਗੀ । ਪੰਚਮ ਗੁਰੂ ਨੇ ਇਸ ਨੂੰ ਹੋਰ ਸਪੱਸ਼ਟਤਾ ਪ੍ਰਦਾਨ ਕੀਤੀ :

(ੳ) ਓਅੰਕਾਰਿ ਉਤਪਾਤੀ ਕੀਆ ਦਿਨਸੁ ਸਭ ਰਾਤੀ
ਵਣੁ ਤ੍ਰਿਭਵਣ ਪਾਣੀ, ਚਾਰ ਬੇਦ, ਚਾਰੇ ਖਾਣੀ
ਖੰਡ ਦੀਪ ਸਭਿ ਲੋਆ, ਏਕ ਕਵਾਵੈ ਤੇ ਸਭਿ ਹੋਆ

(ਅੰਗ 1003)

ਉਸ ਅਕਾਲ ਨੇ 'ਓਅੰਕਾਰ' ਦੇ ਬੋਲ ਰਾਹੀਂ ਸਾਰਾ ਪਾਸਾਰ ਸਿਰਜਿਆ । ਜਿਸ ਵਿਚ ਦਿਨ ਰਾਤ, ਬਨਸਪਤੀ, ਪਾਣੀ, ਚਾਰ ਵੇਦ, ਚਾਰੇ ਖਾਣੀਆਂ, ਨੌਂ ਖੰਡ, ਸਤ ਦੀਪ ਤੇ ਤਿੰਨ ਲੋਕ, ਸਮਾ ਜਾਂਦੇ ਹਨ ।

ਗੁਰੂ ਸਾਹਿਬ ਨੇ ਜਿਥੇ ਵੇਦ ਆਦਿ ਦੀ ਸਿਰਜਣਾ ਲਈ ਸੰਕੇਤ ਦਿੱਤੇ ਹਨ ਉਥੇ ਇਨ੍ਹਾਂ ਦੀ ਵਰਤੋਂ ਉਪਰੰਤ ਜੋ ਫਲ ਪ੍ਰਾਪਤ ਹੁੰਦਾ ਹੈ, ਉਸ ਨੂੰ ਵੀ ਸਾਰੇ ਗੁਰੂ ਸਾਹਿਬਾਨ ਨੇ ਦ੍ਰਿੜ ਕਰਵਾਇਆ ਹੈ ।

ਮਹਲਾ ੧

(ੳ) ਦੀਵਾ ਬਲੈ ਅੰਧੇਰਾ ਜਾਇ ਬੇਦ ਪਾਠ ਮਤਿ ਪਾਪਾ ਖਾਇ

(ਅੰਗ 791)

(ਅ) ਬੇਦੁ ਪੁਕਾਰੈ ਭਗਤਿ ਸਰੋਤਿ ਸੁਣ ਸੁਣ ਮਾਨੈ ਵੇਖੈ ਜੋਤਿ
ਸਾਸਤ ਸਿਮ੍ਰਿਤਿ ਨਾਮੁ ਦ੍ਰਿੜਾਮੰ ਗੁਰਮੁਖਿ ਸਾਂਤ ਊਤਮ ਕਰਮੰ

(ਅੰਗ 831)

(ੲ) ਬੇਦ ਵਖਾਣਿ ਕਹਹਿ ਇਕੁ ਕਹੀਐ
ਓਹੁ ਬੇਅੰਤੁ ਅੰਤੁ ਕਿਨਿ ਲਹੀਐ (ਅੰਗ 1188)

ਗੁਰੂ ਅਮਰਦਾਸ ਜੀ ਨੇ ਹੋਰ ਖੁਲਾਸਾ ਕੀਤਾ ਹੈ ।

(ੳ) ਚਾਰੇ ਕੁੰਡਾ ਭਵਿ ਥਕੇ ਅੰਦਰਿ ਤਿਖ ਤਤੇ
ਸਿਮ੍ਰਿਤਿ ਸਾਸਤ ਨ ਸੋਧਨੀ ਮਨਮੁਖ ਵਿਗੁਤੇ
(ਅੰਗ 1093)

ਗੁਰੂ ਰਾਮਦਾਸ ਜੀ ਨੇ ਇਸੇ ਤੱਥ ਨੂੰ ਦ੍ਰਿੜ੍ਹਾਇਆ ਹੈ :

(ੳ) ਨਾਮੁ ਜਪਹੁ ਨਾਮੇ ਗਤਿ ਪਾਵਹੁ
ਸਿਮ੍ਰਿਤਿ ਸਾਸਤ੍ਰ ਨਾਮੁ ਦ੍ਰਿੜਾਇਆ (ਅੰਗ 834)

(ਅ) ਦਸ ਅਠ, ਚਾਰਿ ਵੇਦ ਸਭਿ ਪੂਛਹੁ
ਜਨ ਨਾਮ ਨਾਮੁ ਛਡਾਈ ਜੀਉ (ਅੰਗ 998)

(ੲ) ਬਿਨੁ ਸਤਸੰਗ ਸੁਖੁ ਕਿਨੈ ਨ ਪਾਇਆ
ਜਾਇ ਪੁਛਹੁ ਬੇਦ ਬੀਚਾਰੁ (ਅੰਗ 1200)

ਗੁਰੂ ਅਰਜਨ ਦੇਵ ਜੀ ਨੇ ਉਪਰ ਸੰਕੇਤਕ ਗ੍ਰੰਥਾਂ ਦੇ ਵਿਚਾਰ ਉਪਰੰਤ ਫਲ ਜੋ ਜਗਿਆਸੂ ਨੂੰ ਪ੍ਰਾਪਤ ਹੁੰਦਾ ਹੈ, ਉਸ ਨੂੰ ਖ਼ਾਸੇ ਵਿਸਥਾਰ ਸਹਿਤ ਬਾਣੀ ਵਿਚ ਦਰਸਾਇਆ ਹੈ ।

(ੳ) ਬੇਦ ਸਿੰਮ੍ਰਿਤਿ ਕਥੈ ਸਾਸਤ੍ਰ, ਭਗਤ ਕਰਹਿ ਬੀਚਾਰੁ
ਮੁਕਤਿ ਪਾਈਐ ਸਾਧ ਸੰਗਤਿ, ਬਿਨਸਿ ਜਾਇ ਅੰਧਾਰੁ
(ਅੰਗ 675)

(ਅ) ਬੇਦ ਬਖਿਆਨ ਕਰਤ ਸਾਧੂ ਜਨ
ਭਾਗ ਹੀਨ ਸਮਝਤ ਨਹੀਂ ਖਲੁ (ਅੰਗ 717)

(ੲ) ਪੂਰਨ ਪੁਰਖ ਅਚੁਤ ਅਬਿਨਾਸੀ
ਜ਼ਸ ਵੇਦ ਪੁਰਾਣੀ ਗਾਇਆ (ਅੰਗ 783)

(ਸ) ਸਿਮ੍ਰਿਤਿ ਸਾਸਤ੍ਰ ਬੇਦ ਪੁਰਾਣ
ਪਾਰਬ੍ਰਹਮ ਕਾ ਕਰਹਿ ਵਖਿਆਣ (ਅੰਗ 687)

(ਹ) ਅਠ ਦਸ ਬੇਦ ਸੁਨੇ ਕਹ ਡੋਰਾ
ਕੋਟਿ ਪ੍ਰਗਾਸ ਨ ਦਿਸੈ ਅੰਧੇਰਾ (ਅੰਗ 892)

(ਕ) ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ
ਇਹ ਬਾਣੀ ਰਸਨਾ ਭਾਖੀ
ਜਪਿ ਹਰਿ ਨਾਮੁ ਨਾਨਕ ਨਿਸਤਰੀਐ
ਹੋਰ ਦੁਤੀਆ ਬਿਰਥੀ ਸਾਖੀ (ਅੰਗ 1227)

(ਖ) ਕਲਿ ਮੈ ਏਕੁ ਨਾਮੁ ਕਿਰਪਾ ਨਿਧਿ ਜਾਹਿ ਜਪੈ ਗਤਿ ਪਾਵੈ
ਅਉਰ ਧਰਮ ਤਾਕੈ ਸਮਿ ਨਾਹਿਨ ਇਹ ਬਿਧਿ ਬੇਦੁ ਬਤਾਵੈ ॥
(ਅੰਗ 632)

ਜ਼ਾਹਿਰ ਹੈ, ਗੁਰੂ ਸਾਹਿਬਾਨ ਨਾ ਕੇਵਲ ਇਨ੍ਹਾਂ ਗ੍ਰੰਥਾਂ ਦੀ ਉਤਪਤੀ ਬਾਰੇ ਸੰਕੇਤ ਕਰਦੇ ਹਨ ਬਲਕਿ ਬਾਰੰਬਾਰ ਇਹ ਸਪੱਸ਼ਟ ਕੀਤਾ ਹੈ ਕਿ ਇਹ ਦੈਵੀ ਗਿਆਨ ਨਾਲ ਓਤਪ੍ਰੋਤ ਹਨ। ਇਨ੍ਹਾਂ ਦੀ ਪਾਠ-ਵਿਚਾਰ ਜੋ ਨਾਮ ਬਾਰੇ ਕੀਤੀ ਗਈ ਹੈ ਉਸ ਅਨੁਸਾਰ ਚਲ ਕੇ ਹੀ ਅਗਿਆਨਤਾ ਦੇ ਅੰਧੇਰੇ ਨੂੰ ਦੂਰ ਕਰ ਕੇ ਗਿਆਨ ਦੀ ਰੌਸ਼ਨੀ ਪ੍ਰਾਪਤ ਕੀਤੀ ਜਾ ਸਕਦੀ ਹੈ।

ਅੰਤ ਵਿਚ ਉਲੇਖ ਕਰਨਾ ਉਚਿਤ ਹੈ ਗੁਰੂ ਸਾਹਿਬਾਨ ਨੇ ਜਿਥੇ ਹਿੰਦੂ ਧਰਮ ਗ੍ਰੰਥਾਂ ਦੇ ਸੰਕੇਤ ਬਾਣੀ-ਸਿਰਜਣਾ ਰਾਹੀਂ ਦਿੱਤੇ ਹਨ ਉਥੇ ਇਸਲਾਮੀ ਗ੍ਰੰਥਾਂ ਦੇ ਸੰਕੇਤ ਵੀ ਪ੍ਰਾਪਤ ਹਨ :

ਬੇਦ ਕਤੇਬ ਸਿਮ੍ਰਿਤਿ ਸਭ ਸਾਸਤ (ਅੰਗ 747)

ਹਿੰਦੂ ਧਰਮ ਨਾਲ ਸੰਬੰਧਿਤ ਮੁਖ ਗ੍ਰੰਥ 'ਵੇਦ' ਨਾਮ ਨਾਲ ਪੁਕਾਰੇ ਜਾਂਦੇ ਹਨ। ਇਸੇ ਤਰ੍ਹਾਂ ਸਾਮੀ ਮਜ਼ਹਬਾਂ ਦੀਆਂ ਪਵਿੱਤਰ ਕਿਤਾਬਾਂ 'ਕਿਤੇਬ' ਕਹੀਆਂ ਜਾਂਦੀਆਂ ਹਨ। ਇਹ ਗਿਣਤੀ ਵਿਚ ਚਾਰ ਹਨ : ਤੌਰੇਤ, ਜ਼ਬੂਰ, ਇੰਜੀਲ ਤੇ ਕੁਰਾਨ।

ਤੌਰੇਤ ਹਜ਼ਰਤ ਮੂਸਾ ਨਾਲ ਸੰਬੰਧਿਤ ਹੈ, ਜ਼ਬੂਰ ਹਜ਼ਰਤ ਦਾਊਦ, ਇੰਜੀਲ (ਬਾਈਬਲ) ਈਸਾ ਮਸੀਹ ਅਤੇ ਕੁਰਾਨ ਸ਼ਰੀਫ਼ ਹਜ਼ਰਤ ਮੁਹੰਮਦ ਸਾਹਿਬ ਦੇ ਇਲਹਾਮੀ ਬਚਨਾਂ ਨਾਲ ਸੰਬੰਧਿਤ ਹੈ। ਤੌਰੇਤ ਅਤੇ ਜ਼ਬੂਰ ਯਹੂਦੀਆਂ ਦੇ, ਬਾਈਬਲ ਈਸਾਈਆਂ ਦੀ ਅਤੇ ਕੁਰਾਨ ਸ਼ਰੀਫ਼ ਮੁਸਲਮਾਨਾਂ ਦੇ ਪੂਜਨੀਕ ਧਰਮ ਗ੍ਰੰਥ ਹਨ। ਇਹ ਇਨ੍ਹਾਂ ਨੂੰ ਇਲਹਾਮੀ ਗ੍ਰੰਥ ਮੰਨਦੇ ਹਨ ਜਿਸ ਦਾ ਭਾਵ ਹੈ, ਇਹ ਧਾਰਮਿਕ ਗਿਆਨ ਸਿੱਧਾ ਖ਼ੁਦਾ ਕੋਲੋਂ ਪ੍ਰਾਪਤ ਹੋਇਆ ਹੈ। ਇਨ੍ਹਾਂ ਗ੍ਰੰਥਾਂ ਨਾਲ ਸਤਿਕਾਰ ਦੀ ਭਾਵਨਾ ਜੁੜੀ ਹੋਈ ਹੈ। ਮਿਸਾਲ ਵਜੋਂ :

(ੳ) ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥

(ਅੰਗ 1350)

(ਅ) ਵੇਦ ਕਤੇਬ ਇਫਤਰਾ ਭਾਈ, ਦਿਲ ਕਾ ਫਿਕਰੁ ਨ ਜਾਇ
ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ ॥

(ਅੰਗ 727)

## 3. ਸੰਪਾਦਕੀ-ਵਿਧਾਨ

ਗੁਰੂ ਗ੍ਰੰਥ ਸਾਹਿਬ ਦਾ ਸੰਪਾਦਕੀ-ਵਿਧਾਨ ਅਸਲੋਂ ਵਿਲੱਖਣ ਹੈ। ਇਸ ਵੱਡ ਆਕਾਰੇ ਗ੍ਰੰਥ ਨੂੰ ਸਮਝਣ ਦੇ ਸੌਖ ਲਈ ਕੁਝ ਨੁਕਤਿਆਂ ਹੇਠ ਵੰਡ ਕੇ ਵਿਚਾਰਿਆ ਜਾ ਸਕਦਾ ਹੈ। ਮਸਲਨ :

1. ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰ
2. " " " ਦੀ ਬਾਣੀ ਦਾ ਅੰਕਣ-ਪ੍ਰਬੰਧ

3. " " " ਦਾ ਮੰਗਲ-ਪ੍ਰਬੰਧ
4. " " " ਦਾ ਰਾਗ-ਪ੍ਰਬੰਧ
5. " " " ਦਾ ਅੰਕ-ਪ੍ਰਬੰਧ
6. " " " ਦਾ ਸਿਰਲੇਖ-ਪ੍ਰਬੰਧ
7. " " " ਦਾ ਘਰ-ਪ੍ਰਬੰਧ
8. " " " ਦਾ ਰਹਾਉ-ਪ੍ਰਬੰਧ
9. " " " ਦੀਆਂ ਲੋਕ-ਸ਼ੈਲੀਆਂ ਦਾ ਪ੍ਰਬੰਧ
10. " " " ਦਾ ਛੰਦ-ਪ੍ਰਬੰਧ
11. " " " ਦੀ ਰਾਗ ਮੁਕਤ ਰਚਨਾ ਦਾ ਪ੍ਰਬੰਧ ।

ਦਰਅਸਲ, ਇਹ ਸਾਰੇ ਨੁਕਤੇ ਵੱਖੋ-ਵੱਖ ਲੇਖ ਦੀ ਮੰਗ ਕਰਦੇ ਹਨ ਪਰ ਇਥੇ ਤਾਂ ਸੰਖੇਪ ਜਿਹਾ ਵੇਰਵਾ ਹੀ ਪੇਸ਼ ਕੀਤਾ ਜਾ ਸਕੇਗਾ ।

ਬਾਣੀਕਾਰਾਂ ਦਾ ਵੇਰਵਾ ਸਰਬਸਮਤਾ ਦੇ ਟਾਪਕ ਅਧੀਨ ਦੇ ਦਿੱਤਾ ਗਿਆ ਹੈ । ਹੁਣ ਕ੍ਰਮਵਾਰ ਵਿਚਾਰ ਕਰਨੀ ਉਚਿਤ ਹੈ ।

### *ਬਾਣੀ ਦਾ ਅੰਕਣ-ਪ੍ਰਬੰਧ*

ਗੁਰੂ ਅਰਜਨ ਦੇਵ ਜੀ ਨੇ ਬਾਣੀਕਾਰ ਵਿਸ਼ੇਸ਼ ਨੂੰ ਜਾਣਨ ਲਈ ਦੋ-ਤਿੰਨ ਤਰੀਕੇ ਅਪਨਾਏ ਹਨ । ਗੁਰੂ ਸਾਹਿਬਾਨ ਲਈ ਕ੍ਰਮਵਾਰ ਮਹਲਾ-ਸੰਕੇਤ ਬਾਣੀ ਦੇ ਆਰੰਭ ਵਿਚ ਹੀ ਦੇ ਦਿੱਤਾ ਗਿਆ ਹੈ ਤੇ ਸ਼ਬਦ ਦੇ ਅਖ਼ੀਰ 'ਤੇ ਨਾਨਕ ਪਦ ਦੀ ਵਰਤੋਂ ਗੁਰੂ ਜੋਤ ਦੇ ਸੰਕਲਪ ਨੂੰ ਦ੍ਰਿੜ੍ਹ ਕਰਦਾ ਹੈ । ਗੁਰੂ ਘਰ ਦੇ ਰਾਗੀ, ਰਬਾਬੀ ਤੇ ਸੰਤ-ਭਗਤ ਸਭ ਦੇ ਨਾਮ ਰਚਨਾ ਦੇ ਅਰੰਭ ਵਿਚ ਹੀ ਦੇ ਦਿੱਤੇ ਗਏ ਹਨ । ਇਹ ਦੂਸਰੀ ਵਿਧੀ ਹੈ । ਤੀਸਰੀ ਵਿਧੀ ਭੱਟ-ਬਾਣੀ ਵਿਚ ਵਰਤੀ ਗਈ ਹੈ । ਸਵਈਏ ਸ੍ਰੀ ਮੁਖਵਾਕ ਤੇ ਭੱਟਾਂ ਦੇ ਸਵਈਏ ਮਹਲੇ ਪਹਲੇ ਕੇ, ਦੂਜੇ ਕੇ, ਤੀਜੇ ਕੇ, ਚਉਥੇ ਕੇ ਅਤੇ ਪੰਜਵੇਂ ਕੇ ਨਾਲ ਸੰਕੇਤਕ ਹਨ । ਪੂਰੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਇਕੱਤੀ ਰਾਗਾਂ ਵਿਚ ਦਰਜ ਹੈ । ਇਸ ਪਾਵਨ ਗ੍ਰੰਥ ਦਾ ਆਰੰਭ ਨਿੱਤਨੇਮ ਦੀਆਂ ਬਾਣੀਆਂ ਨਾਲ ਹੋਇਆ ਤੇ ਸਮਾਪਤੀ ਰਾਗੁਮਕਤ ਬਾਣੀਆਂ ਨਾਲ । ਰਾਗ ਬੱਧ ਬਾਣੀਆਂ ਰਾਗ-ਵਿਸ਼ੇਸ਼ ਦੇ ਨਾਮ ਨਾਲ ਜਾਣੀਆਂ ਜਾਂਦੀਆਂ ਹਨ ਪਰ ਰਾਗਮੁਕਤ ਬਾਣੀਆਂ ਕਾਵਿ ਛੰਦ ਨਾਲ ਪ੍ਰਸਿੱਧ ਹਨ ਜਿਵੇਂ ਸਲੋਕ ਸਹਸਕ੍ਰਿਤੀ, ਸਲੋਕ ਕਬੀਰ ਜੀ ਆਦਿ । ਬਾਣੀ ਅੰਕਿਤ ਕਰਦੇ ਸਮੇਂ ਗੁਰੂ ਸਾਹਿਬ ਨੂੰ ਕ੍ਰਮਵਾਰ ਮਹਲਾ-ਸੰਕੇਤ ਨਾਲ ਪ੍ਰਥਮ ਸਥਾਨ ਪ੍ਰਾਪਤ ਹੈ । ਉਸ ਤੋਂ ਬਾਅਦ ਸੰਤ-ਭਗਤ ਬਾਣੀ ਦਰਜ ਹੈ । ਰਚਨਾ-ਰੂਪ ਦੀ ਦ੍ਰਿਸ਼ਟੀ ਤੋਂ ਪਦਾ ਬਾਣੀ ਜਿਸ ਦੇ ਅਧੀਨ ਇਕ ਪਦਾ, ਦੁਪਦਾ, ਤਿਪਦਾ, ਚਉਪਦਾ ਆਦਿ ਦਰਜ ਹਨ । ਇਸ ਤੋਂ ਬਾਅਦ ਅਸਟਪਦੀਆਂ । ਫ਼ਿਰ ਛੰਤ

ਬਾਣੀ, ਉਸ ਤੋਂ ਬਾਅਦ ਲੋਕ ਰੂਪ, ਫਿਰ ਲੰਮੀਆਂ ਬਾਣੀਆਂ, ਅਖ਼ੀਰ ਤੇ ਵਾਰਾਂ, ਸਭ ਤੋਂ ਅਖ਼ੀਰ ਤੇ ਸੰਤ-ਬਾਣੀ ਅੰਕਿਤ ਹੈ । ਰਾਗਮੁਕਤ ਬਾਣੀ ਵੀ ਮਹਲਾ-ਕ੍ਰਮ ਅਨੁਸਾਰ ਦਰਜ ਹੈ । ਅੰਤ ਵਿਚ ਰਾਗਮਾਲਾ ਹੈ ਜਿਸ ਉਤੇ ਕਿਸੇ ਵੀ ਬਾਣੀਕਾਰ ਦਾ ਨਾਮ ਦਰਜ ਨਹੀਂ । ਇਹ ਰਾਗ ਘਰਾਣਿਆਂ ਦੀ ਸੰਕੇਤਕ ਹੈ ।

## *ਮੰਗਲ ਪ੍ਰਬੰਧ*

ਇਹ ਗਿਣਤੀ ਵਿਚ ਪੰਜ ਹਨ । ਇਹ ਸਾਰੇ ਇਕ ਅਕਾਲਪੁਰਖ ਦੀ ਸਰਬੋਤਮ ਹਸਤੀ ਦਾ ਜੈਗਾਨ ਕਰਦੇ ਹਨ । ਵੰਨਗੀਆਂ ਇਸ ਪ੍ਰਕਾਰ ਹਨ :

(ੳ) ੧ਓ

(ਅ) ੧ਓ ਸਤਿਗੁਰ ਪ੍ਰਸਦਿ

(ੲ) ੧ਓ ਸਤਿਨਾਮੁ ਗੁਰਪ੍ਰਸਾਦਿ

(ਸ) ੧ਓ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ

(ਹ) ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ

ਇਹ ਸਾਰੇ ਬ੍ਰਹਮ ਦੇ ਸਰੂਪ ਲੱਛਣਾਂ ਦਾ ਬੋਧ ਕਰਾਉਂਦੇ ਹਨ । ਇਹ ਬਾਣੀ ਰਚਨਾ-ਵਿਸ਼ੇਸ਼ ਦੇ ਆਰੰਭ ਵਿਚ ਦਰਜ ਕੀਤੇ ਜਾਂਦੇ ਹਨ । ਇਨ੍ਹਾਂ ਸਾਰਿਆਂ ਦੀ ਆਪੋ-ਆਪਣੀ ਮਹੱਤਤਾ ਹੈ ।

## *ਰਾਗ-ਪ੍ਰਬੰਧ*

ਗੁਰੂ ਗ੍ਰੰਥ ਸਾਹਿਬ ਵਿਚ ਮੁਖ ਰੂਪ ਵਿਚ ਇਕੱਤੀ ਰਾਗ ਹਨ । ਇਸ ਵਿਚ ਸ਼ੁੱਧ ਰਾਗ ਵੀ ਹਨ, ਛਾਇਆ ਲਿੰਗਤ ਵੀ ਤੇ ਸੰਕੀਰਣ ਰਾਗ ਵੀ ਹਨ । ਛਾਇਆ-ਲਿੰਗਤ ਵਿਚ ਇਕ ਤੋਂ ਵਧੀਕ ਰਾਗਾਂ ਦਾ ਸੁਮੇਲ ਹੁੰਦਾ ਹੈ । ਸੰਕੀਰਣ ਰਾਗ ਵਿਚ ਦੋ ਤੋਂ ਵਧੀਕ ਰਾਗ ਦਾ ਅੰਗ ਵੀ ਮੌਜੂਦ ਹੁੰਦਾ ਹੈ । ਗੁਰੂ ਗ੍ਰੰਥ ਸਾਹਿਬ ਵਿਚ ਰਾਗਾਂ ਦੀ ਸੁਰਲਿਪੀ ਦਰਜ ਨਹੀਂ । ਗੁਰਮਤਿ ਤੇ ਸ਼ਾਸਤ੍ਰੀ ਸੰਗੀਤ ਵਿਚ ਮੁਖ ਭੇਦ ਇਹੋ ਹੈ । ਗੁਰਮਤਿ ਸੰਗੀਤ ਬਾਣੀ ਦੇ ਬੋਲਾਂ ਉਤੇ ਜ਼ੋਰ ਦੇਂਦਾ ਹੈ । ਸ਼ਾਸਤਰੀ ਸੰਗੀਤ ਕੌਸ਼ਲ ਉਤੇ । ਰਾਗ ਦੀ ਗਾਇਕੀ ਰਾਜ ਦਰਬਾਰ ਤਕ ਸੀਮਤ ਹੋ ਗਈ ਸੀ । ਗੁਰੂ ਸਾਹਿਬਾਨ ਨੇ ਏਡੇ ਅਮੀਰ ਵਿਰਸੇ ਨੂੰ ਮੁੜ ਲੋਕਾਂ ਦੀ ਝੋਲੀ ਵਿਚ ਪਾਇਆ ਹੈ । ਉਂਝ ਗੁਰਮਤਿ ਸੰਗੀਤ ਆਪਣੇ ਆਪ ਵਿਚ ਜਟਿਲ ਹੈ । ਇਸ ਦਾ ਇਕ ਲੜ ਸਾਹਿਤਕ ਰੂਪਾਂ ਨਾਲ ਜੁੜਿਆ ਹੋਇਆ ਹੈ ਤੇ ਦੂਜਾ ਲੋਕ-ਰੂਪ ਸ਼ੈਲੀਆਂ ਨਾਲ । ਅਧਿਆਤਮ ਗਿਆਨ-ਸੰਚਾਰ ਨੂੰ ਇਸ ਵਿਚ ਪ੍ਰਮੁੱਖਤਾ ਪ੍ਰਾਪਤ ਹੈ । ਇਸ ਵਿਚ ਤੁਕ-ਅੰਕ, ਰਹਾਉ, ਘਰ ਅਤੇ ਅੰਕ ਜੋ ਗਉੜੀ ਰਾਗ ਦੇ ਪੈਰਾਂ ਵਿਚ ਹਨ ਵਿਸ਼ੇਸ਼ ਮਹੱਤਵ ਨੂੰ ਪ੍ਰਾਪਤ ਹਨ । ਅਨੇਕ ਮੁਖ ਰਾਗ ਵੰਨਗੀਆਂ ਇਸ ਦੀ ਉਚੇਰੀ ਪ੍ਰਾਪਤੀ ਹੈ ।

## *ਅੰਕ-ਪ੍ਰਬੰਧ*

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਕਿਸੇ ਪ੍ਰਕਾਰ ਦਾ ਰਲਾ ਨਾ ਪੈਣ ਦਾ ਮੁਖ ਕਾਰਣ ਇਸ ਵਿਚਲਾ ਅੰਕ-ਪ੍ਰਬੰਧ ਹੈ । ਹਰ ਰਾਗ ਦੇ ਅੱਗੋਂ ਉਪਭਾਗ ਵੀ ਹਨ, ਜਿਸ ਤਰ੍ਹਾਂ ਪਦਾ, ਅਸਟਪਦੀਆਂ ਛੰਤ, ਵਾਰਾਂ ਆਦਿ । ਇਕੋ ਹੀ ਰਾਗ ਵਿਚ ਇਕਪਦਾ, ਦੁਪਦਾ, ਤਿਪਦਾ ਆਦਿ ਹਨ । ਇਨ੍ਹਾਂ ਸਾਰਿਆਂ ਦਾ ਨਿਖੇੜਾ ਨਾਲੋ-ਨਾਲ ਅੰਕਾਂ ਰਾਹੀਂ ਦਿੱਤਾ ਗਿਆ ਹੈ । ਬਾਣੀਕਾਰ ਵਿਸ਼ੇਸ਼ ਨੇ ਕਿਸੇ ਰਾਗ ਵਿਚ ਕਿਤਨੀ ਰਚਨਾ ਕੀਤੀ ਹੈ—ਇਸ ਦਾ ਵੇਰਵਾ ਨਾਲੋ-ਨਾਲ ਅੰਕ-ਪ੍ਰਬੰਧ ਰਾਹੀਂ ਦਿੱਤਾ ਗਿਆ ਹੈ । ਬਾਣੀਕਾਰ ਵਿਸ਼ੇਸ਼ ਦਾ ਵੇਰਵਾ ਚਾਹੇ ਉਸ ਨੇ ਅੱਧੀ ਤੁਕ ਰਚੀ ਹੋਵੇ ਜਿਵੇਂ ਭਗਤ ਸੂਰਦਾਸ ਦੀ ਅੱਧੀ ਤੁਕ : "ਛਾਡਿ ਮਨ ਹਰਿ ਬਿਮੁਖਨ ਕੋ ਸੰਗਿ" ਨਾਲ ਸੂਰਦਾਸ ਅੰਕਿਤ ਹੈ । ਇਸੇ ਤਰ੍ਹਾਂ ਇਕ ਪਦ ਵਿਚ ਕਿਤਨੇ ਬੰਦ ਹਨ, ਦਾ ਵੇਰਵਾ ਵੀ ਇਨ੍ਹਾਂ ਅੰਕਾਂ ਦੀ ਦੇਣ ਹੈ । ਕੁਲ ਮਿਲਾ ਕੇ, ਰਚਣਹਾਰ, ਪਦੇ, ਪਦਿਆਂ ਦੀਆਂ ਕਿਸਮਾਂ, ਇਕ ਰਾਗ ਵਿਚ ਬਾਣੀਕਾਰ ਵਿਸ਼ੇਸ਼ ਦੀ ਕੁਲ-ਸੰਖਿਆ, ਰਾਗ-ਵਿਸ਼ੇਸ਼ ਵਿਚ ਕੁਲ ਸ਼ਬਦਾਂ ਦੀ ਸੰਖਿਆ ਅੰਕ-ਗਿਣਤੀ ਰਾਹੀਂ ਦਿੱਤੀ ਗਈ ਹੈ । ਅੰਕ-ਅੰਕਣ ਦੀ ਇਸ ਕਾਢ ਨੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਸ਼ੁੱਧ ਸਰੂਪ ਬਣਾਈ ਰੱਖਣ ਵਿਚ ਅਦੁੱਤੀ ਯੋਗਦਾਨ ਪਾਇਆ ਹੈ ।

## *ਸਿਰਲੇਖ-ਪ੍ਰਬੰਧ*

ਸਿਰਲੇਖ ਪੰਜ ਤਰ੍ਹਾਂ ਦਿੱਤੇ ਗਏ ਹਨ । ਪਹਿਲਾ ਰਾਗ, ਦੂਜੀ ਬਾਣੀ-ਵਿਸ਼ੇਸ਼, ਜਿਵੇਂ ਗਉੜੀ ਸੁਖਮਨੀ ਨਾਲ ਲਗਾ ਮਹਲਾ ੫, ਕਰਤਾ ਵਿਸ਼ੇਸ਼ ਦਾ ਸੂਚਕ ਇਹ ਤੀਜੀ ਵਿਧੀ ਹੈ । ਚੌਥਾ ਲੋਕ-ਰੂਪ ਸ਼ੈਲੀਆਂ ਦੇ ਸੰਕੇਤ, ਜਿਵੇਂ ਰਾਮਕਲੀ ਮਹਲਾ ਪੰਜ ਰੁਤੀ । ਪੰਜਵਾਂ ਕਿਸੇ ਇਕ ਰਚਨਾ ਦਾ ਸੰਬੰਧ ਦੂਸਰੀ ਰਚਨਾ ਨਾਲ ਹੋਣਾ, ਜਿਵੇਂ 'ਏਕ ਸੁਆਨ ਕੇ ਘਰ ਗਾਵਣਾ' ਇਹ ਸਿਰਲੇਖ 91 ਪੰਨੇ ਉਪਰ ਅੰਕਿਤ ਹੈ । ਇਹ ਸ਼ਬਦ ਕਬੀਰ ਜੀ ਦਾ ਹੈ । ਗੁਰੂ ਨਾਨਕ ਸਾਹਿਬ ਦਾ ਇਕ ਸ਼ਬਦ 24 ਪੰਨੇ ਉਪਰ ਦਰਜ ਹੈ ਜਿਸ ਦਾ ਆਰੰਭ ਹੈ : "ਇਕ ਸੁਆਨ ਦੁਇ ਸੁਆਨੀ ਨਾਲ" ਜ਼ਾਹਿਰ ਹੈ, ਕਬੀਰ ਜੀ ਦੇ ਸ਼ਬਦ ਨੂੰ ਗੁਰੂ ਨਾਨਕ ਦੇਵ ਰਚਿਤ ਸ਼ਬਦ ਦੀ ਤਾਲ ਉਪਰ ਗਾਉਣਾ ਹੈ । ਅਜੇਹੇ ਹੋਰ ਵੀ ਸੰਕੇਤ ਪ੍ਰਾਪਤ ਹਨ ।

## ਘਰ-ਪ੍ਰਬੰਧ

ਗੁਰੂ ਗ੍ਰੰਥ ਸਾਹਿਬ ਵਿਚ 1 ਤੋਂ ਲੈ ਕੇ 17 ਘਰ ਤਕ ਦਰਜ ਹਨ ਇਨ੍ਹਾਂ ਦੇ ਬਾਰੇ ਅਜੇ ਤਕ ਸਾਰੇ ਵਿਦਵਾਨ ਇਕਮਤ ਨਹੀਂ ਤੇ ਇਹ ਤੱਥ ਹੋਰ ਖੋਜ ਦਾ ਮੁਹਤਾਜ ਹੈ ।

### ਰਹਾਉ ਪ੍ਰਬੰਧ

ਬਾਣੀ ਵਿਚ 1 ਤੋਂ 6 ਤਕ ਰਹਾਉ ਮੌਜੂਦ ਹਨ। ਵਿਦਵਾਨਾਂ ਨੇ ਇਸ ਨੂੰ ਦੋ ਅਰਥਾਂ ਵਿਚ ਪ੍ਰਵਾਨ ਕੀਤਾ ਹੈ। ਪਹਿਲਾਂ ਸ਼ਬਦ ਦੀ ਮੁਖ ਟੇਕ ਜਾਂ ਸਥਾਈ ਦਾ ਉਹ ਪਦ ਜਿਥੇ ਰਾਗੀ ਜਨ ਬਾਰੰਬਾਰ ਆ ਕੇ ਟਿਕਦੇ ਹਨ। ਦੂਜਾ ਰਹਾਉ ਸ਼ਬਦ ਵਿਚਲੇ ਕੇਂਦਰੀ ਵਿਚਾਰ ਨੂੰ ਦ੍ਰਿੜ੍ਹ ਕਰਦੀ ਹੈ। ਜੇ ਅਰਥ ਕਰਨ ਲੱਗੇ ਰਹਾਉ ਨੂੰ ਧਿਆਨ ਵਿਚ ਰੱਖਿਆ ਜਾਵੇ ਤਾਂ ਅਰਥ ਵਧੇਰੇ ਸਪੱਸ਼ਟ ਹੁੰਦੇ ਹਨ।

### ਲੋਕ-ਸ਼ੈਲੀਆਂ ਦਾ ਪ੍ਰਬੰਧ

ਬਾਣੀ ਵਿਚ ਪੰਜ ਪ੍ਰਕਾਰ ਦੇ ਲੋਕ ਰੂਪ ਮੌਜੂਦ ਹਨ :

1. ਅਨੁਸ਼ਠਾਨਿਕ ਰੂਪ : ਇਨ੍ਹਾਂ ਦਾ ਜੋੜ, ਜਨਮ, ਵਿਆਹ ਤੇ ਮ੍ਰਿਤਕ ਸਮੇਂ ਦੇ ਨਾਲ ਹੈ। ਜੇਹਾ ਕਿ ਸੋਹਿਲਾ, ਛੰਤ, ਘੋੜੀਆਂ, ਲਾਵਾਂ, ਅੰਜੁਲੀਆਂ, ਸਦ ਤੇ ਮੁੰਦਾਵਣੀ।
2. ਤਿਥੀ ਵਾਰਕ ਰੂਪ : ਇਨ੍ਹਾਂ ਦਾ ਕਾਲ-ਚੇਤਨਾ ਨਾਲ ਸੰਬੰਧ ਹੈ। ਜੇਹਾ ਕਿ ਪਹਰੇ, ਦਿਨ ਰੈਣਿ, ਵਾਰਸਤ, ਥਿਤੀ, ਰੁਤੀ, ਬਾਰਾਂਮਾਂਹ
3. ਉਸਤਤ ਰੂਪ : ਆਰਤੀ ਅਤੇ ਸੋ ਪੁਰਖ
4. ਯਾਤਰਾ ਗੀਤ : ਕਰਹਲੇ ਤੇ ਵਣਜਾਰਾ
5. ਲੋਕ-ਮੁਹਾਵਰਾ ਬੋਧਕ : ਕੁਚੱਜੀ, ਸੁਚੱਜੀ, ਗੁਣਵੰਤੀ ਤੇ ਬਿਰਹੜੇ।

ਇਹ ਸਾਰੇ ਲੋਕ-ਰੂਪ ਆਪਣੀ ਲੋਕ ਵਿਰਾਸਤ ਨੂੰ ਰੂਪਮਾਨ ਕਰਦੇ ਹਨ। ਬਾਣੀ ਪੰਜਾਬੀ ਸਭਿਆਚਾਰ ਉਪਰ ਛਾਪ ਲਾਉਂਦੀ ਹੈ। ਗੁਰੂ ਸਾਹਿਬਾਨ ਗੰਭੀਰ ਚਿੰਤਨ ਨੂੰ ਸਰਲ ਮੁਹਾਵਰੇ ਰਾਹੀਂ ਲੋਕਾਂ ਤਕ ਪਹੁੰਚਾਉਂਦੇ ਹਨ।

### ਛੰਦ-ਪ੍ਰਬੰਧ

ਸਾਰੀ ਬਾਣੀ ਵਿਚ ਛੰਦ ਮੌਜੂਦ ਹਨ। ਪਰ ਉਪਰਲੀ ਸਤਹ ਉਤੇ ਰਾਗ ਦੀ ਪ੍ਰਧਾਨਤਾ ਹੈ। ਸੂਖਮ ਦ੍ਰਿਸ਼ਟੀ ਵਾਲੇ ਇਸ ਵਿਚ ਅਨੇਕਾਂ ਛੰਦਾਂ ਦੇ ਸਰੂਪ ਲੱਭ ਲੈਂਦੇ ਹਨ।

### ਰਾਗ-ਮੁਕਤ ਰਚਨਾ ਦਾ ਪ੍ਰਬੰਧ

ਇਹ ਰਚਨਾਵਾਂ ਪਾਵਨ ਗ੍ਰੰਥ ਦੇ ਅੰਤਿਮ ਭਾਗ ਵਿਚ ਦਰਜ ਹਨ ਤੇ ਖ਼ਾਸ ਕਰ ਕੇ ਛੰਦ-ਵਿਸ਼ੇਸ਼ ਦੇ ਨਾਮ ਨਾਲ ਜਾਣੀਆਂ ਜਾਂਦੀਆਂ ਹਨ। ਜਿਸ ਤਰ੍ਹਾਂ ਰਾਗ-ਵਿਸ਼ੇਸ਼, ਲੋਕ-ਰੂਪ ਵਿਸ਼ੇਸ਼ ਸਾਹਮਣੇ ਆਉਂਦੇ ਹਲ ਇਸੇ ਤਰ੍ਹਾਂ ਛੰਦ-ਵਿਸ਼ੇਸ਼ ਰੂਪਾਂ ਦੀ ਵੰਨਗੀ ਵੀ ਆਪਣੀ ਪਦਵੀ ਨੂੰ ਪ੍ਰਾਪਤ ਹੈ।

ਸੰਖੇਪ ਵਿਚ, ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਕੀ ਤਕਨੀਕ ਨਿਰੋਲ ਪੰਚਮ ਗੁਰੂ ਦੀ ਦੇਣ ਹੈ। ਉਨ੍ਹਾਂ ਦੀ ਸੁਚੱਜੀ ਵਿਉਂਤਬੰਦੀ ਨੇ ਬਾਣੀ ਦਾ ਸ਼ੁੱਧ ਸਰੂਪ ਬਣਾਈ ਰੱਖਿਆ। ਨਾਲੇ, "ਕਲਜੁਗ ਮਹਿ ਕੀਰਤਨ ਪ੍ਰਧਾਨਾ" ਦੀ ਮਹੱਤਤਾ ਨੂੰ

ਅਨੇਕਮੁਖ ਜੁਗਤਾਂ ਨਾਲ ਸਾਕਾਰ ਕਰਨਾ ਕੇਵਲ ਬਾਣੀਕਾਰਾਂ ਦੇ ਹਿੱਸੇ ਹੀ ਆਇਆ ਹੈ । ਗੁਰਮਤਿ ਸੰਗੀਤ ਦੀ ਨਿਵੇਕਲੀ ਹੋਂਦ ਨੂੰ ਸਥਾਪਿਤ ਗੁਰਬਾਣੀ ਰਾਹੀਂ ਕਰਨਾ ਇਹ ਮੱਧਕਾਲ ਵਿਚ ਅਸਲੋਂ ਨਵੀਨ ਕਾਢ ਹੈ । ਗੁਰੂ ਗ੍ਰੰਥ ਸਾਹਿਬ ਦੇ ਬਾਹਰਲੇ ਸਰੂਪ ਨੂੰ ਜਾਣਨ ਲਈ ਅਨੇਕ ਮੁਖ ਸੰਪਾਦਕੀ ਜੁਗਤਾਂ ਦਾ ਨਿਰਮਾਣ ਵਿਸ਼ੇਸ਼ ਮਹੱਤਵ ਦਾ ਅਧਿਕਾਰੀ ਹੈ ।

## 4. ਗੁਰੂ ਗ੍ਰੰਥ ਸਾਹਿਬ ਦਾ ਕਲਾਤਮਕ ਪੱਖ

ਬਾਣੀਕਾਰ ਕਲਾ-ਕੌਸ਼ਲ ਦੀਆਂ ਜੁਗਤਾਂ ਨੂੰ ਸਹਿਜ ਸਾਧਾਰਣ ਰੂਪ ਵਿਚ ਹੀ ਵਰਤਦੇ ਸਨ । ਬਾਣੀ ਵਿਚ ਕਲਾ ਦਾ ਪ੍ਰਦਰਸ਼ਨ ਨਹੀਂ ਪਰ ਉਚੇਰੀ ਪ੍ਰਤਿੱਭਾ ਦੀ ਰਚਨਾ ਵਿਚ ਸਹਿਜੇ ਹੀ ਇਨ੍ਹਾਂ ਦਾ ਪ੍ਰਯੋਗ ਹੋ ਜਾਇਆ ਕਰਦਾ ਹੈ । ਹਰ ਸਾਹਿਤਕ ਰਚਨਾ ਦੀ ਆਪਣੀ ਪਰੰਪਰਾ ਹੁੰਦੀ ਹੈ । ਬਾਣੀ ਰਚਨਾ ਤੋਂ ਪਹਿਲਾਂ ਬਾਣੀ-ਪਰੰਪਰਾ ਮੌਜੂਦ ਸੀ ਜਿਸ ਵਿਚ ਨਾਥ, ਸਿੱਧ, ਸੰਤ ਬਾਣੀ ਵਿਸ਼ੇਸ਼ ਮਹੱਤਵ ਦੀ ਅਧਿਕਾਰੀ ਸੀ । ਭਾਰਤੀ ਕਾਵਿ-ਸ਼ਾਸਤ੍ਰੀਆਂ ਨੇ ਉਚੇਰੇ ਸਾਹਿਤ ਨੂੰ ਆਤਮ-ਸਾਤ ਕਰਨ ਲਈ ਛੇ ਪ੍ਰਣਾਲੀਆਂ ਪ੍ਰਵਾਨ ਕਰ ਰੱਖੀਆਂ ਸਨ । ਜਿਨ੍ਹਾਂ ਵਿਚੋਂ ਤਿੰਨਾਂ ਦਾ ਸੰਬੰਧ ਕਾਵਿ-ਆਤਮਾ ਨਾਲ ਸੀ ਤੇ ਤਿੰਨਾਂ ਦਾ ਕਾਵਿ-ਸ਼ਿਲਪ ਨਾਲ, ਕਾਵਿ-ਆਤਮਾ ਦੇ ਅਧੀਨ ਧਵਨੀ, ਰਸ, ਔਚਿਤਯ ਤੇ ਕਾਵਿ-ਸ਼ਿਲਪ ਦੇ ਅੰਤਰਗਤ ਰੀਤੀ, ਅਲੰਕਾਰ ਤੇ ਵਕ੍ਰੋਕਤੀ ਪ੍ਰਣਾਲੀਆਂ ਦੀ ਗਣਨਾ ਕੀਤੀ ਜਾਂਦੀ ਸੀ । ਕਮਾਲ ਤਾਂ ਇਹ ਹੈ ਇਨ੍ਹਾਂ ਪ੍ਰਣਾਲੀਆਂ ਦੇ ਗੁਣ-ਲੱਛਣ ਸਹਿਵਨ ਹੀ ਗੁਰਬਾਣੀ ਸੰਰਚਨਾ ਵਿਚ ਸਮਾਏ ਹੋਏ ਹਨ । ਗੁਰੂ ਸਾਹਿਬ ਕਲਾਤਮਿਕਤਾ ਦਾ ਸੰਚਾਰ ਚਾਹੇ ਰਾਗ ਸੰਗੀਤ ਰਾਹੀਂ ਕਰਨ ਜਾਂ ਸ਼ਬਦ ਸ਼ਕਤੀਆਂ ਰਾਹੀਂ ਕਰਨ ਜਾਂ ਅਲੰਕਾਰ ਸਿਰਜਨ ਰਾਹੀਂ ਕਰਨ ਨਾਮ ਰਸ ਝਲਕਾਰੇ ਮਾਰੇਗਾ ਹੀ । ਗੁਰਬਾਣੀ ਵਿਚ ਉਚੇਰੇ ਸਾਹਿਤ ਵਾਲੇ ਸਾਰੇ ਗੁਣ ਮੌਜੂਦ ਹਨ । ਇਹ ਉਦਾਤ ਰਚਨਾ ਹੈ । ਇਸ ਪੱਖੋਂ ਇਸ ਦਾ ਅਧਿਐਨ ਹੋ ਸਕਦਾ ਹੈ । ਬਾਣੀ-ਸੰਸਾਰ ਵਿਚ ਅਨੇਕਮੁਖ ਕਲਾਤਮਕ ਜੁਗਤਾਂ ਗੁੰਨ੍ਹੀਆਂ ਪਈਆਂ ਹਨ ਪਰ ਉਸ ਦੀ ਉਪਰਲੀ ਪਰਤ ਵਿਚ ਅਧਿਆਤਮ ਗਿਆਨ ਹੀ ਪ੍ਰਮੁੱਖ ਹੋਵੇਗਾ ਤੇ ਉਹ ਵੀ ਸੰਗੀਤਕ ਸੁਰਾਂ ਰਾਹੀਂ ਪ੍ਰਵਾਨ ਚੜ੍ਹੇਗਾ । ਅਜੇਹਾ ਚਮਤਕਾਰ ਹੋਰ ਕਿਧਰੇ ਉਪਲਬਧ ਨਹੀਂ ।

## 5. ਅਧਿਆਤਮ ਗਿਆਨ

ਅਧਿਆਤਮ ਗਿਆਨ ਰਹੱਸਾਤਮਕ ਪੁੱਠ ਰਾਹੀਂ ਰੂਪਮਾਨ ਹੋਇਆ ਹੈ

"ਹਉ ਵਿਸਮ ਭਈ ਜੀ ਹਰਿ ਦਰਸਨ ਰੂਪ ਅਪਾਰਾ"

ਉਹ ਬੇਅੰਤ ਹੈ । ਉਸ ਦਾ ਨੂਰਾਨੀ ਦਰਸ਼ਨ ਵਿਸਮਾਦ ਕਰਨ ਵਾਲਾ ਹੈ :

ਸੁਪਨੈ ਊਭੀ ਭਈ ਗਹਿਓ ਕੀ ਨ ਅੰਚਲਾ
ਸੁੰਦਰ ਪੁਰਖ ਬਿਰਾਜਤ ਪੇਖਿ ਮਨੁ ਬੰਚਲਾ
ਖੋਜਉ ਤਾਕਉ ਚਰਨ ਕਹਹੁ ਕਤਿ ਪਾਈਐ
ਹਰਿਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ (ਅੰਗ 1362)

ਦਰਅਸਲ, ਬਾਣੀਕਾਰਾਂ ਦੇ ਸੰਦਰਭ ਵਿਚ ਬਾਣੀ ਇਕ ਮਿੱਸਾ ਸ਼ਬਦ ਹੈ । ਧਰਮ ਵਾਂਗੂੰ ਬਾਣੀ ਦਾ ਵੀ ਮੂਲਾਧਾਰ ਵਿਸ਼ਵਾਸ ਹੈ । ਬਾਣੀ ਅਨੁਭਵ ਦੀ ਵਸਤੂ ਹੈ । ਇਸ ਵਿਚ ਚਿੰਤਨ ਦੀ ਮਿੱਸ ਹੋਣ ਕਰ ਕੇ ਇਹ ਦਰਸ਼ਨ ਹੈ । ਸਦਾਚਾਰਕ ਮੁੱਲ ਰੱਖਣ ਕਰ ਕੇ ਇਹ ਧਾਰਮਿਕ ਹੈ । ਧਰਮ ਦੀ ਵਫ਼ਾ ਆਪਣੇ ਵਿਸ਼ਵਾਸ ਪ੍ਰਤੀ ਹੈ । ਅਨੁਭਵ ਬਾਣੀ ਦਾ ਪ੍ਰਾਣ ਤੱਤ ਹੈ । ਅਨੁਭਵ, ਚਿੰਤਨ ਅਤੇ ਧਾਰਮਿਕ ਵਿਸ਼ਵਾਸ ਤਿੰਨਾਂ ਦਾ ਮਿਸ਼੍ਰਣ ਹੀ ਬਾਣੀ ਰੂਪ ਨੂੰ ਉਦੈ ਕਰਦਾ ਹੈ । ਜਾਂ ਕਹੋ ਬਾਣੀ ਦਾ ਰੂਪ ਸਾਕਾਰ ਹੁੰਦਾ ਹੈ । ਬਾਣੀ ਦੇ ਨਾਇਕ ਅਕਾਲ ਪੁਰਖ ਨੂੰ ਬੌਧਿਕ ਪੱਧਰ ਤੇ ਚਿਤਵਿਆ ਜਾ ਸਕਦਾ ਹੈ । ਭਾਵ-ਪੱਧਰ ਤੇ ਮਾਣਿਆ ਨਹੀਂ ਜਾ ਸਕਦਾ । ਇਹੀ ਨਿਰਾਕਾਰ ਬ੍ਰਹਮ ਜਦੋਂ ਮਾਨਵੀ ਅਨੁਭਵ ਰੂਪ ਧਾਰਣ ਕਰਦਾ ਹੈ ਤਾਂ ਬਾਣੀ ਵਿਚਲਾ ਸ਼ੁੱਧ ਕਾਵਿ ਉਦੈ ਹੁੰਦਾ ਹੈ । ਉਦੋਂ

ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ
ਇਕ ਭੋਰੀ ਦਰਸਨੁ ਦੀਜੈ
ਨੈਨ ਹਮਾਰੇ ਪ੍ਰਿਅ ਰੰਗਿ ਰੰਗਾਰੇ
ਇਕੁ ਤਿਲ ਭੀ ਨ ਧੀਰੀਜੈ (ਅੰਗ 703)

ਇਹੋ ਹੈ ਅਧਿਆਤਮ ਗਿਆਨ, ਜੋ ਰਹੱਸਾਤਮਕ ਪੱਧਰ ਉਤੇ ਰੂਪਮਾਨ ਹੁੰਦਾ ਹੈ । ਇਹੋ ਬਾਣੀ ਦਾ ਖ਼ਾਸਾ ਹੈ । ਬਹੁਤ ਗੰਭੀਰ ਸੂਖਮ ਗਿਆਨ ਰਹੱਸਾਤਮਕ ਅਨੁਭੂਤੀ ਰਾਹੀਂ ਸਰਲ ਸੁਖੈਨਤਾ ਦਾ ਮੁਹਾਂਦਰਾ ਅਖ਼ਤਿਆਰ ਕਰ ਲੈਂਦਾ ਹੈ । ਇਹੋ ਬਾਣੀ ਦੀ ਵਿਲੱਖਣਤਾ ਹੈ ।

ਕੁਲ ਮਿਲਾ ਕੇ, ਬਾਣੀ ਸਰਬ ਸਮਤਾ ਦਾ ਸੰਦੇਸ਼ ਦੇਂਦੀ ਹੈ । ਇਸ ਦਾ ਆਪ ਤੋਂ ਪੂਰਬਲੇ ਧਰਮ ਗ੍ਰੰਥਾਂ ਦੀ ਥਹੁ ਵੀ ਮਿਲਦੀ ਹੈ ਤੇ ਗੁਰੂ ਸਾਹਿਬਾਨ ਦਾ ਆਦਰ ਵਾਲਾ ਵਤੀਰਾ ਵੀ ਸਾਹਮਣੇ ਆਉਂਦਾ ਹੈ । ਬਾਣੀ ਦਾ ਸੰਪਾਦਕੀ ਵਿਧਾਨ ਅਸਲੋਂ ਵਿਲੱਖਣ ਹੈ ਜਿਸ ਵਿਚ ਸੰਗੀਤ ਦੀ ਪ੍ਰਧਾਨਤਾ ਹੈ । ਬਾਣੀਕਾਰ ਉੱਚ ਪਾਏ ਦੇ ਕਲਾਕਾਰ ਹਨ । ਪਰ ਆਪਣੇ ਪ੍ਰਗਟਾਵੇ ਵਿਚ ਕਲਾ ਕੌਸ਼ਲ ਦਾ ਵਖਾਲਾ ਨਹੀਂ ਕਰਦੇ ਸਗੋਂ ਕਲਾਤਮਕ ਜੁਗਤਾਂ ਦੀ ਵਰਤੋਂ ਅਨੰਦ-ਸਿਰਜਣਾ ਲਈ ਕਰਦੇ ਹਨ । ਬਾਣੀ ਰਚਨਾ ਵਿਚ ਅਧਿਆਤਮ ਗਿਆਨ ਉਸ ਦਾ ਪ੍ਰਾਣ ਤੱਤ ਹੈ ਜੋ ਰਹਸੱਾਤਮਕ ਅਨੁਭੂਤੀ ਦਾ ਮੁਹਾਂਦਰਾ ਪਾ ਕੇ ਪ੍ਰਗਟ ਹੁੰਦਾ ਹੈ । ਆਪਣੀ ਰੂਪਕਾਰੀ ਵਿਚ ਬਾਣੀ-ਸੰਸਾਰ ਬੇਜੋੜ ਹੈ ।

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਮਕਾਲੀਨ ਇਤਿਹਾਸਕ ਸੰਦਰਭ

ਸ੍ਰੀ ਗੁਰੂ ਗ੍ਰੰਥ ਸਾਹਿਬ ਕੇਵਲ ਗਿਆਨ ਮੁਖ ਗ੍ਰੰਥ ਨਹੀਂ ਸਗੋਂ ਇਸ ਵਿਚ ਸਮਕਾਲੀ ਰਾਜਨੀਤਕ ਤੇ ਇਤਿਹਾਸਕ ਸੰਦਰਭ ਬਹੁਤ ਵੱਡੀ ਮਾਤਰਾ ਵਿਚ ਮੌਜੂਦ ਹਨ। ਇਸ ਤੋਂ ਪਹਿਲਾਂ ਕਿ ਇਤਿਹਾਸਕ ਸੰਦਰਭਾਂ ਦੀ ਗੱਲ ਛੇੜੀ ਜਾਵੇ ਇਹ ਨਿਖੇੜਾ ਕਰ ਲੈਣਾ ਜ਼ਰੂਰੀ ਹੈ ਕਿ ਇਤਿਹਾਸਕ ਸੰਦਰਭਾਂ ਤੋਂ ਸਾਡੀ ਕੀ ਮਨਸ਼ਾ ਹੈ ? ਉਂਜ ਤਾਂ ਵਿਕਾਸ ਮਾਰਗ 'ਤੇ ਤੁਰਦਿਆਂ ਹਰ ਘਟਨਾ ਦਾ ਆਪਣਾ ਇਤਿਹਾਸ ਹੁੰਦਾ ਹੈ। ਗੁਰੂ ਕਾਲ ਨਾਲ ਪੰਜਾਬ ਵਿਚ ਇਕ ਨਵੇਂ ਇਤਿਹਾਸ ਦੀ ਸਿਰਜਣਾ ਹੋਈ ਸੀ। ਇਥੇ ਸਾਡਾ ਸਰੋਕਾਰ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਰੂਪਮਾਨ ਹੋਏ ਇਤਿਹਾਸਕ ਸੰਦਰਭਾਂ ਨਾਲ ਹੈ। ਬਾਣੀ-ਸੰਸਾਰ ਵਲ ਜੇ ਗਹੁ ਕਰੀਏ ਤਾਂ ਸਾਡੇ ਸਾਹਮਣੇ ਸਮਕਾਲੀਨ ਇਤਿਹਾਸਕ ਸੰਦਰਭ ਦੇ ਤਿੰਨ ਸ੍ਰੋਤ ਸਾਹਮਣੇ ਆਉਂਦੇ ਹਨ। ਪਹਿਲਾ, ਉਹ ਜੋ ਬਾਣੀਕਾਰ ਨੇ ਖ਼ੁਦ ਆਪ ਬਾਣੀ-ਸਿਰਜਣਾ ਵਿਚ ਸੰਕੇਤ ਕੀਤਾ ਹੈ। ਤੇ ਇਤਿਹਾਸਕਾਰਾਂ ਨੇ ਅੱਗੋਂ ਇਨ੍ਹਾਂ ਨੂੰ ਇਤਿਹਾਸ ਦੇ ਤੌਰ 'ਤੇ ਪ੍ਰਮਾਣਿਤ ਕੀਤਾ ਹੈ। ਦੂਜਾ, ਉਹ ਜੋ ਸੀਨਾ-ਬਸੀਨਾ ਪਰੰਪਰਾ ਦੇ ਰੂਪ ਵਿਚ ਸਾਡੇ ਪਾਸ ਪੁੱਜਿਆ ਹੈ। ਇਸ ਨੂੰ ਸ਼ਤੀ ਇਤਿਹਾਸ ਦਾ ਨਾਮ ਦਿੱਤਾ ਜਾ ਸਕਦਾ ਹੈ। ਤੀਜਾ, ਗੁਰ-ਸਾਖੀਆਂ ਦੇ ਰੂਪ ਵਿਚ ਸਾਡੇ ਸਾਹਮਣੇ ਆਇਆ ਹੈ ਤੇ ਸਿੱਖ-ਸੰਗਤ ਵਿਚ ਪ੍ਰਵਾਨਗੀ ਨੂੰ ਪ੍ਰਾਪਤ ਹੈ। ਇਸ ਨੂੰ ਸਾਖੀ-ਇਤਿਹਾਸ ਦਾ ਨਾਮ ਦਿੱਤਾ ਜਾ ਸਕਦਾ ਹੈ।

ਦਰਅਸਲ, ਸਭਿਆਚਾਰਕ ਵਿਕਾਸ ਵਿਚ ਨੇਮਬੱਧ ਇਤਿਹਾਸ-ਸਿਰਜਣਾ ਬਹੁਤ ਬਾਅਦ ਵਿਚ ਹੋਈ ਹੈ। ਪਹਿਲੇ ਪਹਿਲ ਇਹ ਮਿਥ-ਸਿਰਜਣਾ ਦੇ ਰੂਪ ਵਿਚ ਸੀ। ਮਿਥ ਇਕ ਤਰ੍ਹਾਂ ਆਪਣੇ ਸਮੇਂ ਦਾ ਸੱਚ ਹੈ। ਫਿਰ ਹੌਲੀ-ਹੌਲੀ ਇਹ ਲੋਕ-ਬੁਲ੍ਹਾਂ ਰਾਹੀਂ ਪੌਰਾਣ-ਸੰਕੇਤਾਂ (Allusions) ਵਿਚ ਰੂਪਾਂਤਰਿਤ ਹੋਏ। ਇਹੋ ਉਹ ਵੇਲਾ ਹੈ ਜਦੋਂ ਪੁਰਾਣ-ਸੰਕੇਤਾਂ ਨੇ ਸਾਖੀ ਸਿਰਜਣਾ ਦਾ ਰੂਪ ਗ੍ਰਹਿਣ ਕੀਤਾ। ਜਾਂ ਕਹੋ ਨਿੱਕੇ ਨਿੱਕੇ ਪੌਰਾਣ-ਸੰਕੇਤਾਂ ਨੇ ਸਾਖੀ-ਸਾਹਿਤ ਵਲ ਰੁਖ਼ ਕੀਤਾ। ਸਾਖੀ-ਸਿਰਜਣਾ ਸਾਧਾਰਣ ਬੰਦਿਆਂ ਦਾ ਕੰਮ ਨਹੀਂ ਸਗੋਂ ਵਿਕਾਸ-ਸ਼ੀਲ ਮਨੁੱਖ ਨੇ ਅਨੁਭਵ ਤੇ ਕਲਪਨਾ ਦੇ ਸੰਜੋਗ ਨਾਲ ਸਾਖੀ-ਸਾਹਿਤ ਨੂੰ ਕਲਮਬੱਧ

ਕੀਤਾ । ਜ਼ਾਹਿਰ ਹੈ, ਗੁਰਬਾਣੀ ਰਚਨਾ ਨੇ ਨਾ ਕੇਵਲ ਪੰਜਾਬੀ ਸਾਹਿਤ ਦਾ ਮੂੰਹ-ਮੁਹਾਂਦਰਾ ਮਾਂਜਿਆ-ਸੰਵਾਰਿਆ ਤੇ ਲਿਸ਼ਕਾਇਆ ਸਗੋਂ ਤਥਾਕਥਿਤ (So-called) ਇਤਿਹਾਸ ਨੂੰ ਇਕ ਪੁਖ਼ਤਾ ਧਰਾਤਲ ਦਿੱਤਾ । ਇਸੇ ਤਰ੍ਹਾਂ ਪਰੰਪਰਾ ਸਮੇਂ ਨਾਲ ਸਾਖੀ-ਸਾਹਿਤ ਦੀ ਆਧਾਰਸ਼ਿਲਾ ਬਣ ਗਈ ਤੇ ਹੌਲੀ ਹੌਲੀ ਰੂਪਾਂਤਰਿਤ ਹੁੰਦੀ ਹੋਈ ਸਾਖੀ-ਇਤਿਹਾਸ ਵਿਚ ਢਲ ਗਈ । ਹੁਣ ਸਮਾਂ ਆ ਗਿਆ ਜਦੋਂ ਇਤਿਹਾਸ ਨੇ ਅਸਲੀ ਜਾਮਾ ਪਹਿਨ ਲਿਆ ।

ਕੁਲ ਮਿਲਾ ਕੇ, ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਮਕਾਲੀ ਇਤਿਹਾਸਕ ਸੰਦਰਭਾਂ ਉਪਰ ਵਿਚਾਰ ਕਰਨੀ ਹੋਵੇ ਤਾਂ ਉਪਰ ਸੰਕੇਤਕ ਤਿੰਨ ਸ੍ਰੋਤਾਂ ਉਪਰ ਨਜ਼ਰਸਾਨੀ ਕਰਨੀ ਹੋਵੇਗੀ । ਪੌਰਾਣਿਕ ਸੰਕੇਤ, ਪਰੰਪਰਾ ਅਤੇ ਸਾਖੀ-ਰਚਨਾ ਤਾਂ ਜੁ ਇਤਿਹਾਸਕ ਅਧਿਐਨ ਸਹੀ ਦਿਸ਼ਾ ਗ੍ਰਹਿਣ ਕਰ ਸਕੇ ।

ਸੁਆਲ ਹੈ, ਭਗਤ ਬਾਣੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਕੀ ਉਹ ਵੀ ਸਮਕਾਲੀਨ ਇਤਿਹਾਸ ਸੰਦਰਭ ਵਿਚ ਆਂਕੀ ਜਾ ਸਕਦੀ ਹੈ ? ਉੱਤਰ ਹੈ, ਇਹ ਤਾਂ ਸਰਬ ਵਿਦਿਤ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ 1604 ਈ. ਵਿਚ ਹੋਇਆ । ਕਈ ਭਗਤ ਅਜੇਹੇ ਹਨ ਜਿਨ੍ਹਾਂ ਨੇ ਹਕੂਮਤੀ ਕਹਿਰ ਝੱਲਿਆ ਪਰ ਉਨ੍ਹਾਂ ਦਾ ਸਮਾਂ-ਵਿਸ਼ੇਸ਼ 1604 ਈ. ਤੋਂ ਪਹਿਲਾਂ ਦਾ ਹੈ ਪਰ ਉਨ੍ਹਾਂ ਦੀ ਬਾਣੀ ਇਸ ਪਾਵਨ ਗ੍ਰੰਥ ਵਿਚ ਸ਼ਾਮਿਲ ਹੋਣ ਕਰ ਕੇ ਸਮਕਾਲੀਨਤਾ ਦੇ ਅੰਤਰਗਤ ਸ਼ਾਮਲ ਕੀਤੀ ਜਾ ਸਕਦੀ ਹੈ । ਮਸਲਨ ਭਗਤ ਕਬੀਰ, ਨਾਮਦੇਵ ਤੇ ਰਵਿਦਾਸ ਜੀ ਦੀ ਬਾਣੀ । ਗੁਰੂ ਗ੍ਰੰਥ ਸਾਹਿਬ ਵਿਚ "ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੇ ਡੂਮ ਆਖੀ" ਅਤੇ ਭੱਟਾਂ ਦੇ ਸਵੈਯੇ ਵੀ ਸਮਕਾਲੀ ਇਤਿਹਾਸਕ ਸੰਦਰਭਾਂ ਵਿਚ ਸ਼ਾਮਲ ਕੀਤੇ ਜਾਣੇ ਚਾਹੀਦੇ ਹਨ । ਸਤਾ ਬਲਵੰਡ ਗੁਰੂ ਘਰ ਦੇ ਕੀਰਤਨੀਏ ਸਨ । ਇਨ੍ਹਾਂ ਨੇ ਗੁਰੂ ਸਾਹਿਬਾਨ ਦੀ ਜੀਵਨ-ਸ਼ੈਲੀ ਪ੍ਰਤੱਖ ਅੱਖਾਂ ਨਾਲ ਵੇਖੀ ਤੇ ਮਾਣੀ ਵੀ । ਉਨ੍ਹਾਂ ਨੇ ਵੀ ਇਹ ਸਾਰਾ ਹਾਲ ਰਾਮਕਲੀ ਦੀ ਵਾਰ ਵਿਚ ਅੰਕਿਤ ਕੀਤਾ :

(ੳ) ਨਾਨਕ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵਦੈ
ਲਹਿਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ

(ਅ) ਫੇਰਿ ਵਸਾਇਆ ਫੇਰੁ ਆਣਿ ਸਤਿਗੁਰਿ ਖਾਡੂਰੁ

(ੲ) ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ
ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ (ਅੰਗ 967-968)

ਇਸੇ ਤਰ੍ਹਾਂ ਸਵੈਯੇ ਮਹਲੇ ਪਹਲੇ ਕੇ, ਦੂਜੇ ਕੇ, ਤੀਜੇ ਕੇ, ਚਉਥੇ ਕੇ ਤੇ ਪੰਜਵੇਂ ਕੇ ਦੇ ਅੰਤਰਗਤ ਗੁਰੂ ਸਾਹਿਬਾਨ ਦੇ ਇਤਿਹਾਸਕ ਵੇਰਵੇ ਦਰਜ ਹਨ । ਜ਼ਾਹਿਰ ਹੈ, ਇਹ ਸਾਰੇ ਵੀ ਇਤਿਹਾਸਕ ਤੱਥਾਂ ਨਾਲ ਭਰਪੂਰ ਹਨ ।

ਇਸੇ ਤਰ੍ਹਾਂ ਰਾਮਕਲੀ ਰਾਗ ਵਿਚ ਗੁਰੂ ਨਾਨਕ ਪਾਤਸ਼ਾਹ ਇਕ ਤੋਂ ਵਧੀਕ ਜੋਗੀਆਂ ਨੂੰ ਮਿਲੇ। ਉਨ੍ਹਾਂ ਨਾਲ ਸੰਬਾਦ ਰਚਾਇਆ। ਰਾਮਕਲੀ ਦੀ ਵਾਰ ਮਹਲਾ ੩ ਵਿਚ ਕੁਝ ਸਲੋਕ ਗੁਰੂ ਨਾਨਕ ਦੇਵ ਜੀ ਦੇ ਉਚਾਰੇ ਹੋਏ ਹਨ ਤੇ ਇਸ ਵਾਰ ਵਿਚ ਦਰਜ ਹਨ। ਇਨ੍ਹਾਂ ਸਲੋਕਾਂ ਵਿਚ ਜੋਗੀਆਂ ਦੇ ਸੁਆਲ ਤੇ ਗੁਰੂ ਨਾਨਕ ਸਾਹਿਬ ਦੇ ਉੱਤਰ ਹਨ। ਇਹ ਸਲੋਕ ਮਹਲਾ ੧ ਨਾਲ ਆਰੰਭ ਹੁੰਦੇ ਹਨ ਅਤੇ ਅੰਤ ਵਿਚ ਪੁੱਛਣ ਵਾਲੇ ਜੋਗੀ ਦਾ ਨਾਮ ਹੋਣ ਕਰ ਕੇ ਕੁਝ ਲੋਕ ਭੁਲੇਖੇ ਵਿਚ ਪੈ ਜਾਂਦੇ ਹਨ ਕਿ ਇਹ ਸਲੋਕ ਸਿੱਧਾਂ ਨੇ ਉਚਾਰੇ ਹਨ। ਅਸਲ ਵਿਚ ਇਹ ਸਲੋਕ ਗੁਰੂ ਨਾਨਕ ਦੇਵ ਜੀ ਦੁਆਰਾ ਹੀ ਰਚੇ ਹੋਏ ਹਨ। ਇਨ੍ਹਾਂ ਜੋਗੀਆਂ ਦੇ ਨਾਮ ਉਪਰ ਉਚਾਰੇ ਗਏ ਸਲੋਕਾਂ ਦਾ ਵੇਰਵਾ ਇਸ ਪ੍ਰਕਾਰ ਹੈ :

ਬੋਲੈ ਈਸਰੁ ਸਤਿ ਸਰੂਪੁ ਪਰਮ ਤੰਤ ਮਹਿ ਰੇਖ ਨ ਰੂਪੁ
ਬੋਲੈ ਗੋਰਖੁ ਸਤਿ ਸਰੂਪੁ ਪਰਮ ਤੰਤ ਮਹਿ ਰੇਖ ਨ ਰੂਪੁ
ਬੋਲੈ ਗੋਪੀਚੰਦੁ ਸਤਿ ਸਰੂਪੁ ਪਰਮ ਤੰਤ ਮਹਿ ਰੇਖ ਨ ਰੂਪੁ
ਬੋਲੈ ਚਰਪਟੁ ਸਤਿ ਸਰੂਪੁ ਪਰਮ ਤੰਤ ਮਹਿ ਰੇਖ ਨ ਰੂਪੁ
ਬੋਲੈ ਭਰਥਰਿ ਸਤਿ ਸਰੂਪੁ ਪਰਮ ਤੰਤ ਮਹਿ ਰੇਖ ਨ ਰੂਪੁ

(ਰਾਮਕਲੀ ਦੀ ਵਾਰ ਮਹਲਾ ੩ ਵਿਚ ਮਹਲਾ ੧ ਦੇ
ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗ 952-953)

ਇਸ ਤੋਂ ਇਲਾਵਾ ਆਸਾ ਮਹਲਾ ੧ ਦਾ ਇਕ ਸ਼ਬਦ

ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ

.................

ਬਾਬਾ ਮਨੁ ਮਤਵਾਰੋ ਨਾਮ ਰਸ ਪੀਵੈ

.................

ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ

(ਅੰਗ 360)

ਇਸ ਤੋਂ ਇਲਾਵਾ ਸਿਧ ਗੋਸਟਿ ਤੇ ਗੁਰੂ ਨਾਨਕ ਦੇਵ ਜੀ ਦੀ ਗੋਸ਼ਟੀ ਨਾ ਕੇਵਲ ਪੰਜਾਬੀ ਦੀ ਸਰਬ ਪ੍ਰਥਮ ਗੋਸ਼ਟੀ ਹੈ ਬਲਕਿ ਇਹ ਇਕ ਇਤਿਹਾਸਕ ਗੋਸ਼ਟੀ ਹੈ। ਸਿੱਧਾਂ ਦੇ ਪ੍ਰਸ਼ਨ ਤੇ ਗੁਰੂ ਜੀ ਦੇ ਉੱਤਰ ਪ੍ਰਸ਼ਨੋਤਰੀ ਸ਼ੈਲੀ ਰਾਹੀਂ ਰੂਪਮਾਨ ਹੋਏ ਹਨ। ਗੁਰਮਤਿ ਦਾ ਪ੍ਰਮੁੱਖ ਸਿਧਾਂਤ ਸ਼ਬਦ ਗੁਰੂ ਦਾ ਨਿਰੂਪਣ ਤੇ ਵਿਆਖਿਆ ਇਸੇ ਬਾਣੀ ਵਿਚ ਹੋਈ ਹੈ। ਸ਼ਿਵਰਾਤ ਵਿਚ ਲਗਦਾ ਅਚਲ ਵਟਾਲੇ ਦਾ ਮੇਲਾ ਇਤਿਹਾਸਕ ਮੇਲਾ ਸੀ ਤੇ ਗੁਰੂ ਬਾਬਾ ਆਪਣੇ ਮਤ ਦੀ ਵਿਲੱਖਣਤਾ ਦਾ ਨਿਖੇੜਾ ਕਰਨ ਉਥੇ ਹੀ ਪਹੁੰਚੇ ਸਨ। ਇਸ ਵਿਚ ਗੋਰਖਨਾਥ, ਲੋਹਾਰੀਪਾ ਤੇ ਹੋਰ ਨਾਥ ਜੋਗੀਆਂ ਨੇ ਹਿੱਸਾ ਲਿਆ ਹੈ।

ਇਕ ਪਾਸੇ ਪ੍ਰਸ਼ਨਾਂ ਦੇ ਅੰਬਾਰ ਹਨ ਦੂਜੇ ਪਾਸੇ ਗੁਰੂ ਸਾਹਿਬ ਦੇ ਉੱਤਰ । ਦਾਰਸ਼ਨਿਕ ਨੁਕਤੇ ਤੋਂ ਇਹ ਗੋਸ਼ਟੀ ਅਤਿ ਗਹਿਰੀ ਹੈ । ਗੁਰੂ ਸਾਹਿਬ ਸਭ ਦੀ ਨਿਸ਼ਾ ਕਰਾਉਂਦੇ ਹੋਏ ਆਪਣੀ ਵਿਜੇ ਦਾ ਡੰਕਾ ਵਜਾਉਂਦੇ ਹੋਏ ਵਾਪਸ ਆਉਂਦੇ ਹਨ :

**ਪ੍ਰਸ਼ਨ** : ਕਵਣ ਮੂਲੁ ਕਵਣ ਮਤਿ ਵੇਲਾ
ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ (ਅੰਗ 942)

**ਉੱਤਰ** : ਪਵਨ ਅਰੰਭੁ ਸਤਿਗੁਰ ਮਤਿ ਵੇਲਾ
ਸਬਦੁ ਗੁਰੂ ਸੁਰਤਿ ਧੁਨਿ ਚੇਲਾ (ਅੰਗ 943)

ਇਤਿਹਾਸਕ ਕਾਲ-ਕ੍ਰਮ ਨੂੰ ਜੇ ਧਿਆਨ ਵਿਚ ਰੱਖਿਆ ਜਾਵੇ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਥਮ ਹਨ । ਗੁਰੂ ਨਾਨਕ ਦੇਵ ਜੀ ਦਾ ਜੀਵਨ ਇਤਿਹਾਸਕ ਪ੍ਰਸੰਗਾਂ ਨਾਲ ਭਰਪੂਰ ਹੈ । ਪਰ ਉਨ੍ਹਾਂ ਦੀ ਬਾਣੀ-ਰਚਨਾ ਵਿਚ ਇਕ ਇਤਿਹਾਸਕ ਰਾਜੇ ਦਾ ਨਾਮ ਦਰਜ ਹੈ । ਉਹ ਹੈ, ਬਾਬਰ । ਇਸ ਬਾਬਰ ਦੇ ਹਮਲੇ ਨਾਲ ਭਾਰਤ ਦੀ ਬਹੁਤ ਦੁਰਦਸ਼ਾ ਹੋਈ, ਉਸ ਨੇ ਜਨਤਾ 'ਤੇ ਅਨੇਕਾਂ ਜ਼ੁਲਮ ਢਾਹੇ । ਉਸ ਸਮੇਂ ਦਾ ਹਾਲ ਆਸਾ ਰਾਗ ਵਿਚ ਅੰਕਿਤ ਹੈ :

ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ
ਆਪੈ ਦੋਸੁ ਨ ਦੇਇ ਕਰਤਾ ਜਮੁ ਕਰਿ ਮੁਗਲੁ ਚੜਾਇਆ
ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ
(ਅੰਗ 360)

ਲੋਕਾਂ ਦੀ ਕੁਰਲਾਹਟ ਵੇਖ ਕੇ, ਹਜ਼ਾਰਾਂ ਬੇਦੋਸ਼ਿਆਂ ਨੂੰ ਮਰਦੇ ਵੇਖ ਕੇ ਗੁਰੂ ਜੀ ਦਾ ਦਿਲ ਪਸੀਜ ਗਿਆ । ਇਕ ਦਰਦ ਭਰੀ ਹੂਕ ਉਨ੍ਹਾਂ ਦੇ ਅੰਦਰੋਂ ਉਠੀ ਤੇ ਰੱਬ ਨੂੰ ਸੰਬੋਧਿਤ ਹੋ ਉਠੇ । ਇਸ ਦਰਦ ਭਰੇ ਨਜ਼ਾਰੇ ਦੀ ਤਫ਼ਸੀਲ ਤਿਲੰਗ ਰਾਗ ਵਿਚੋਂ ਮਿਲਦੀ ਹੈ :

ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ
ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ
ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ
ਮੁਸਲਮਾਨੀਆ ਪੜਹਿ ਕਤੇਬਾ ਕਸ਼ਟ ਮਹਿ ਕਰਹਿ ਖੁਦਾਇ ਵੇ ਲਾਲੋ
ਜਾਤਿ ਸਨਾਤੀ ਹੋਰਿ ਹਿੰਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ
(ਅੰਗ 722)

ਇਹ ਸ਼ਬਦ ਬਾਬਰ ਬਾਦਸ਼ਾਹ ਦੇ ਸੈਦਪੁਰ ਹਮਲੇ ਦੇ ਮੌਕੇ ਤੇ ਭਾਈ ਲਾਲੋ ਨੂੰ ਸੰਬੋਧਨ ਕਰ ਕੇ ਉਚਾਰਿਆ ਪ੍ਰਤੀਤ ਹੁੰਦਾ ਹੈ । ਬਾਬਰ ਪਾਪ ਜ਼ੁਲਮ ਦੀ ਜੰਞ

ਲੈ ਕੇ ਕਾਬਲ ਤੋਂ ਹਿੰਦੁਸਤਾਨ ਉਤੇ ਚੜ੍ਹਾਈ ਕਰਨ ਲਈ ਆਇਆ ਹੈ ਤੇ ਜ਼ਬਰਦਸਤੀ ਹਿੰਦ ਰੂਪੀ ਵਹੁਟੀ ਦਾ ਕੰਨਿਆਦਾਨ ਮੰਗਦਾ ਹੈ । ਸ਼ਰਮ ਹਯਾ ਅਤੇ ਧਰਮ ਦੋਵੇਂ ਕਿਧਰੇ ਲੁਕ ਗਏ ਹਨ ਤੇ ਝੂਠ ਚੌਧਰੀ ਬਣ ਕੇ ਫਿਰਦਾ ਹੈ ਅਥਵਾ ਝੂਠਿਆਂ ਦਾ ਜ਼ੋਰ ਹੈ । ਵਿਆਹ ਆਮ ਤੌਰ ਤੇ ਪੰਡਿਤ ਜਾਂ ਕਾਜ਼ੀ ਕਰਾਉਂਦੇ ਸਨ । ਹੁਣ ਉਨ੍ਹਾਂ ਦੀ ਪੁੱਛ-ਪ੍ਰਤੀਤ ਖ਼ਤਮ ਹੋ ਗਈ ਹੈ । ਇਸ ਵੇਲੇ ਔਰਤਾਂ ਨੂੰ ਸਿੱਧਾ ਹੀ ਚੁੱਕ ਲੈਂਦੇ ਹਨ ਅਰਥਾਤ ਹੁਣ ਵਿਆਹ ਸ਼ੈਤਾਨ ਪੜ੍ਹਾ ਰਿਹਾ ਹੈ । ਰੰਜ ਹੋਈਆਂ ਔਰਤਾਂ ਚਾਹੇ ਉਹ ਮੁਸਲਮਾਨ ਹਨ ਜਾਂ ਹੋਰ ਨੀਵੀਂ-ਉੱਚੀ ਜਾਤ ਦੀਆਂ । ਸੁਆਣੀਆਂ ਰੱਬ ਅੱਗੇ ਦੁਆਵਾਂ ਕਰ ਕੇ ਉਸ ਤੋਂ ਮੇਹਰ ਦੀ ਯਾਚਨਾ ਕਰ ਰਹੀਆਂ ਹਨ । ਆਮ ਰਿਵਾਜ ਅਨੁਸਾਰ ਖੁਸ਼ੀ ਦੇ ਮੌਕੇ ਤੇ ਕੇਸਰ ਛਿੜਕਿਆ ਜਾਂਦਾ ਸੀ । ਪਰ ਇਸ ਵੇਲੇ ਖੁਸ਼ੀ ਦੇ ਗੀਤ ਨਹੀਂ, ਖ਼ੂਨੀ ਗੀਤ ਜਾਂ ਦੁਖ ਦੇ ਵੈਣ ਪਾਏ ਜਾ ਰਹੇ ਹਨ । ਸਾਰਾ ਮਾਹੌਲ ਖ਼ੂੰਰੇਜ਼ੀ ਬਣਿਆ ਹੋਇਆ ਹੈ । ਹਰ ਥਾਂ ਜ਼ੁਲਮ ਤਸ਼ੱਦਦ ਹੋ ਰਿਹਾ ਹੈ । ਠੱਲ੍ਹ ਕੌਣ ਪਾਵੇ ? ਜਦੋਂ ਹਮਲਾਵਰ ਕੇਵਲ ਤੇ ਕੇਵਲ ਲੁੱਟਮਾਰ ਕਰਨ ਤੇ ਇੱਜ਼ਤ ਲੁੱਟਣ ਹੀ ਆਏ ਹਨ ਤੇ ਲੁੱਟੀ ਜਾ ਰਹੇ ਹਨ । ਦੁਖਦਾਈ ਆਲਮ ਦਾ ਜ਼ਿਕਰ ਗੁਰੂ ਨਾਨਕ ਸਾਹਿਬ ਬਾਖ਼ੂਬੀ ਕਰਦੇ ਹਨ । ਅਜੇਹੀ ਇਤਿਹਾਸਕ ਤਸਵੀਰ ਕਿਸੇ ਹੋਰ ਨੂੰ ਖਿੱਚਣੀ ਨਹੀਂ ਆਈ ।

ਗੁਰੂ ਨਾਨਕ ਸਾਹਿਬ ਨੇ ਇਸ ਜ਼ੁਲਮ ਦਾ ਵਰਣਨ ਇਕ ਥਾਂ ਨਹੀਂ ਕੀਤਾ ਸਗੋਂ ਕਈ ਵੇਰਾਂ ਕੀਤਾ ਹੈ । ਆਸਾ ਰਾਗ ਦੀਆਂ ਦੋ ਅਸ਼ਟਪਦੀਆਂ ਵਿਚਾਰਨ ਯੋਗ ਹਨ :

ਜਿਨਿ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰਿ (ਅੰਗ 417)

ਅਤੇ

ਕਹਾਂ ਸੁ ਖੇਲ ਤਬੇਲਾ ਘੋੜੇ ਕਹਾਂ ਭੇਰੀ ਸ਼ਹਿਨਾਈ (ਅੰਗ 417)

ਇਹ ਦੋਵੇਂ ਅਸਟਪਦੀਆਂ ਤਤਕਾਲੀ ਸਮਾਜਿਕ ਪ੍ਰਸਥਿਤੀਆਂ ਦੀ ਤਸਵੀਰ ਪੇਸ਼ ਕਰਦੀਆਂ ਹਨ । ਜੇਹੜੀਆਂ ਔਰਤਾਂ ਸ਼ਿੰਗਾਰ ਵਜੋਂ ਸਿਰ ਤੇ ਸ਼ਿੰਗਾਰ-ਪੱਟੀਆਂ ਲਾਉਂਦੀਆਂ ਸਨ । ਸੰਧੂਰ ਨਾਲ ਮਾਂਗ ਭਰਦੀਆਂ ਸਨ, ਗਰਦਸ਼ ਦੇ ਜ਼ਮਾਨੇ ਉਨ੍ਹਾਂ ਦੇ ਵਾਲ ਮੁੰਨੇ ਗਏ ਤੇ ਮੂੰਹ ਮਿੱਟੀ ਨਾਲ ਭਰੇ ਹੋਏ ਸਨ । ਕਦੀ ਉਹ ਆਪਣੇ ਘਰਾਂ ਦਾ ਸ਼ਿੰਗਾਰ ਹੁੰਦੀਆਂ ਸਨ ਤੇ ਅੰਦਰ ਹੀ ਰਹਿੰਦੀਆਂ ਸਨ, ਹੁਣ ਸ਼ਰੇਆਮ ਬਹਿਣਾ ਵੀ ਨਹੀਂ ਮਿਲਦਾ । ਮੇਰੇ ਮਾਲਕ ਤੂੰ ਕਈ ਤਰ੍ਹਾਂ ਦੇ ਰੰਗ ਵਰਤਾ ਕੇ ਵੇਖਦਾ ਹੈਂ । ਜਦੋਂ ਇਨ੍ਹਾਂ ਔਰਤਾਂ ਦੇ ਵਿਆਹ ਹੋਏ ਸਨ ਤਾਂ ਇਹ ਪਾਲਕੀ ਵਿਚ ਬੈਠ ਕੇ, ਹਾਥੀ ਦੰਦ ਚੂੜੇ ਚੜ੍ਹਾਏ ਹੋਏ ਸਨ ਤਾਂ ਇਨ੍ਹਾਂ ਦੇ ਉਤੋਂ ਪਾਣੀ ਵਾਰ ਕੇ ਸ਼ਗਨ ਮਨਾਏ ਗਏ ਸਨ । ਸ਼ੀਸ਼ੇ ਦੇ ਜੜਾਉ ਪੱਖੇ ਇਨ੍ਹਾਂ

ਉਤੇ ਝੱਲੇ ਜਾ ਰਹੇ ਸਨ। ਇਨ੍ਹਾਂ ਉਤੋਂ ਪੈਸੇ ਵਾਰ-ਵਾਰ ਸੁੱਟੇ ਜਾ ਰਹੇ ਸਨ। ਅੱਜ ਇਹ ਜ਼ਾਲਮ ਉਨ੍ਹਾਂ ਦੇ ਗਲ਼ਾਂ ਵਿਚ ਰੱਸੀਆਂ ਪਾ ਕੇ ਲਿਜਾ ਰਹੇ ਹਨ। ਇਨ੍ਹਾਂ ਦਾ ਰੂਪ ਤੇ ਜਵਾਨੀ ਹੀ ਇਸ ਵੇਲੇ ਇਨ੍ਹਾਂ ਦੀ ਵੈਰੀ ਬਣੀ ਖੜ੍ਹੀ ਹੈ। ਜ਼ਾਲਮ ਇਨ੍ਹਾਂ ਨੂੰ ਬੇਇੱਜ਼ਤ ਕਰ ਕੇ ਫ਼ੜ ਕੇ ਲਿਜਾ ਰਹੇ ਹਨ। ਅੱਜ ਤਾਂ ਸ਼ਹਿਜ਼ਾਦਿਆਂ ਨੂੰ ਵੀ ਰੋਟੀ ਨਹੀਂ ਲੱਭ ਰਹੀ। ਬਾਬਰਵਾਣੀ ਨੇ ਅਜੇਹੀ ਤਰਥੱਲੀ ਮਚਾ ਰੱਖੀ ਸੀ। ਮੁਸਲਮਾਨੀਆਂ ਦੀ ਨਿਮਾਜ਼ ਦਾ ਵਕਤ ਖੁੰਝ ਗਿਆ ਹੈ ਤੇ ਹਿੰਦੂ ਔਰਤਾਂ ਦੀ ਪੂਜਾ ਖੁੱਸ ਗਈ ਹੈ। ਬਿਨਾਂ ਨ੍ਹਾਤੇ ਚੌਂਕੇ ਕਿਵੇਂ ਸੰਭਾਲਣ, ਮੱਥੇ ਤੇ ਟਿੱਕੇ ਕਿਵੇਂ ਲਾਉਣ। ਇਨ੍ਹਾਂ ਕਦੀ ਮੂੰਹੋਂ ਰਾਮ ਨਹੀਂ ਸੀ ਕਿਹਾ ਹੁਣ ਖ਼ੁਦਾ ਕਹਿਣ ਲਈ ਵੀ ਤਿਆਰ ਹਨ, ਪਰ ਜ਼ਾਲਮ ਜਰਵਾਣੇ ਨਹੀਂ ਮੰਨਦੇ। ਕਈ ਵਿਰਲੀਆਂ ਦੇ ਪਤੀ ਵਾਪਸ ਜਿਉਂਦੇ ਮੁੜਨਗੇ ਜਿਨ੍ਹਾਂ ਤੋਂ ਇਹ ਆਪਣੇ ਸੰਬੰਧੀਆਂ ਦਾ ਹਾਲ ਪੁੱਛਣਗੀਆਂ। ਵਿਧਵਾ ਸਾਰੀ ਉਮਰ ਰੋਣਗੀਆਂ। ਦੂਸਰੀ ਅਸਟਪਦੀ "ਕਹਾ ਸੁ ਖੇਲ ਤਬੇਲਾ ਘੋੜੇ" ਰਾਜਸੀ ਢੰਗ ਨਾਲ ਰਹਿਣ ਵਾਲਿਆਂ ਦੀ ਦਸ਼ਾ ਦੇ ਰੂਬਰੂ ਹੈ। ਨਗਾਰੇ ਸ਼ਹਿਨਾਈਆਂ, ਤਲਵਾਰਾਂ, ਲਾਲ ਵਰਦੀਆਂ ਵਾਲੇ ਸਿਪਾਹੀ ਤੇ ਰਥ ਹੁਣ ਕਿਥੇ ਗਏ ? ਵੇਖਿਆ ਜਾਵੇ ਤਾਂ ਮੁਗ਼ਲ ਅਤੇ ਪਠਾਣ ਦੋਵੇਂ ਇਕ ਤਰ੍ਹਾਂ ਭਰਾ-ਭਰਾ ਹੀ ਸਨ ਪਰ ਪੈਸੇ ਨੂੰ ਲੈ ਕੇ ਆਪਸ ਵਿਚ ਵੰਡੇ ਗਏ। ਦੌਲਤ ਭਰਾਵਾਂ ਨੂੰ ਨਿਖੇੜ ਦੇਂਦੀ ਹੈ। ਧਨ-ਦੌਲਤ ਦੇ ਲਾਲਚ ਨੇ ਦੋਹਾਂ ਨੂੰ ਆਪਸ ਵਿਚੋਂ ਪਾੜ ਦਿੱਤਾ ਹੈ। ਰੂਪਵਾਨ ਇਸਤਰੀਆਂ, ਪਾਨ ਸੁਪਾਰੀ ਖਾਂਦੀਆਂ ਮਨਮੋਹਣੀਆਂ ਸਨ ਜਿਨ੍ਹਾਂ ਨੂੰ ਵੇਖਦਿਆਂ ਪੁਰਸ਼ਾਂ ਦੀ ਨੀਂਦ ਉੱਡ ਜਾਂਦੀ ਸੀ। ਉਹ ਪਰਦੇਦਾਰ ਨਾਰੀਆਂ ਕਿਧਰੇ ਅਲੋਪ ਹੋ ਗਈਆਂ ਹਨ। ਜਦੋਂ ਭਾਰਤ ਵਾਸੀਆਂ ਨੂੰ ਬਾਬਰ ਮੀਰ ਦੇ ਆਉਣ ਦਾ ਪਤਾ ਲੱਗਾ ਤਾਂ ਉਨ੍ਹਾਂ ਬੜੇ ਉਪਾਉ ਕੀਤੇ ਪਰ ਉਸ ਨੇ ਤਾਂ ਬੱਜਰ ਵਾਂਗ ਪੱਕੇ ਮੰਦਰ ਵੀ ਤੁੜਵਾ ਦਿੱਤੇ, ਕੰਵਰ ਸ਼ਹਿਜ਼ਾਦਿਆਂ ਦੀ ਕੱਟ-ਵੱਢ ਹੋ ਗਈ। ਇਕ ਪਾਸੇ ਤੋਪਾਂ ਦੇ ਗੋਲਿਆਂ ਦੀ ਬੁਛਾਰ, ਦੂਜੇ ਪਾਸੇ ਹਾਥੀਆਂ ਦੀ ਚੜ੍ਹਾਈ। ਤੁਰਕਾਂ ਮੁਗ਼ਲਾਂ ਤੇ ਪਠਾਣਾਂ ਦੇ ਚੋਗੇ ਫਟ ਗਏ ਤੇ ਕਬਰਾਂ ਵਿਚ ਜਾ ਪਏ। ਜਿਨ੍ਹਾਂ ਦੇ ਪਤੀ ਘਰ ਹੀ ਨਹੀਂ ਪਰਤੇ ਉਨ੍ਹਾਂ ਦਾ ਕੀ ਹਾਲ ਹੋਵੇਗਾ ? ਪਰ ਇਹ ਸਭ ਕੁਝ ਉਸ ਮਾਲਕ ਦੀ ਰਜ਼ਾ ਵਿਚ ਹੀ ਹੋ ਰਿਹਾ ਹੈ।

ਕੁਲ ਮਿਲਾ ਕੇ, ਆਸਾ ਰਾਗ ਦੀਆਂ ਇਨ੍ਹਾਂ ਅਸਟਪਦੀਆਂ ਵਿਚ ਸਮਕਾਲੀ ਇਤਿਹਾਸਕ ਪ੍ਰਸਥਿਤੀਆਂ ਦੀ ਮੂੰਹੋਂ-ਬੋਲਦੀ ਤਸਵੀਰ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸਮਕਾਲੀ ਇਤਿਹਾਸਕ ਸੀਨ ਇਕ ਪਾਸੇ, ਹਮਲਾਵਰਾਂ ਦੇ ਜ਼ੁਲਮ ਨੂੰ ਸਾਹਮਣੇ ਲਿਆਉਂਦੇ ਹਨ। ਦੂਜੇ ਪਾਸੇ, ਮਾਰ ਖਾ ਰਹੀ ਜਨਤਾ ਦੇ ਦੁਖ ਨੂੰ ਰੂਬਰੂ ਕਰਦੀਆਂ ਹਨ ਇਹ ਰਚਨਾਵਾਂ।

ਸਾਖੀ-ਸਾਹਿਤ ਅਨੁਸਾਰ ਗੁਰੂ ਸਾਹਿਬ ਦਾ ਮੇਲ ਸਿੰਗਲਾ ਦੀਪ ਦੇ ਰਾਜੇ ਸ਼ਿਵਨਾਭ ਨਾਲ ਵੀ ਹੋਇਆ ਸੀ । ਗੁਰੂ ਜੀ ਨੇ ਉਸ ਦਾ ਸੁੱਕਾ ਬਾਗ ਹਰਾ ਕੀਤਾ ਤੇ ਗੁਰੂ ਉਪਦੇਸ਼ ਦੇ ਕੇ ਉਸ ਦਾ ਉਧਾਰ ਕੀਤਾ ।

ਗੁਰੂ-ਇਤਿਹਾਸਕਾਰਾਂ ਨੇ ਬਾਬੇ ਨਾਨਕ ਦਾ ਬਾਬਰ ਨਾਲ ਮੇਲ ਵੀ ਕਰਾਇਆ ਹੈ ਤੇ ਬਾਬਾ ਜੀ ਪਾਸੋਂ ਬਾਬਰ ਨੂੰ ਵਰਦਾਨ ਦੇਣਾ ਵੀ ਲਿਖਿਆ ਹੈ । ਇਸ ਤੱਥ ਦੀ ਪੁਸ਼ਟੀ ਹੋਰ ਇਤਿਹਾਸਕਾਰਾਂ ਨੇ ਵੀ ਕੀਤੀ ਹੈ ।

ਸਿੱਖ ਇਤਿਹਾਸ ਵਿਚ ਗੁਰੂ ਅੰਗਦ ਦੇਵ ਤੇ ਹਮਾਯੂੰ ਦੇ ਮਿਲਾਪ ਦਾ ਜ਼ਿਕਰ ਹੈ । ਪਰ ਇਸ ਦਾ ਵੇਰਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਮਿਲਦਾ । ਉਂਝ ਇਸ ਦਾ ਜ਼ਿਕਰ ਟੀ.ਸੀ. ਬੈਨਰਜੀ ਨੇ Sikh Guru and Sikh religion ਪੰਨਾ 163 ਉਪਰ ਅਤੇ ਡਾ. ਐਸ. ਐਸ. ਗਾਂਧੀ ਨੇ History of the Sikh Guru ਪੰਨਾ 179 ਉਤੇ ਕੀਤਾ ਹੈ । ਗੁਰੂ ਅਮਰਦਾਸ ਜੀ ਦੇ ਦਰਸ਼ਨਾਂ ਨੂੰ ਅਕਬਰ ਬਾਦਸ਼ਾਹ ਆਇਆ ਸੀ ਤੇ ਉਸ ਨੇ ਲੰਗਰ ਵਰਤਾਰੇ ਤੋਂ ਪ੍ਰਭਾਵਿਤ ਹੋ ਕੇ ਕੁਝ ਜ਼ਮੀਨ ਦੇਣ ਦੀ ਪੇਸ਼ਕਸ਼ ਵੀ ਕੀਤੀ ਸੀ । ਇਸ ਦਾ ਜ਼ਿਕਰ ਮੈਕਾਲਫ਼ ਕਨਿੰਘਮ ਨੇ ਹਰੀਰਾਮ ਗੁਪਤਾ ਨੇ ਵੀ ਕੀਤਾ ਹੈ । ਪਰ ਇਹ ਘਟਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਅੰਗ ਨਹੀਂ ਬਣੀ । ਪ੍ਰਿੰਸੀਪਲ ਸਤਿਬੀਰ ਸਿੰਘ ਨੇ ਅਕਬਰ ਦਾ ਮੇਲ ਗੁਰੂ ਰਾਮਦਾਸ ਜੀ ਨਾਲ ਹੋਇਆ ਵੀ ਲਿਖਿਆ ਹੈ । (ਸਾਡਾ ਇਤਿਹਾਸ, ਭਾਗ ਪਹਿਲਾ) ਪਰ ਨਾ ਤਾਂ ਇਸ ਦਾ ਸੰਕੇਤ ਕਿਸੇ ਹੋਰ ਇਤਿਹਾਸਕਾਰ ਨੇ ਕੀਤਾ ਹੈ ਤੇ ਨਾ ਹੀ ਇਸ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੋਈ ਹਵਾਲਾ ਹੈ ।

ਪੰਚਮ ਗੁਰੂ ਦੀ ਬਾਣੀ ਵਿਚ ਬਹੁਤ ਸਾਰੇ ਇਤਿਹਾਸਕ ਸੰਕੇਤ ਪ੍ਰਾਪਤ ਹਨ । ਇਸ ਦਾ ਸਭ ਤੋਂ ਵੱਡਾ ਕਾਰਨ ਤਾਂ ਇਹ ਹੈ, ਪ੍ਰਿਥੀਚੰਦ ਗੁਰੂ ਰਾਮਦਾਸ ਜੀ ਦੀ ਸਭ ਤੋਂ ਵੱਡੀ ਔਲਾਦ ਸੀ । ਗੁਰੂ ਰਾਮਦਾਸ ਜੀ ਦੇ ਤਿੰਨ ਸਪੁੱਤਰ ਹੋਏ ਹਨ : 1. ਪ੍ਰਿਥੀਚੰਦ, 2. ਗੁਰੂ ਅਰਜਨ ਦੇਵ 3. ਮਹਾਂਦੇਵ । ਪ੍ਰਿਥੀਚੰਦ ਭਰਾਵਾਂ ਵਿਚ ਸਭ ਤੋਂ ਵੱਡਾ ਹੋਣ ਕਰ ਕੇ ਗੁਰੂ-ਗੱਦੀ ਉਪਰ ਆਪਣਾ ਹੱਕ ਸਮਝਦਾ ਸੀ । ਪਰ ਗੁਰੂ ਰਾਮਦਾਸ ਜੀ ਦੀ ਨਜ਼ਰ ਵਿਚ ਗੁਰੂ-ਗੱਦੀ ਉਤੇ ਬਹਿਣ ਵਾਲੇ ਵਿਚ ਉੱਤਮ ਗੁਣ ਹੋਣੇ ਚਾਹੀਦੇ ਹਨ ਜਿਨ੍ਹਾਂ ਉਤੇ ਪ੍ਰਿਥੀਚੰਦ ਪੂਰਾ ਨਹੀਂ ਸੀ ਉਤਰਦਾ ।

ਪ੍ਰਿਥੀਚੰਦ ਸੁਭਾਉ ਦਾ ਝਗੜਾਲੂ ਤੇ ਈਰਖਾ, ਸਾੜਾ ਕੀਨਾ ਰੱਖਦਾ ਸੀ । ਜਦੋਂ ਗੁਰੂ ਰਾਮਦਾਸ ਜੀ ਨੇ ਤਿੰਨਾਂ ਪੁੱਤਰਾਂ ਵਿਚੋਂ ਗੁਰੂ ਅਰਜਨ ਦੇਵ ਜੀ ਨੂੰ ਯੋਗ ਸਮਝ ਕੇ ਗੁਰੂ-ਗੱਦੀ ਦੇਣ ਦਾ ਫ਼ੈਸਲਾ ਕੀਤਾ ਤਾਂ ਪ੍ਰਿਥੀਚੰਦ ਝਗੜਾ ਕਰਨ 'ਤੇ ਉਤਰ ਆਇਆ ਜਿਸ ਦਾ ਜ਼ਿਕਰ ਗੁਰੂ ਰਾਮਦਾਸ ਜੀ ਨੇ ਆਪਣੀ ਬਾਣੀ ਵਿਚ ਵੀ ਕੀਤਾ ਹੈ :

ਕਾਹੈ ਪੂਤ ਝਗਰਤ ਹਉ ਸੰਗਿ ਬਾਪ
ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ
(ਸਾਰੰਗ ਮਹਲਾ ੪, ਅੰਗ 1200)

ਗੁਰੂ ਅਮਰਦਾਸ ਜੀ ਗੁਰੂ ਪਦਵੀ ਨੂੰ ਪ੍ਰਾਪਤ ਹੋਣ ਤੋਂ ਪਹਿਲਾਂ 19 ਵਾਰੀ ਤੀਰਥਾਂ ਦੀ ਯਾਤਰਾ ਕਰਨ ਗਏ ਸਨ। ਜਦੋਂ ਗੁਰੂ ਅੰਗਦ ਦੇਵ ਜੀ ਨਾਲ ਮਿਲਾਪ ਹੋਇਆ ਤਾਂ ਤੀਰਥ ਯਾਤਰਾ ਦਾ ਖ਼ਿਆਲ ਹੀ ਮਨੋਂ ਮਿਟ ਗਿਆ। ਗੁਰੂ ਅਮਰਦਾਸ ਜੀ ਨੇ ਆਪਣੀ ਬਾਣੀ ਵਿਚ ਇਸ ਤੱਥ ਵੱਲ ਸੰਕੇਤ ਕੀਤਾ ਹੈ :

ਸਚਾ ਤੀਰਥੁ ਜਿਤੁ ਸਤ ਸਰਿ ਨਾਵਣੁ ਗੁਰਮੁਖਿ ਆਪਿ ਬੁਝਾਏ
ਅਠਸਠਿ ਤੀਰਥ ਗੁਰ ਸਬਦਿ ਦਿਖਾਏ ਤਿਤੁ ਨਾਤੈ ਮਲੁ ਜਾਏ
(ਅੰਗ 753)

ਗੁਰੂ ਰਾਮਦਾਸ ਜੀ ਨੇ ਗੁਰੂ ਅਮਰਦਾਸ ਜੀ ਦੀ ਇਸ ਤੀਰਥ ਯਾਤਰਾ ਦਾ ਜ਼ਿਕਰ ਛੰਤ ਤੁਖਾਰੀ ਮਹਲਾ 4 ਵਿਚ ਕੀਤਾ ਹੈ। ਇਸ ਯਾਤਰਾ ਦਾ ਇਤਿਹਾਸਕ ਪਹਿਲੂ ਵੀ ਹੈ। ਇਹ ਯਾਤਰਾ ਗੁਰੂ ਅਮਰਦਾਸ ਜੀ ਦੇ ਜੀਵਨ ਨਾਲ ਸੰਬੰਧਿਤ ਹੈ। ਜਿਸ ਵਿਚ ਤਪ ਸਾਧਨਾ, ਕਰਮ ਅਡੰਬਰ ਤੇ ਹੋਰ ਅਨੇਕ ਮੁਖ ਸਾਧਨਾ ਜੋ ਸਾਧੂ ਜਨ ਪ੍ਰਭੂ ਪ੍ਰਾਪਤੀ ਲਈ ਕਰਦੇ ਸਨ, ਨਾਲੋਂ ਪ੍ਰਭੂ ਨਾਮ ਸਿਮਰਨ ਅਤੀ ਉੱਤਮ ਹੈ, ਦੀ ਪ੍ਰੋੜ੍ਹਤਾ ਕੀਤੀ ਗਈ ਹੈ :

ਨਾਵਣ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ
ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ

...............................

ਸਤਿਗੁਰੂ ਕੁਲਖੇਤਿ ਨਾਵਣਿ ਗਇਆ

...............................

ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ

...............................

ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ

...............................

ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ
ਜਾਗਾਤੀ ਮਿਲੇ ਦੇ ਭੇਟ ਗੁਰ ਪਿਛੈ ਲੰਘਾਇ ਦੀਆ

...............................

ਤ੍ਰਿਤੀਆ ਆਏ ਸੁਰਸਰੀ ਤਹਿ ਕਉਤਕੁ ਚਲਤੁ ਭਇਆ
ਸਭ ਮੋਹੀ ਦੇਖਿ ਦਰਸਨੁ ਗੁਰ ਸੰਤ ਕਿਨੈ ਆਢੁ ਨ ਦਾਮੁ ਲਇਆ
(ਅੰਗ 1116)

ਸੰਕੇਤ ਕੀਤਾ ਜਾ ਚੁੱਕਾ ਹੈ ਕਿ ਗੁਰੂ ਅਮਰਦਾਸ ਜੀ ਗੁਰੂ-ਪਦਵੀ ਨੂੰ ਪ੍ਰਾਪਤ ਹੋਣ ਤੋਂ ਪਹਿਲਾਂ ਤੀਰਥ ਯਾਤਰਾ ਕਰਦੇ ਹੁੰਦੇ ਸਨ ਤੇ ਫ਼ਿਰ ਦੂਸਰੀ ਪਾਤਸ਼ਾਹੀ ਦੇ ਦਰਸ਼ਨਾਂ ਨਾਲ ਇਹ ਭਾਵਨਾ ਸਮਾਪਤ ਹੋ ਗਈ । ਪਰ ਗੁਰੂ-ਪਦਵੀ ਨੂੰ ਪ੍ਰਾਪਤ ਕਰ ਕੇ ਹੁਣ ਉਨ੍ਹਾਂ ਇਹ ਤੀਰਥ-ਯਾਤਰਾ ਕੀਤੀ ਪਰ ਇਸ ਵਾਰ ਉਦੇਸ਼ ਹੋਰ ਸੀ । ਐਤਕੀਂ ਸਤਿਗੁਰੂ ਜੀ ਨੇ ਤੀਰਥ ਯਾਤਰਾ ਲੋਕਾਂ ਦੇ ਉਧਾਰ ਕਰਨ ਲਈ ਕੀਤੀ । ਕੁਰਸ਼ੇਤਰ ਵਿਚ ਇਕ ਮੇਲਾ ਲਗਦਾ ਹੈ ਜਿਸ ਨੂੰ ਅਭੀਚ ਦਾ ਪੁਰਬ ਕਿਹਾ ਜਾਂਦਾ ਹੈ । ਅਭੀਚ ਦਾ ਅਰਥ ਹੈ ਅਜਿਤ । ਇਹ ਉਹ ਲਗਨ ਹੈ ਜੇ ਸ਼ਤਰੂ 'ਤੇ ਵਾਰ ਕੀਤਾ ਜਾਏ ਤਾਂ ਫਤਹਿ ਅਵੱਸ਼ ਮਿਲਦੀ ਹੈ । ਉਨ੍ਹੀਂ ਦਿਨੀਂ ਸਰਕਾਰ ਹਿੰਦੂ ਯਾਤਰੀਆਂ ਪਾਸੋਂ ਮਸੂਲ ਲੈਂਦੀ ਸੀ ਪਰ ਇਸ ਮੌਕੇ ਤੇ ਸਰਕਾਰ ਵਲੋਂ ਗੁਰੂ ਸੰਗਤਾਂ ਨੂੰ ਮਾਫ਼ੀ ਸੀ । ਆਮ ਲੋਕਾਈ ਦੇ ਭਲੇ ਹਿਤ ਤੀਸਰੇ ਪਾਤਸ਼ਾਹ ਨੇ ਇਹ ਤੀਰਥ ਯਾਤਰਾ ਕੀਤੀ ਜੋ ਬਿਨਾਂ ਮਸੂਲ ਦਿੱਤੇ ਗੁਰੂ ਜੀ ਦੇ ਨਾਲ ਹੀ ਤੀਰਥ ਯਾਤਰਾ ਕਰ ਸਕਣ । ਇਸ ਤਰ੍ਹਾਂ ਹਿੰਦੂ ਲੋਕਾਂ ਦਾ ਵੀ ਉਧਾਰ ਹੋ ਗਿਆ । ਤੇ ਉਨ੍ਹਾਂ ਇਸ ਰਿਆਇਤ ਦਾ ਲਾਭ ਉਠਾਉਣ ਲਈ ਸਿੱਖ ਸੰਗਤ ਹੋਣ ਦਾ ਦਾਅਵਾ ਕਰ ਕੇ ਬਿਨਾਂ ਮਸੂਲ ਦਿਤੇ ਤੀਰਥ ਯਾਤਰਾ ਸੰਪੂਰਨ ਕਰ ਲਈ । ਨਤੀਜਾ ਇਹ ਨਿਕਲਿਆ ਕਿ ਮਸੂਲ ਲੈਣ ਵਾਲਿਆਂ ਨੂੰ ਇਕ ਕੌਡੀ ਵੀ ਪ੍ਰਾਪਤ ਨਾ ਹੋਈ ।

ਇਥੇ ਹੀ ਸਾਰੇ ਪਿੰਡ ਦੇ ਸਰਪੰਚ ਤੇ ਚੌਧਰੀ ਇਕੱਠੇ ਹੋ ਕੇ ਆਏ ਤੇ ਆਪਣੇ ਸ਼ੰਕੇ ਦਾ ਨਿਵਾਰਣ ਕੀਤਾ ਕਿ ਕਿਵੇਂ ਸਤਿਗੁਰੂ ਜੀ ਨੇ ਸੁਕਦੇਵ ਰਿਖੀ, ਪ੍ਰਹਿਲਾਦ ਅਤੇ ਰਾਮਚੰਦਰ ਜੀ ਨੇ ਕੇਵਲ ਨਾਮ ਦੀ ਅਰਾਧਨਾ ਕਰ ਕੇ ਦੇਹੀ ਦੇ ਵਿਕਾਰਾਂ ਤੋਂ ਮੁਕਤੀ ਪਾ ਲਈ । ਇਸ ਤੋਂ ਪਹਿਲਾਂ ਇਨ੍ਹਾਂ ਤੀਰਥਾਂ ਤੇ ਦਾਨ-ਪੁੰਨ, ਕੀਰਤਨ ਤੇ ਪੁਰਾਣਾਂ ਆਦਿ ਦੀ ਕਥਾ ਹੁੰਦੀ ਸੀ । ਹੁਣ ਗੁਰੂ ਜੀ ਦੇ ਉਪਦੇਸ਼ ਨਾਲ ਉਹ ਨਾਮ-ਸਿਮਰਨ ਵਿਚ ਜੁੜ ਗਏ । ਜ਼ਾਹਿਰ ਹੈ, ਗੁਰੂ ਅਮਰਦਾਸ ਜੀ ਦੇ ਉੱਦਮ ਸਦਕਾ ਸਰਕਾਰ ਜੋ ਹਿੰਦੂ ਸਿੱਖਾਂ 'ਤੇ ਜਜ਼ੀਆ ਲਗਾਉਂਦੀ ਸੀ, ਉਸ ਨੂੰ ਹਟਾਉਣ ਲਈ ਪ੍ਰੇਰਿਆ । ਇਹ ਜਜ਼ੀਆ ਹਿੰਦੂ ਮੁਸਲਮਾਨਾਂ ਦੇ ਵਿਚਕਾਰ ਨਫ਼ਰਤ ਦੀ ਦੀਵਾਰ ਖੜ੍ਹੀ ਕਰਦਾ ਸੀ ।

ਗੁਰੂ ਜੀ ਦੇ ਜ਼ਮਾਨੇ ਦਾ ਇਕ ਹੋਰ ਇਤਿਹਾਸਕ ਵਾਕਿਆ ਹੈ । ਗੋਇੰਦਵਾਲ ਦਾ ਇਕ ਸ਼ੇਖ ਜਾਤੀ ਦਾ ਮੁਸਲਮਾਨ ਗੁਰੂ ਘਰ ਨਾਲ ਬਹੁਤ ਈਰਖਾ ਕਰਦਾ ਸੀ ਤੇ ਹਰ ਵੇਲੇ ਨਿੰਦਿਆ ਵਿਚ ਰੁੱਝਾ ਰਹਿੰਦਾ :

ਸੇਖਾ ਚਉ ਚਕਿਆ ਚਉਵਾਇਆ ਏਹੁ ਮਨੁ ਇਕਤੁ ਘਰਿ ਆਣਿ
ਏਹੜ ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ

(ਅੰਗ 646)

ਗੁਰੂ ਜੀ ਦਾ ਉਪਦੇਸ਼ ਸੀ, ਹੇ ਚਾਰੇ ਪਾਸੇ ਭੌਣ ਵਾਲੇ ਸ਼ੇਖ ਆਪਣੇ ਮਨ ਨੂੰ ਟਿਕਾਣੇ ਲਿਆ ਤੇ ਇਧਰ-ਉਧਰ ਦੀਆਂ ਗੱਲਾਂ ਛੱਡ ਕੇ ਗੁਰੂ ਦੇ ਸ਼ਬਦ ਨੂੰ ਸਮਝਣ ਦੀ ਕੋਸ਼ਿਸ਼ ਕਰ ਤੇ ਗੁਰੂ ਦੀ ਸ਼ਰਨ ਵਿਚ ਆ ਜਾਹ। ਇਹ ਸਮਕਾਲੀ ਈਰਖਾਲੂਆਂ ਦੇ ਦ੍ਰਿਸ਼ ਨੂੰ ਰੂਪਮਾਨ ਕਰਨ ਵਾਲੀ ਰਚਨਾ ਹੈ। ਜੋ ਨਵੇਂ ਬਣ ਰਹੇ ਗੁਰੂ ਸਭਿਆਚਾਰ ਨੂੰ ਜਰਦੇ ਨਹੀਂ ਸਨ। ਗੁਰੂ ਅਰਜਨ ਦੇਵ ਜੀ ਦੇ ਇਤਿਹਾਸ ਵਲ ਜੇ ਨਜ਼ਰ ਮਾਰੀਏ ਤਾਂ ਪਤਾ ਲਗਦਾ ਹੈ ਪ੍ਰਿਥੀਚੰਦ ਦਾ ਸਾੜਾ-ਕੀਨਾ ਗੁਰੂ ਰਾਮਦਾਸ ਜੀ ਨੂੰ ਕਈ ਵੇਰਾਂ ਤੰਗ ਕਰਦਾ ਸੀ। ਗੁਰੂ ਰਾਮਦਾਸ ਜੀ ਨੇ ਉਪਦੇਸ਼ ਕੀਤਾ ਹੈ :

ਤਖਤਿ ਰਾਜਾ ਸੋ ਬਹੈ
ਜਿ ਤਖਤੈ ਲਾਇਕ ਹੋਈ (ਅੰਗ 1088)

ਪਰ ਪ੍ਰਿਥੀਚੰਦ ਦੀ ਈਰਖਾ ਕਈ ਰੰਗਾਂ ਵਿਚ ਸਾਹਮਣੇ ਆਈ। ਉਸ ਨੇ ਗੁਰੂ ਰਾਮਦਾਸ ਜੀ ਨਾਲ ਗੁਰਗੱਦੀ ਨੂੰ ਲੈ ਕੇ ਝਗੜਾ ਕੀਤਾ ਹੀ ਹੈ, ਪਰ ਉਸਨੇ ਗੁਰੂ ਅਰਜਨ ਦੇਵ ਜੀ ਦੇ ਇਕਲੌਤੇ ਸਪੁੱਤਰ (ਗੁਰੂ) ਹਰਿਗੋਬਿੰਦ ਸਾਹਿਬ ਨੂੰ ਅਨੇਕ ਤਰ੍ਹਾਂ ਜਾਨੀ ਨੁਕਸਾਨ ਪਹੁੰਚਾਉਣ ਦਾ ਯਤਨ ਕੀਤਾ। ਗੁਰੂ ਹਰਿਗੋਬਿੰਦ ਨੂੰ ਮਾਰਨ ਲਈ ਬ੍ਰਾਹਮਣ ਨੂੰ ਦਹੀਂ ਵਿਚ ਜ਼ਹਿਰ ਮਿਲਾ ਕੇ ਭੇਜਿਆ, ਜਿਸ ਦਾ ਸੰਕੇਤ ਪੰਚਮ ਗੁਰੂ ਜੀ ਨੇ ਕੀਤਾ :

ਲੇਪੁ ਨ ਲਾਗੋ ਤਿਲ ਕਾ ਮੂਲਿ
ਦੁਸਟੁ ਬ੍ਰਾਹਮਣ ਮੂਆ ਹੋਇ ਕੇ ਸੂਲ
ਹਰਿ ਜਨ ਰਾਖੇ ਪਾਰਬ੍ਰਹਮਿ ਆਪ
ਪਾਪੀ ਮੂਆ ਗੁਰ ਪਰਤਾਪਿ (ਅੰਗ 1137)

ਇਸੇ ਤਰ੍ਹਾਂ ਪ੍ਰਿਥੀਚੰਦ ਨੇ ਇਕ ਮਜ਼ਹਰ (ਉਹ ਲਿਖਤ ਜਿਸ ਤੇ ਬਹੁਤਿਆਂ ਦੇ ਦਸਖ਼ਤ ਹੋਣ) ਨਾਮਾ ਤਿਆਰ ਕਰ ਕੇ ਅਕਬਰ ਬਾਦਸ਼ਾਹ ਨੂੰ ਗੁਰੂ ਅਰਜਨ ਦੇਵ ਜੀ ਦੇ ਖ਼ਿਲਾਫ਼ ਭੇਜਿਆ, ਜਿਸ ਦਾ ਜ਼ਿਕਰ ਵੀ ਬਾਣੀ-ਰਚਨਾ ਵਿਚ ਮੌਜੂਦ ਹੈ :

ਮਹਜਰੁ ਝੂਠਾ ਕੀਤੋਨੁ ਆਪਿ ਪਾਪੀ ਕਉ ਲਾਗਾ ਸੰਤਾਪ
ਜਿਸਹਿ ਸਹਾਈ ਗੋਬਿੰਦ ਮੇਰਾ ਤਿਸੁ ਕਉ ਜਮੁ ਨਹੀਂ ਆਵੈ ਨੇਰਾ
(ਅੰਗ 199)

ਇਹ ਮਹਜਰ ਨਾਮਾ ਝੂਠਾ ਸਾਬਤ ਹੋਇਆ। ਜਦੋਂ ਪ੍ਰਿਥੀਚੰਦ ਨੂੰ ਸਫ਼ਲਤਾ ਨਾ ਮਿਲੀ ਤਾਂ ਉਸ ਨੇ ਸੁਲਹੀ ਖ਼ਾਨ ਨਾਲ ਗੰਢ-ਤੁਪ ਕੀਤੀ। ਸੁਲਹੀ ਖ਼ਾਨ ਦਿੱਲੀਉਂ ਦਾੜ੍ਹੀ ਉਤੇ ਹੱਥ ਫੇਰ ਕੇ ਟੁਰਿਆ ਸੀ ਕਿ ਉਹ ਪੰਚਮ ਗੁਰੂ ਨੂੰ ਗੱਦੀਓਂ ਲਾਹ ਕੇ ਪ੍ਰਿਥੀਚੰਦ ਨੂੰ ਗੁਰੂ-ਗੱਦੀ ਦਿਵਾ ਕੇ ਗੁਰੂ ਬਣਵਾ ਕੇ ਆਵਾਂਗਾ

ਪਰ ਗਰੀਬਾਂ ਉਤੇ ਖਿਝਣ ਵਾਲੀ ਦਾੜ੍ਹੀ ਆਵੇ ਦੀ ਅੱਗ ਵਿਚ ਸੜ ਗਈ :

ਗਰੀਬਾਂ ਉਪਰਿ ਜਿ ਖਿੰਜੈ ਦਾੜੀ
ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ
ਪੂਰਾ ਨਿਆਉ ਕਰੇ ਕਰਤਾਰੁ
ਅਪੁਨੇ ਦਾਸ ਕਉ ਰਾਖਨਹਾਰੁ (ਅੰਗ 199)

ਸਾਫ਼ ਹੈ ਦੋ ਸਰਕਾਰੀ ਕਰਮਚਾਰੀ ਪ੍ਰਿਥੀਚੰਦ ਦੀ ਮਦਦ ਲਈ ਅੱਗੇ ਆਏ । ਪਰ ਸੁਲਹੀ ਖ਼ਾਨ ਜਦੋਂ ਗੁਰੂ ਸਾਹਿਬ ਵਲ ਆ ਰਿਹਾ ਸੀ ਤਾਂ ਰਾਹ ਵਿਚ ਇੱਟਾਂ ਦਾ ਭੱਠਾ ਸੀ । ਉਸ ਨੂੰ ਪਤਾ ਨਹੀਂ ਲੱਗਾ ਤੇ ਵਾਹੋਦਾਹੀ ਘੋੜਾ ਭਜਾਈ ਆ ਰਿਹਾ ਸੀ । ਅਚਾਨਕ ਘੋੜੇ ਦੇ ਪੈਰ ਗਰਮ ਭੱਠੇ ਤੇ ਪਏ ਤੇ ਘੋੜਾ ਭੱਜ ਉਠਿਆ ਪਰ ਜਿਵੇਂ ਜਿਵੇਂ ਘੋੜਾ ਭੱਜਾ ਭੱਠੇ ਵਿਚ ਧਸਦਾ ਗਿਆ । ਇਸ ਤਰ੍ਹਾਂ ਸੁਲਹੀ ਖ਼ਾਨ ਰਸਤੇ ਵਿਚ ਹੀ ਸੜ ਕੇ ਮਰ ਗਿਆ । ਦੂਸਰਾ ਸਰਕਾਰੀ ਕਰਮਚਾਰੀ ਸੁਲਭੀ ਖ਼ਾਨ ਸੀ । ਉਹ ਵੀ ਗੁਰੂ ਜੀ ਤੇ ਹਮਲਾ ਕਰਨ ਲਈ ਆ ਰਿਹਾ ਸੀ । ਉਸ ਦੀ ਰਾਹ ਵਿਚ ਹੀ ਆਪਣੇ ਨੌਕਰਾਂ ਨਾਲ ਲੜਾਈ ਹੋ ਗਈ ਤੇ ਉਹ ਨੌਕਰਾਂ ਹੱਥੋਂ ਰਾਹ ਵਿਚ ਹੀ ਮਾਰਿਆ ਗਿਆ । ਇਹ ਸੁਲਭੀ ਖ਼ਾਨ ਸੁਲਹੀ ਖ਼ਾਨ ਦਾ ਭਤੀਜਾ ਸੀ :

(ੳ) ਨਿੰਦਕ ਮੂਆ ਨਿੰਦਕ ਕੈ ਨਾਲਿ
ਪਾਰਬ੍ਰਹਮ ਪਰਮੇਸਰਿ ਜਨ ਰਾਖੇ
ਨਿੰਦਕ ਕੈ ਸਿਰਿ ਕੜਕਿਓ ਕਾਲੁ (ਅੰਗ 1152)

(ਅ) ਟੂਟੀ ਨਿੰਦਕ ਕੀ ਅਧਬੀਚ
ਜਨ ਕਾ ਰਾਖਾ ਆਪਿ ਸੁਆਮੀ
ਬੇਮੁਖ ਕਉ ਆਇ ਪਹੂਚੀ ਮੀਚ (ਮੌਤ) (ਅੰਗ 1224)

ਗੁਰੂ ਅਰਜਨ ਦੇਵ ਜੀ ਦੇ ਵਿਰੋਧ ਦੇ ਕਈ ਕਾਰਣ ਹਨ । ਘਰੋਗੀ ਫੁੱਟ ਦੇ ਨਾਲ ਨਾਲ ਹੀ ਉਨ੍ਹਾਂ ਨੇ ਅਨੇਕ ਮੁੱਖ ਕਾਰਜ ਕੀਤੇ ਪਰ ਸਭ ਤੋਂ ਵੱਡਾ ਕਾਰਜ ਗੁਰੂ ਧਰਮ ਦਾ ਪ੍ਰਫੁੱਲਣ ਸੀ । ਜਹਾਂਗੀਰ ਤੇ ਉਸ ਦੇ ਸੰਗੀ-ਸਾਥੀ ਕਾਜ਼ੀ ਅਤੇ ਮੁੱਲਾਣਿਆਂ ਦੇ ਮਨ ਵਿਚ ਇਹ ਭੈਅ ਉਤਪੰਨ ਹੋ ਗਿਆ ਸੀ ਕਿ ਗੁਰੂ ਮਤ ਦੇ ਪ੍ਰਫੁੱਲਣ ਨਾਲ ਇਸਲਾਮ ਮਤ ਨੂੰ ਢਾਹ ਨਾ ਲੱਗ ਜਾਵੇ । ਦੂਸਰਾ ਗੁਰੂ ਮਤ ਰਾਜਸੀ ਤੌਰ ਉਤੇ ਸ਼ਕਤੀਸ਼ਾਲੀ ਨਾ ਹੋ ਜਾਵੇ । ਇਨ੍ਹਾਂ ਦੋਹਾਂ ਕਾਰਨਾਂ ਦੀ ਪੁਸ਼ਟੀ ਕਨਿੰਘਮ, ਮੈਕਾਲਫ, ਬੈਨਰਜੀ ਦੀਆਂ ਲਿਖਤਾਂ ਤੋਂ ਹੋ ਜਾਂਦੀ ਹੈ । ਦਰਅਸਲ, ਗੁਰੂ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਸਥਾਪਨਾ ਅਤੇ ਸੰਪਾਦਨਾ ਕਰ ਕੇ ਸਮਕਾਲੀ ਬਾਦਸ਼ਾਹ ਨੂੰ ਅੰਦਰੋਂ ਹਿਲਾ ਦਿੱਤਾ ਸੀ । ਉਸ ਨੂੰ ਇਹ ਡਰ ਲੱਗ ਰਿਹਾ ਸੀ ਕਿ ਇਸ ਵਿਚ ਵੱਖ ਵੱਖ ਪਰਦੇਸਾਂ ਵਿਚ ਰਹਿਣ ਵਾਲਿਆਂ

ਸੰਤਾਂ-ਭਗਤਾਂ ਦੀ ਬਾਂਣੀ ਇਕੱਤਰ ਕਰ ਦੇਣ ਦਾ ਅਰਥ ਹੀ ਇਹੋ ਹੈ ਕਿ ਸਾਰੇ ਭਾਰਤੀ ਇਕ ਥਾਂ ਇਕੱਠੇ ਹੋ ਜਾਣਗੇ। ਇਸ ਵਿਚ ਅੱਡੋ-ਅੱਡ ਮਤ-ਮਤਾਂਤਰਾਂ ਦੇ ਲੋਕ ਸੰਮਿਲਤ ਹੋਣ ਕਰ ਕੇ ਹਕੂਮਤ ਲਈ ਖ਼ਤਰੇ ਦੀ ਘੰਟੀ ਸੀ। ਇਹੀ ਕਾਰਣ ਹੈ, ਗੁਰੂ ਅਰਜਨ ਦੇਵ ਜੀ ਨੂੰ ਸ਼ਹਾਦਤ ਕਬੂਲ ਕਰਨੀ ਪਈ। 1604 ਈ. ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਆਪਣੇ ਆਪ ਵਿਚ ਇਕ ਬਹੁਤ ਵੱਡੀ ਘਟਨਾ ਸੀ।

ਲੇਖ ਦੇ ਵਿਸਤਾਰ ਦੇ ਡਰੋਂ ਸਾਖੀ-ਇਤਿਹਾਸ ਅਤੇ ਪਰੰਪਰਿਕ ਇਤਿਹਾਸ ਦੇ ਹਵਾਲੇ ਘੱਟ ਦਿੱਤੇ ਗਏ ਹਨ। ਬਹੁਤਾ ਬਲ ਬਾਣੀ-ਰਚਨਾ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਸ ਉਪਰ ਹੈ।

ਗੁਰੂ ਸਾਹਿਬਾਨ ਤੋਂ ਬਾਅਦ ਹੁਣ ਭਗਤ ਬਾਣੀ ਵਲ ਗਹੁ ਕਰਨਾ ਮੁਨਾਸਿਬ ਹੈ। ਉਂਝ ਤਾਂ ਪੰਦਰਾਂ ਸੰਤਾਂ-ਭਗਤਾਂ ਦੀ ਬਾਣੀ ਇਸ ਪਾਵਨ ਗ੍ਰੰਥ ਵਿਚ ਦਰਜ ਹੈ, ਪਰ ਭਗਤ ਕਬੀਰ, ਭਗਤ ਨਾਮਦੇਵ ਅਤੇ ਭਗਤ ਰਵਿਦਾਸ ਜੀ ਦੀ ਬਾਣੀ ਸਮਕਾਲੀਨ ਇਤਿਹਾਸਕ ਘਟਨਾਵਾਂ ਦਾ ਜ਼ਿਕਰ ਵਿਸ਼ੇਸ਼ ਕਰ ਕੇ ਹੈ। ਭਗਤ ਕਬੀਰ ਜੀ ਆਪਣੇ ਸਮੇਂ ਦੇ ਬੜੇ ਚਰਚਿਤ ਸੰਤ ਹੋਏ ਹਨ। ਉਨ੍ਹਾਂ ਦੇ ਜੀਵਨ ਨਾਲ ਕਈ ਤਰ੍ਹਾਂ ਦੇ ਵਿਵਾਦ ਜੁੜੇ ਹੋਏ ਹਨ। ਹਿੰਦੂ ਧਰਮ ਨਾਲ ਜੁੜੇ ਪਾਂਡੇ, ਪੰਡਿਤ ਆਪ ਨਾਲ ਬਹੁਤ ਈਰਖਾ ਕਰਦੇ ਸਨ। ਏਸੇ ਤਰ੍ਹਾਂ ਇਸਲਾਮ ਮਤ ਨਾਲ ਜੁੜੇ ਮੁੱਲਾਂ-ਮੁਲਾਣੇ ਆਪ ਦੇ ਨਿੰਦਕ ਅਤੇ ਵਿਰੋਧੀ ਸਨ। ਉਨ੍ਹਾਂ ਨੂੰ ਲਗਦਾ ਸੀ ਕਿ ਕਬੀਰ ਇਸਲਾਮ ਮਤ ਦੀ ਨਿੰਦਿਆ ਕਰਦਾ ਹੈ, ਜਦ ਕਿ ਉਹ ਇਸਲਾਮ ਨਾਲ ਜੁੜੇ ਬਾਹਰੀ ਕਰਮ-ਪਾਖੰਡ ਦੀ ਆਲੋਚਨਾ ਕਰਦਾ ਸੀ। ਇਸੇ ਤਰ੍ਹਾਂ ਪਾਂਡੇ ਕਹਿੰਦੇ ਸੀ ਕਿ ਹਿੰਦੂਆਂ ਦੀ ਭੰਡੀ ਕਰਦਾ ਹੈ ਜਦ ਕਿ ਉਹ ਉਨ੍ਹਾਂ ਦੇ ਪਾਖੰਡ ਦੀ ਨਿੰਦਾ ਕਰਦਾ ਸੀ। ਉਨ੍ਹਾਂ ਦੇ ਜ਼ਾਤ-ਪਾਤ, ਊਚ-ਨੀਚ ਦੇ ਵਤੀਰੇ ਦਾ ਵਿਰੋਧੀ ਸੀ। ਗੱਲ ਕੀ ਕਬੀਰ ਜੀ ਦੋਹਾਂ ਮਜ਼ਹਬਾਂ ਨਾਲ ਜੁੜੇ ਕਰਮ-ਅਡੰਬਰ ਦਾ ਨਿਸ਼ੇਧ ਕਰਦੇ ਸਨ। ਦੂਜੇ ਪਾਸੇ, ਮੁੱਲਾਂ ਲੋਕ ਕਹਿੰਦੇ ਸਨ ਕਬੀਰ ਝੂਠੇ ਦਾਅਵੇ ਕਰਦਾ ਹੈ। ਮਸਲਨ :

(ੳ) ਕਬੀਰ ਹਜ ਕਾਬੈ ਹਉ ਜਾਇ ਥਾ ਆਗੈ ਮਿਲਿਆ ਖੁਦਾਇ
ਸਾਂਈ ਮੁਝ ਸਿਉ ਲਰ ਪਰਿਆ ਤੁਝੈ ਕਿਨਿ ਫੁਰਮਾਈ ਗਾਇ (197)
(ਅੰਗ 1375)

(ਅ) ਕਬੀਰ ਹਜ ਕਾਬੈ ਹੋਇ ਗਇਆ ਕੇਤੀ ਬਾਰ ਕਬੀਰ
ਸਾਂਈ ਮੁਝ ਮਹਿ ਕਿਆ ਖਤਾ ਮੁਖਹੁ ਨ ਬੋਲੈ ਪੀਰ (198)
(ਅੰਗ 1375)

(ੲ) ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ

ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ (184)
(ਅੰਗ 1374)

(ਸ) ਜੌ ਤੂੰ ਬ੍ਰਾਹਮਣੁ ਬ੍ਰਾਹਮਣੀ ਜਾਇਆ
ਤਉ ਆਨ ਬਾਟ ਕਾਹੇ ਨ ਆਇਆ (ਅੰਗ 324)

(ਹ) ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ
ਤੁਮ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੇ
ਮੇਰੀ ਜਿਹਬਾ ਬਿਸਨੁ ਨੈਨ ਨਰਾਇਨ ਹਿਰਦੈ ਬਸਹਿ ਗੁਬਿੰਦਾ
....................
ਤੂੰ ਬਾਮਨੁ ਮੈਂ ਕਾਸੀ ਕਾ ਜੁਲਹਾ ਬੂਝਹੁ ਮੋਰ ਗਿਆਨਾ
(ਆਸਾ 26, ਅੰਗ 482)

ਜ਼ਾਹਿਰ ਹੈ, ਕਬੀਰ ਜੀ ਬੇਬਾਕੀ ਨਾਲ ਬਾਹਰੀ ਕਰਮ ਪਾਖੰਡ ਦਾ ਨਿਖੇਧ ਕਰ ਰਹੇ ਸਨ ਪਰ ਸਮਾਜਿਕ ਤਾਕਤਾਂ ਕਦ ਇਹੋ ਜਿਹਾ ਨਿਰਭੈ ਬੋਲ ਸਹਾਰਦੀਆਂ ਹਨ। ਹਿੰਦੂ ਮੁਸਲਮਾਨ ਮਿਲ ਕੇ ਕਬੀਰ ਦੇ ਵਿਰੁੱਧ ਗੋਂਦਾਂ ਗੁੰਦਣ ਲੱਗੇ। ਉਨ੍ਹੀਂ ਦਿਨੀਂ ਬਾਦਸ਼ਾਹ ਸਿਕੰਦਰ ਲੋਧੀ ਕਾਸ਼ੀ ਬਨਾਰਸ ਆਇਆ ਹੋਇਆ ਸੀ। ਲੋਕਾਂ ਨੇ ਬਾਦਸ਼ਾਹ ਕੋਲ ਕਬੀਰ ਜੀ ਦੇ ਖ਼ਿਲਾਫ਼ ਕਈ ਇਲਜ਼ਾਮ ਲਾਏ। ਰਾਜੇ ਨੇ ਕਬੀਰ ਜੀ ਨੂੰ ਬੁਲਾਇਆ ਤੇ ਉਨ੍ਹਾਂ ਦੇ ਦਲੇਰ ਬਚਨਾਂ ਨੂੰ ਸਹਾਰ ਨਾ ਸਕਿਆ ਤੇ ਹੁਕਮ ਕੀਤਾ ਇਸ ਨੂੰ ਸੰਗਲਾਂ ਨਾਲ ਬੰਨ੍ਹ ਕੇ ਗੰਗਾ ਦੇ ਡੂੰਘੇ ਪਾਣੀ ਵਿਚ ਡੋਬ ਦਿਓ। ਅਹਿਲਕਾਰਾਂ ਨੇ ਤਾਂ ਹੁਕਮ ਵਜਾਉਣਾ ਹੀ ਸੀ। ਕਬੀਰ ਜੀ ਨੂੰ ਸੰਗਲਾਂ ਨਾਲ ਬੰਨ੍ਹ ਕੇ ਸਰਕਾਰੀ ਬੇੜੇ ਵਿਚ ਪਾ ਕੇ ਗੰਗਾ ਦੇ ਡੂੰਘੇ ਪਾਣੀ ਵਿਚ ਸੁੱਟਿਆ ਗਿਆ। ਰੱਬ ਦੀ ਕਰਨੀ ਸੰਗਲ ਟੁੱਟ ਗਏ ਤੇ ਕਬੀਰ ਜੀ ਮ੍ਰਿਗਸ਼ਾਲਾ ਤੇ ਚੌਂਕੜੀ ਮਾਰ ਰਾਮ ਰਾਮ ਜਪਦੇ ਹੋਏ ਗੰਗਾ ਦੇ ਘਾਟ ਤੇ ਆਣ ਲੱਗੇ। ਇਸ ਘਟਨਾ ਦਾ ਜ਼ਿਕਰ ਕਬੀਰ ਜੀ ਨੇ ਸਵੈ-ਰਚਿਤ ਬਾਣੀ ਵਿਚ ਕੀਤਾ ਹੈ :

ਗੰਗ ਗੁਸਾਇਨਿ ਗਹਿਰ ਗੰਭੀਰ
ਜੰਜੀਰ ਬਾਂਧਿ ਕਰੇ ਖਰੇ ਕਬੀਰ
ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ
ਚਰਨ ਕਮਲ ਚਿਤੁ ਰਹਿਓ ਸਮਾਇ ॥ਰਹਾਉ
ਗੰਗਾ ਕੀ ਲਹਿਰ ਮੇਰੀ ਟੁਟੀ ਜੰਜੀਰ
ਮ੍ਰਿਗਛਾਲਾ ਪਰ ਬੈਠੇ ਕਬੀਰ
ਕਹਿ ਕਬੀਰ ਕੋਊ ਸੰਗ ਨ ਸਾਥ
ਜਲ ਥਲ ਰਾਖਨ ਹੈ ਰਘੁਨਾਥ (ਅੰਗ 1162)

ਇਹ ਸਾਰਾ ਨਜ਼ਾਰਾ ਬਾਦਸ਼ਾਹ, ਮੁੱਲਾਣਿਆਂ ਤੇ ਪਾਂਡਿਆਂ ਨੇ ਵੇਖਿਆ। ਪਰ ਗੁਮਾਨੀ ਰਾਜੇ ਨੂੰ ਪ੍ਰਤੀਤ ਨਾ ਆਈ। ਸਗੋਂ ਉਹ ਹੋਰ ਗੁੱਸੇ ਵਿਚ ਭੜਕ ਪਿਆ। ਉਸ ਨੇ ਹੁਣ ਦੂਸਰਾ ਹੁਕਮ ਕੀਤਾ। ਕਬੀਰ ਨੂੰ ਬੰਨ੍ਹ ਕੇ ਸ਼ਰਾਬ ਵਿਚ ਮਦਮਸਤ ਹਾਥੀ ਅੱਗੇ ਸੁਟਵਾਇਆ ਗਿਆ। ਹਾਥੀ ਕਬੀਰ ਜੀ ਨੂੰ ਮਾਰਨ ਦੀ ਥਾਂ ਚੀਕਾਂ ਮਾਰਦਾ ਵਾਪਸ ਭੱਜ ਪਿਆ। ਕਬੀਰ ਜੀ ਨੇ ਇਸ ਘਟਨਾ ਦਾ ਜ਼ਿਕਰ ਆਪਣੀ ਬਾਣੀ ਵਿਚ ਕੀਤਾ ਹੈ :

ਭੁਜਾ ਬਾਂਧਿ ਭਿਲਾ ਕਰਿ ਡਾਰਿਓ
ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ
ਹਸਤ ਭਾਗਿ ਕੈ ਚੀਸਾ ਮਾਰੈ
ਇਆ ਮੂਰਤਿ ਕੈ ਹਉ ਬਲਿਹਾਰੈ
ਆਹਿ ਮੇਰੇ ਠਾਕੁਰ ਤੁਮਰਾ ਜੋਰੁ
ਕਾਜੀ ਬਕਿਬੋ ਹਸਤੀ ਤੋਰੁ ॥ਰਹਾਉ
ਰੇ ਮਹਾਵਤ ਤੁਝੁ ਡਾਰਉ ਕਾਟਿ
ਇਸਹਿ ਤੁਰਾਵਹਿ ਘਾਲਹੁ ਸਾਟਿ
ਹਸਤਿ ਨ ਤੋਰੈ ਧਰੈ ਧਿਆਨੁ
ਵਾ ਕੈ ਰਿਦੈ ਬਸੈ ਭਗਵਾਨੁ
ਕਿਆ ਅਪਰਾਧੁ ਸੰਤ ਹੈ ਕੀਨਾ
ਬਾਂਧਿ ਪੋਟ ਕੁੰਚਰ ਕਉ ਦੀਨਾ
ਕੁੰਚਰੁ ਪੋਟ ਲੈ ਲੈ ਨਮਸਕਾਰੈ
ਬੂਝੀ ਨਹੀ ਕਾਜੀ ਅੰਧਿਆਰੈ (ਅੰਗ 870)

ਸਭ ਹੀਲੇ ਕਰਨ ਉਪਰੰਤ ਬਾਦਸ਼ਾਹ ਨੇ ਆਪਣੀ ਹਾਰ ਮੰਨ ਲਈ ਤੇ ਕਬੀਰ ਜੀ ਤੋਂ ਭੁੱਲ ਬਖਸ਼ਵਾਈ।

ਇਹ ਗੱਲ ਸੰਨ 1338 ਈ. ਦੀ ਹੈ ਉਦੋਂ ਭਾਰਤ 'ਤੇ ਮੁਹੰਮਦ ਤੁਗ਼ਲਕ ਦਾ ਰਾਜ ਸੀ। ਇਨ੍ਹੀਂ ਦਿਨੀਂ ਹੈਦਰਾਬਾਦ ਦੱਖਣ ਪ੍ਰਾਂਤ ਦੇ ਨਰਸੀ ਬਾਹਮਣੀ ਪਿੰਡ ਦੇ ਰਹਿਣ ਵਾਲੇ ਨਾਮਦੇਵ ਦਾ ਬਹੁਤ ਚਰਚਾ ਸੀ ਤੇ ਲੋਕ ਉਸ ਨੂੰ ਕਰਾਮਾਤੀ ਕਹਿੰਦੇ ਸਨ। ਉਸ ਦੀ ਕੀਰਤੀ ਬਹੁਤ ਫੈਲੀ ਹੋਈ ਸੀ ਤੇ ਜਾਤ-ਅਭਿਮਾਨੀ ਹਿੰਦੂ ਮੁਸਲਮਾਨ ਉਸ ਨੂੰ ਨੀਵੀਂ ਜ਼ਾਤ ਦਾ ਛੀਪਾ ਸਮਝ ਕੇ ਉਸ ਦੀ ਨਿੰਦਿਆ ਕਰਦੇ ਸਨ ਤੇ ਨੌਬਤ ਇਥੋਂ ਤਕ ਆ ਗਈ ਕਿ ਉਨ੍ਹਾਂ ਆਪਸ ਵਿਚ ਮਤਾ ਪਕਾ ਕੇ ਦੇਵਗਿਰੀ (ਦੌਲਤਾਬਾਦ) ਵਿਚ ਜਾ ਕੇ ਸੁਲਤਾਨ ਮੁਹੰਮਦ ਤੁਗ਼ਲਕ ਕੋਲ ਚੁਗਲੀ ਖਾਧੀ ਕਿ ਸਾਡੇ ਨਗਰ ਵਿਚ ਇਕ ਨਾਮਦੇਵ ਛੀਪਾ ਹੈ, ਜਿਸ ਨੇ ਬੜਾ ਪਾਖੰਡ ਖਲੇਰਿਆ ਹੈ। ਕਾਜ਼ੀਆਂ ਬ੍ਰਾਹਮਣਾਂ ਦੀ ਸਿਖਾਵਟ ਨਾਲ

ਤੇ ਕਰਾਮਾਤ ਵੇਖਣ ਦੇ ਸ਼ੌਕ ਵਿਚ ਬਾਦਸ਼ਾਹ ਨੇ ਨਾਮਦੇਵ ਨੂੰ ਪੇਸ਼ ਹੋਣ ਦਾ ਹੁਕਮ ਜਾਰੀ ਕਰ ਦਿੱਤਾ। ਨਾਮਦੇਵ ਭੈਭੀਤ ਨਹੀਂ ਹੋਇਆ ਤੇ ਬਾਦਸ਼ਾਹ ਦੇ ਸਾਹਵੇਂ ਹਾਜ਼ਰ ਹੋ ਗਿਆ। ਸੁਲਤਾਨ ਨੂੰ ਉਸ ਨੇ ਸਲਾਮ ਨਹੀਂ ਕੀਤੀ ਤੇ ਸਿੱਧਾ ਜਾ ਕੇ ਖੜਾ ਹੋ ਗਿਆ। ਹੰਕਾਰੀ ਬਾਦਸ਼ਾਹ ਨੂੰ ਅਦਾਬ ਨਾ ਕਰ ਕੇ ਉਸ ਨੇ ਪੁੱਛਿਆ—ਦੱਸੋ ਕੀ ਗੱਲ ਹੈ ? ਬਾਦਸ਼ਾਹ ਕੜਕ ਕੇ ਕਹਿਣ ਲੱਗਾ—ਇਸ ਦੇ ਹੱਥ-ਪੈਰ ਬੰਨ੍ਹ ਕੇ ਦਰਿਆ ਬੁਰਦ ਕਰ ਦਿਓ। ਸਰਕਾਰੀ ਅਹਿਲਕਾਰਾਂ ਨੇ ਇਵੇਂ ਹੀ ਕੀਤਾ। ਚੁਗਲਖੋਰ ਖੁਸ਼ ਹੋਏ ਪਰ ਨਾਮਦੇਵ ਡੁੱਬਣ ਦੀ ਬਜਾਇ ਤਰ ਕੇ ਕਿਨਾਰੇ 'ਤੇ ਆ ਗਿਆ। ਸਰਕਾਰੀ ਬੰਦਿਆਂ ਨੇ ਫੜ ਕੇ ਫੇਰ ਬਾਦਸ਼ਾਹ ਦੇ ਸਾਹਵੇਂ ਲਿਆ ਖੜਾ ਕੀਤਾ। ਉਸ ਫ਼ਿਰ ਹੁਕਮ ਕੀਤਾ ਇਸ ਨੂੰ ਮਸਤ ਹਾਥੀ ਦੇ ਸਾਹਵੇਂ ਸੁੱਟ ਕੇ ਮਰਵਾ ਦਿਓ। ਏਸੇ ਤਰ੍ਹਾਂ ਹੋਇਆ। ਬਾਦਸ਼ਾਹ ਤੇ ਲੋਕ ਉਸ ਮੈਦਾਨ ਵਿਚ ਪਹੁੰਚ ਗਏ ਜਿਥੇ ਨਾਮਦੇਵ ਨੂੰ ਹਾਥੀ ਨੇ ਲਿਤਾੜਨਾ ਸੀ। ਮਸਤ ਹਾਥੀ ਆ ਗਿਆ ਪਰ ਹਮਲਾ ਕਰਨ ਦੀ ਬਜਾਏ ਗੋਡੇ ਟੇਕ ਕੇ ਬਾਰ-ਬਾਰ ਨਮਸਕਾਰ ਕਰਨ ਲੱਗ ਪਿਆ। ਹੁਣ ਮਹਾਵਤ ਹਾਥੀ ਨੂੰ ਬਾਰ-ਬਾਰ ਕੁੰਡਾ ਮਾਰੇ। ਗੁੱਸੇ 'ਚ ਭਰੇ ਹਾਥੀ ਨੇ ਮਹਾਵਤ ਨੂੰ ਸੁੰਡ ਨਾਲ ਫੜ ਕੇ ਥੱਲੇ ਸੁੱਟ ਦਿੱਤਾ ਤੇ ਨਾਮਦੇਵ ਜੀ ਨੂੰ ਆਪਣੇ ਸਿਰ 'ਤੇ ਬਿਠਾ ਕੇ ਉਸ ਮੈਦਾਨ ਦੀ ਪਰਿਕਰਮਾ ਕਰਨ ਲੱਗਾ। ਸਭ ਹੈਰਾਨ ਹੋਏ ਵੇਖਦੇ ਰਹੇ ਤੇ ਬਾਦਸ਼ਾਹ ਨੂੰ ਯਕੀਨ ਹੋ ਗਿਆ ਕਿ ਨਾਮਦੇਵ ਕਰਾਮਾਤੀ ਹੈ।

ਹੁਣ ਉਸ ਨੇ ਫੇਰ ਕਚਹਿਰੀ ਵਿਚ ਆਉਣ ਲਈ ਕਿਹਾ ਤੇ ਉਸ ਦੇ ਸਾਹਮਣੇ ਜ਼ਿਬਾਹ ਕੀਤੀ ਗਈ ਗਊ ਨੂੰ ਰੱਖ ਦਿੱਤਾ ਤੇ ਕਿਹਾ ਇਸ ਨੂੰ ਸੱਤ ਘੜੀਆਂ ਵਿਚ ਜ਼ਿੰਦਾ ਕਰ ਦਿਓ ਨਹੀਂ ਤਾਂ ਤੇਰੀ ਗਰਦਨ ਉਡਾ ਦਿੱਤੀ ਜਾਵੇ ਗੀ। ਨਾਮਦੇਵ ਜੀ ਨੇ ਬਗਲੀ ਵਿਚੋਂ ਖੜਤਾਲਾਂ ਕੱਢੀਆਂ ਤੇ ਬੀਠਲ ਜੀ ਦਾ ਕੀਰਤਨ ਸ਼ੁਰੂ ਕਰ ਦਿੱਤਾ। ਹੁਣ ਜਿਵੇਂ ਹੀ ਸੱਤ ਘੜੀਆਂ ਬੀਤਣ 'ਤੇ ਆਈਆਂ ਬੀਠਲ ਜੀ ਪ੍ਰਗਟ ਹੋ ਗਏ ਤੇ ਗਊ ਨੂੰ ਜ਼ਿੰਦਾ ਕਰ ਦਿੱਤਾ। ਇਹ ਨਜ਼ਾਰਾ ਬਾਦਸ਼ਾਹ ਸਮੇਤ ਸਾਰਿਆਂ ਨੇ ਵੇਖਿਆ। ਲੋਕਾਂ ਨੇ ਨਿੰਦਕਾਂ ਨੂੰ ਲਾਹਨਤਾਂ ਪਾਈਆਂ। ਇਸ ਘਟਨਾ ਦਾ ਜ਼ਿਕਰ ਨਾਮਦੇਵ ਜੀ ਨੇ ਆਪਣੀ ਬਾਣੀ ਵਿਚ ਕੀਤਾ ਹੈ :

ਸੁਲਤਾਨ ਪੂਛੈ ਸੁਨੁ ਬੇ ਨਾਮਾ, ਦੇਖਉ ਰਾਮ ਤੁਮਾਰੇ ਕਾਮਾ
ਨਾਮਾ ਸੁਲਤਾਨੇ ਬਾਧਿਲਾ, ਦੇਖਉ ਤੇਰਾ ਹਰਿ ਬੀਠੁਲਾ ॥ਰਹਾਉ
ਬਿਸਮਿਲਿ ਗਊ ਦੇਹੁ ਜੀਵਾਇ, ਨਾਤਰੁ ਗਰਦਨਿ ਮਾਰਉ ਠਾਇ
ਬਾਦਿਸ਼ਾਹ ਐਸੀ ਕਿਉ ਹੋਇ, ਬਿਸਮਿਲਿ ਕੀਆ ਨ ਜੀਵੈ ਕੋਇ
ਮੇਰਾ ਕੀਆ ਕਛੂ ਨ ਹੋਇ, ਕਰਿ ਹੈ ਰਾਮੁ ਹੋਇ ਹੈ ਸੋਇ

ਬਾਦਸਾਹੁ ਚੜਿਓ ਅਹੰਕਾਰਿ ਗਜ ਹਸਤੀ ਦੀਨੋ ਚਮਕਾਰਿ
ਰੁਦਨੁ ਕਰੈ ਨਾਮੇ ਕੀ ਮਾਇ, ਛੋਡਿ ਰਾਮ ਕੀ ਨ ਭਜਹਿ ਖੁਦਾਇ
ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ
ਪਿੰਡ ਪੜੈ ਤਉ ਹਰਿ ਗੁਨ ਗਾਇ
ਕਰੈ ਗਜਿੰਦੁ ਸੁੰਡ ਦੀ ਚੋਟ, ਨਾਮਾ ਉਬਰੈ ਹਰਿ ਕੀ ਓਟ

(ਅੰਗ 1165)

ਭਗਤ ਕਬੀਰ ਅਤੇ ਨਾਮਦੇਵ ਜਿਥੇ ਹਕੂਮਤੀ ਕਹਿਰ ਦਾ ਸ਼ਿਕਾਰ ਰਹੇ ਹਨ, ਉਥੇ ਰਵਿਦਾਸ ਜੀ ਦਾ ਚਿਤੌੜ ਦੇ ਰਾਜੇ ਤੇ ਰਾਣੀ ਝਾਲੀ ਵਲੋਂ ਬੜਾ ਆਦਰ-ਮਾਣ ਹੋਇਆ ਹੈ । ਹਾਲਾਂਕਿ ਰਵਿਦਾਸ ਜੀ ਦੇ ਈਰਖਾਲੂ ਬ੍ਰਾਹਮਣਾਂ ਨੇ ਉਨ੍ਹਾਂ ਦਾ ਤਕੜਾ ਵਿਰੋਧ ਕੀਤਾ ਤੇ ਕਾਸ਼ੀ ਦੇ ਜ਼ਾਤ ਅਭਿਮਾਨੀਆਂ ਨੂੰ ਤਾਂ ਚੈਨ ਹੀ ਨਹੀਂ ਆਇਆ । ਦੂਜੇ ਪਾਸੇ, ਰਾਜਪੂਤਾਨੇ ਦੇ ਪ੍ਰਸਿੱਧ ਕਿਲ੍ਹੇ ਚਿਤੌੜ ਸ਼ਹਿਰ ਦੀ ਰਾਣੀ ਝਾਲੀ ਦਇਆ ਧਰਮ ਦੀ ਪ੍ਰਤੱਖ ਮੂਰਤ ਸੀ । ਉਸ ਨੇ ਰਵਿਦਾਸ ਜੀ ਦੀ ਸ਼ੋਭਾ ਸੁਣੀ ਤੇ ਦਰਸ਼ਨ ਕਰ ਕੇ ਮਨ ਸ਼ਾਂਤ ਹੋ ਗਿਆ । ਉਸ ਨੇ ਰਵਿਦਾਸ ਜੀ ਨੂੰ ਗੁਰੂ ਧਾਰਨ ਕਰ ਲਿਆ ਤੇ ਨਾਮ-ਸਿਮਰਨ ਵਿਚ ਲੀਨ ਰਹਿਣ ਲੱਗੀ । ਬ੍ਰਾਹਮਣਾਂ ਨੇ ਵਿਰੋਧ ਕਰਦੇ ਹੋਏ ਰਾਜੇ ਨੂੰ ਸਿਖਾਉਣਾ ਸ਼ੁਰੂ ਕੀਤਾ ਕਿ ਤੁਹਾਡੀ ਰਾਣੀ ਨੇ ਪੁਰਾਣੀ ਕੁਲ-ਰੀਤ ਨੂੰ ਛੱਡ ਕੇ ਇਕ ਚਮਾਰ ਨੂੰ ਗੁਰੂ ਧਾਰਨ ਕਰ ਕੇ ਅਨਰਥ ਕੀਤਾ ਹੈ । ਰਾਜੇ 'ਤੇ ਵੀ ਇਸ ਗੱਲ ਦਾ ਅਸਰ ਹੋਇਆ ਤੇ ਉਹ ਰਾਣੀ ਨੂੰ ਕਤਲ ਕਰਨ ਲਈ ਤਿਆਰ ਹੋ ਗਿਆ ਪਰ ਸਿਆਣਿਆਂ ਦਰਬਾਰੀਆਂ ਨੇ ਰਾਜੇ ਨੂੰ ਸਮਝਾਇਆ ਕਿ ਪਹਿਲਾਂ ਰਵਿਦਾਸ ਜੀ ਨੂੰ ਪਤਿਆ ਲਉ । ਹੁਣ ਪਰਤਾਵਾ ਲੈਣ ਲਈ ਰਾਜੇ ਨੇ ਹੁਕਮ ਕੀਤਾ ਕੀਤਾ । ਸਭਾ-ਵਿਸ਼ੇਸ਼ ਬੁਲਾਈ ਜਾਵੇ ਤੇ ਬ੍ਰਾਹਮਣਾਂ ਨੂੰ ਕਿਹਾ—ਪਹਿਲਾਂ ਪੰਡਿਤ ਜੀ, ਤੁਸੀਂ ਆਪਣੇ ਠਾਕੁਰਾਂ ਨੂੰ ਬੁਲਾ ਕੇ ਸਿੰਘਾਸਣ ਤੇ ਬਿਰਾਜਮਾਨ ਕਰਾਉ । ਤੁਹਾਡੇ ਪਿੱਛੋਂ ਰਵਿਦਾਸ ਜੀ ਆਪਣੇ ਠਾਕਰਾਂ ਨੂੰ ਬੁਲਾ ਕੇ ਸਿੰਘਾਸਣ 'ਤੇ ਬੈਠਾਉਣਗੇ । ਸਭਾ ਵਿਚ ਹਾਜ਼ਰ ਬ੍ਰਾਹਮਣਾਂ ਨੇ ਵੇਦ-ਮੰਤਰ ਪੜ੍ਹੇ ਤੇ ਬੇਨਤੀਆਂ ਕੀਤੀਆਂ ਪਰ ਪ੍ਰੇਮਾ-ਭਗਤੀ ਤੋਂ ਸੱਖਣੇ ਬ੍ਰਾਹਮਣ ਦੇ ਠਾਕੁਰ ਸਿੰਘਾਸਣ 'ਤੇ ਨਾ ਪੁੱਜੇ । ਉਹ ਬਹੁਤ ਸ਼ਰਮਿੰਦਾ ਹੋਏ । ਹੁਣ ਰਵਿਦਾਸ ਜੀ ਦੀ ਵਾਰੀ ਆਈ । ਉਹ ਸਿੰਘਾਸਣ ਤੇ ਆਪ ਹੀ ਬੈਠ ਗਏ । ਇਹ ਵੇਖ ਕੇ ਸਾਰੀ ਸਭਾ ਰਵਿਦਾਸ ਜੀ ਦੀ ਜੈ-ਜੈਕਾਰ ਕਰਨ ਲੱਗੀ । ਹੁਣ ਰਾਣੀ ਝਾਲੀ ਨੇ ਬ੍ਰਹਮ-ਭੋਜ ਕੀਤਾ ਤੇ ਸਾਰੇ ਪੰਡਤਾਂ, ਸੰਨਿਆਸੀਆਂ, ਜੋਗੀਆਂ, ਜੈਨੀ-ਦਿਗੰਬਰਾਂ ਦੀਆਂ ਪੰਗਤਾਂ ਲੱਗ ਗਈਆਂ ਤੇ ਭਗਤ ਰਵਿਦਾਸ ਜੀ ਇਕ ਪਾਸੇ ਹੀ ਬੈਠੇ ਰਹੇ । ਪਰ ਭਗਵਾਨ ਨੇ ਫਿਰ ਆਪਣੇ ਭਗਤ ਨੂੰ ਵਡਿਆਈ ਦਿੱਤੀ । ਜਦੋਂ ਸਾਰੇ ਭੋਜਨ ਛਕਣ ਲੱਗੇ

ਤਾਂ ਸਾਰੇ ਹੀ ਬੋਲ ਪਏ, "ਹਰੇ, ਹਰੇ ਰਵਿਦਾਸ ਚਮਾਰ, ਮੇਰੇ ਨਾਲ ਭੋਜਨ ਖਾ ਰਿਹਾ ਹੈ ।" ਸਾਰਿਆਂ ਨੇ ਰਵਿਦਾਸ ਜੀ ਨੂੰ ਆਪਣੇ ਨਾਲ ਬੈਠਿਆਂ ਪ੍ਰਤੀਤ ਕੀਤਾ । ਹੈਰਾਨੀ ਦੀ ਗੱਲ ਤਾਂ ਇਹ ਸੀ ਕਿ ਰਵਿਦਾਸ ਜੀ ਅਲੱਗ ਕਮਰੇ ਵਿਚ ਬੈਠੇ ਹੋਏ ਵੀ ਸਭ ਨੂੰ ਦਿੱਸ ਰਹੇ ਸਨ । ਜਦੋਂ ਸਭ ਨੂੰ ਇਹ ਅਹਿਸਾਸ ਹੋਇਆ ਕਿ ਰਵਿਦਾਸ ਜੀ ਹਰ ਥਾਂ 'ਤੇ ਦਿੱਸ ਰਹੇ ਹਨ ਤਾਂ ਭਗਤ ਜੀ ਪਾਸੋਂ ਮਾਫ਼ੀ ਮੰਗਣ ਲੱਗੇ । ਅਖ਼ੀਰ ਭਗਤ ਜੀ ਨੂੰ ਪੰਗਤ ਵਿਚ ਭੋਜਨ ਛਕਣ ਲਈ ਲਿਆਂਦਾ ਗਿਆ । ਇਸ ਤਰ੍ਹਾਂ ਉੱਚ ਜਾਤੀ ਦਾ ਹੰਕਾਰ ਪ੍ਰਭੂ ਨੇ ਤੋੜਿਆ । ਰਵਿਦਾਸ ਜੀ ਨੇ ਉਚਾਰਿਆ :

ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ
ਰਿਦੈ ਰਾਮ ਗੋਬਿੰਦ ਗੁਨ ਸਾਰੰ ॥ਰਹਾਉ

.....................

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ
ਨਿਤਹਿ ਬਾਨਾਰਸੀ ਆਸ ਪਾਸਾ
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ
ਤੇਰੇ ਨਾਮ ਸਰਣਾਇ ਰਵਿਦਾਸ ਦਾਸਾ (ਅੰਗ 1293)

ਰਵਿਦਾਸ ਜੀ ਦੇ ਨਾਮ ਨਾਲ ਹੋਰ ਵੀ ਕਈ ਘਟਨਾਵਾਂ ਜੁੜੀਆਂ ਹੋਈਆਂ ਹਨ । ਮਸਲਨ ਗੰਗਾ ਜੀ ਦਾ ਹੱਥ ਕੱਢ ਕੇ ਰਵਿਦਾਸ ਜੀ ਦੇ ਕਸੀਰੇ ਦੀ ਭੇਟਾ ਲੈਣੀ । ਜਾਂ ਰਵਿਦਾਸ ਜੀ ਦਾ ਗੰਗਾ ਦੀਆਂ ਲਹਿਰਾਂ ਵਿਚੋਂ ਦੂਸਰਾ ਜੜਾਊ ਕੰਙਣ ਕੱਢ ਕੇ ਰਾਜੇ ਨੂੰ ਦੇਣਾ । ਭਗਤ ਜੀ ਦੀ ਜਸ-ਕੀਰਤੀ ਫੈਲਣੀ ਤੇ ਭਗਤ ਜੀ ਵਿਚ ਨਿਰਮਾਣਤਾ ਤੇ ਸ਼ੁਕਰਗੁਜ਼ਾਰੀ ਦੇ ਭਾਵ ਜਾਗਣੇ :

ਐਸੀ ਲਾਲ ਤੁਝ ਬਿਨੁ ਕਉਨੁ ਕਰੈ
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰ ਧਰੈ ॥ਰਹਾਉ
ਜਾਕੀ ਛੋਤਿ ਜਗਤ ਕਉ ਲਾਗੀ ਤਾ ਪਰ ਤੁਹੀ ਢਰੈ
ਨੀਚਹੁ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ । (ਅੰਗ 1106)

ਕੁਲ ਮਿਲਾ ਕੇ, ਸੰਤ-ਭਗਤ ਬਾਣੀ ਵਿਚ ਅਜੇਹੀਆਂ ਘਟਨਾਵਾਂ ਦਰਜ ਹਨ, ਜਿਨ੍ਹਾਂ ਰਾਹੀਂ ਸਮਕਾਲੀ ਇਤਿਹਾਸਕ ਰਾਜਿਆਂ ਦਾ ਵਰਤਾਰਾ, ਕੰਨਾਂ ਦਾ ਕੱਚੇ ਹੋਣਾ, ਲੋਕਾਂ ਦੇ ਕਹਿਣ ਤੇ ਰੂਹਾਨੀ ਰੂਹਾਂ ਦਾ ਪਰਤਾਵਾ ਲੈਣਾ ਤੇ ਰੱਬੀ ਵਿਹਾਰ ਇਹ ਕਿ ਪ੍ਰਭੂ ਨੇ ਭਗਤਾਂ ਦੀ ਜੈ-ਜੈਕਾਰ ਕਰਾਉਣੀ ਤੇ ਇਹ ਸਾਬਤ ਕਰਨਾ ਕਿ ਦੁਨੀਆਵੀ ਤਾਕਤਾਂ ਨਾਲੋਂ ਰੱਬੀ ਰੰਗ-ਰੱਤੜਿਆ ਦੀ ਤਾਕਤ ਕਿਤੇ ਵਧੇਰੇ ਹੁੰਦੀ ਹੈ । ਉਨ੍ਹਾਂ ਦੀ ਪੈਜ ਉਹ ਆਪ ਰੱਖਣ ਆਉਂਦਾ ਹੈ । ਦੁਨੀਆ-ਦਾਰਾਂ ਦੀ ਹੇਠੀ ਤੇ ਪ੍ਰਭੂ-ਆਸਥਾ ਵਾਲਿਆਂ ਦੀ ਚੜ੍ਹਦੀ ਕਲਾ ਭਗਤ-ਬਾਣੀ

ਰਾਹੀਂ ਸਾਕਾਰ ਹੁੰਦੀ ਹੈ ।

ਅੰਤ ਵਿਚ ਭੱਟ ਬਾਣੀ ਉਤੇ ਨਜ਼ਰਸਾਨੀ ਕਰ ਲੈਣੀ ਉਚਿਤ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੋ ਤਰ੍ਹਾਂ ਦੇ ਸਵੈਯੇ ਹਨ । ਪਹਿਲੇ, ਉਹ ਜੋ 'ਸਵੈਯੇ ਸ੍ਰੀ ਮੁਖਵਾਕੁ ਮਹਲਾ ੫' ਦੇ ਸਿਰਲੇਖ ਹੇਠ ਅੰਕਿਤ ਹਨ । ਇਹ ਕੇਵਲ ਗੁਰੂ ਅਰਜਨ ਦੇਵ ਜੀ ਨੇ ਉਚਾਰੇ ਹਨ । ਹੋਰ ਗੁਰੂ ਸਾਹਿਬਾਨ ਨੇ ਸਵੈਯੇ ਕਾਵਿ-ਰੂਪ ਵਿਚ ਬਾਣੀ-ਰਚਨਾ ਨਹੀਂ ਕੀਤੀ । ਦੂਸਰੇ ਉਹ ਜੋ ਭੱਟਾਂ ਨੇ ਉਚਾਰੇ ਹਨ ਤੇ ਇਨ੍ਹਾਂ ਦਾ ਨਿਖੇੜਾ ਕਰਨ ਲਈ ਸਵਈਏ ਮਹਲੇ ਪਹਿਲੇ ਕੇ, ਮਹਲੇ ਦੂਜੇ ਕੇ, ਮਹਲੇ ਤੀਜੇ ਕੇ, ਸਵਈਏ ਮਹਲੇ ਚਉਥੇ ਕੇ, ਮਹਲੇ ਪੰਜਵੇਂ ਕੇ ਦੇ ਉਪ-ਸਿਰਲੇਖਾਂ ਹੇਠ ਦਰਜ ਹਨ । ਇਹ ਸਵਈਏ ਕਿਸੇ ਇਕ ਭੱਟ ਦੇ ਉਚਾਰਣ ਨਹੀਂ ਕੀਤੇ ਹੋਏ ਨਹੀਂ । ਸਗੋਂ ਮਿਲਗੋਭਾ ਹਨ । ਸਵਈਆਂ ਦੀ ਬਾਣੀ ਉਸਤਤ ਮੁੱਖ ਹੈ । ਚਾਹੇ ਉਹ ਮਹਿਮਾ-ਮੁਖ ਪੰਚਮ ਨੇ ਪਰਾ-ਪ੍ਰਾਥਮਿਕ ਹੋਂਦ ਦੀ ਕੀਤੀ ਹੈ ਜਾਂ ਭੱਟਾਂ ਨੇ ਗੁਰੂ ਸਾਹਿਬਾਨ ਦੀ ਮਹਿਮਾ ਵਿਚ ਉਚਾਰੇ ਹਨ । ਮਹਿਮਾ-ਮੁਖ ਹੋਣਾ ਸਵਈਆਂ ਦੀ ਮੂਲ ਪਛਾਣ ਹੈ । ਜਿਹੜੇ ਸਵਈਏ ਭੱਟਾਂ ਨੇ ਉਚਾਰਣ ਕੀਤੇ ਹਨ । ਉਨ੍ਹਾਂ ਵਿਚ ਗੁਰੂ ਸਾਹਿਬਾਨ ਦੀ ਸਮਤਾ ਅਕਾਲ ਪੁਰਖ ਨਾਲ ਕੀਤੀ ਹੈ । ਸਿਵਾਏ ਕਾਲ-ਕ੍ਰਮਤਾ ਦੇ ਹੋਰ ਗੁਰੂ-ਵਿਸ਼ੇਸ਼ ਬਾਰੇ ਬਹੁਤ ਕੁਝ ਨਹੀਂ ਕਿਹਾ ਗਿਆ । ਸਵਈਏ ਮਹਲੇ ਪਹਿਲੇ ਕੇ ਵਿਚ ਕੇਵਲ ਗੁਰੂ ਨਾਨਕ ਸਾਹਿਬ ਦਾ ਜ਼ਿਕਰ ਹੈ । ਇਸੇ ਤਰ੍ਹਾਂ ਮਹਲੇ ਦੂਜੇ ਕੇ ਵਿਚ ਗੁਰੂ ਅੰਗਦ ਦੇਵ ਜੀ ਬਾਰੇ ਕਥਨ ਹੈ :

ਹਰਿ ਪਰਸਿਓ ਕਲੁ ਸਮੁਲਵੈ
ਜਨ ਦਰਸਨੁ ਲਹਿਣੇ ਭਯੋ (ਅੰਗ 1392)

ਸਵਈਏ ਮਹਲੇ ਤੀਜੇ ਕੇ ਵਿਚ ਗੁਰੂ ਅਮਰਦਾਸ ਜੀ ਦਾ ਜ਼ਿਕਰ ਹੈ :

ਸੋਈ ਨਾਮ ਅਛਲੁ ਭਗਤਹ ਭਵ ਤਾਰਣੁ
ਅਮਰਦਾਸ ਗੁਰ ਕਉ ਫੁਰਿਆ (ਅੰਗ 1393)

ਸਵਈਏ ਮਹਲੇ ਚਉਥੇ ਕੇ ਵਿਚ ਪਹਿਲੀਆਂ ਚੌਹਾਂ ਪਾਤਸ਼ਾਹੀਆਂ ਨੂੰ ਕ੍ਰਮਵਾਰ ਰੱਖ ਕੇ ਰੂਪਮਾਨ ਕੀਤਾ ਹੈ :

(ੳ) ਨਾਨਕ ਪ੍ਰਸਾਦਿ ਅੰਗਦ ਸੁਮਤਿ ਗੁਰਿ ਅਮਰਿ ਅਮਰੁ ਵਰਤਾਇਓ
ਗੁਰ ਰਾਮਦਾਸ ਕਲਚਰੈ ਤੈ ਅਟਲ ਅਮਰ ਪਦੁ ਪਾਇਓ
(ਅੰਗ 1397)

ਸਵੈਯੇ ਮਹਲੇ ਚਉਥੇ ਕੇ ਵਿਚ ਸੰਕੇਤ ਹੈ :

(ਅ) ਪ੍ਰਥਮੇ ਨਾਨਕ ਚੰਦੁ ਜਗਤ ਭਯੋ ਆਨੰਦੁ
ਤਾਰਨਿ ਮਨੁਖ ਜਨ ਕੀਅਉ ਪਰਗਾਸ

ਗੁਰ ਅੰਗਦ ਦੀਅਉ ਨਿਧਾਨੁ
ਅਕਥ ਕਥਾ ਗਿਆਨੁ
ਪੰਚ ਭੂਤ ਬਸ ਕੀਨੇ ਜਮਤ ਨਾ ਤ੍ਰਾਸ
ਗੁਰ ਅਮਰੁ ਗੁਰੂ ਸ੍ਰੀ ਸਤਿ ਕਲਿਜੁਗਿ ਰਾਖੀ ਪਤਿ
ਅਘਨ ਦੇਖਤ ਗਤੁ ਚਰਨ ਕਵਲ ਜਾਸ
ਸਭ ਬਿਧਿ ਮਾਨਿਉ ਮਨੁ ਤਬ ਹੀ ਭਯਉ ਪ੍ਰਸੰਨੁ
ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ (ਅੰਗ 1399)

ਸਵੈਯੇ ਮਹਲੇ ਪੰਜਵੇਂ ਕੇ ਵਿਚ ਦਰਜ ਹੈ :

(ੲ) ਗੁਰਿ ਨਾਨਕਿ ਅੰਗਦੁ ਵਰਉ ਗੁਰਿ ਅੰਗਦਿ ਅਮਰ ਨਿਧਾਨੁ
ਗੁਰਿ ਰਾਮਦਾਸ ਅਰਜੁਨੁ ਵਰਉ ਪਾਰਸੁ ਪਰਸੁ ਪ੍ਰਮਾਣੁ
(ਅੰਗ 1407)

ਜ਼ਾਹਿਰ ਹੈ, ਇਨ੍ਹਾਂ ਇਤਿਹਾਸਕ ਸੰਕੇਤਾਂ ਤੋਂ ਬਗੈਰ ਹੋਰ ਗੁਰੂ-ਘਰ ਦੇ ਵਿਸਤਾਰ ਜਾਂ ਪ੍ਰਫੁੱਲਣ ਬਾਰੇ ਸਾਮਗ੍ਰੀ ਉਪਲਬਧ ਨਹੀਂ ਪਰ ਇਤਿਹਾਸਕ ਕ੍ਰਮ ਉਪਰ ਭੱਟ ਬਾਣੀ ਨੇ ਪ੍ਰਮਾਣਿਕ ਛਾਪ ਲਾਈ ਹੈ । ਕੁਲ ਮਿਲਾ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਗੁਰੂ-ਬਾਣੀ, ਰਾਮਕਲੀ ਦੀ ਵਾਰ ਅਤੇ ਭੱਟ ਬਾਣੀ ਤੋਂ ਅਨੇਕਾਂ ਇਤਿਹਾਸਕ ਸੰਦਰਭ ਆਪਣੇ ਸਮੇਂ ਦੀ ਛਾਪ ਲਾਉਂਦੇ ਹਨ ।

## ਸਹਾਇਕ ਪੁਸਤਕ ਸੂਚੀ

1. ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ
2. ਟੀਕਾ ਫਰੀਦਕੋਟ, ਭਾਗ 1, 2, 3, 4
3. ਸੰਤ ਹਰਗੁਰਬਖ਼ਸ਼ ਸਿੰਘ, ਹਰੀਗਿਆਨ ਉਪਦੇਸ਼ ਅਥਵਾ ਨਾਭਾ ਭਗਤ ਮਾਲ
4. ਸਾਡਾ ਇਤਿਹਾਸ, ਪ੍ਰਿੰਸੀਪਲ ਸਤਿਬੀਰ ਸਿੰਘ, ਭਾਗ 1 ਅਤੇ 2
5. ਸ੍ਰੀ ਅਸ਼ਟ ਗੁਰ ਚਮਤਕਾਰ, ਭਾਈ ਵੀਰ ਸਿੰਘ, ਭਾਗ 1, 2, 3
6. ਭਗਤਾਂ ਦਾ ਸੰਖੇਪ ਜੀਵਨ ਬਿਰਤਾਂਤ, ਸਿੰਘ ਸਾਹਿਬ ਗਿਆਨੀ ਮਨੀ ਸਿੰਘ
7. ਡਾ. ਮਹਿੰਦਰ ਕੌਰ, ਗੁਰੂ ਅਰਜਨ ਦੇਵ ਤੇ ਬਾਣੀ
8. ਡਾ. ਮਹਿੰਦਰ ਕੌਰ, ਆਦਿ ਗ੍ਰੰਥ ਲੋਕ ਰੂਪ
9. ਡਾ. ਮਹਿੰਦਰ ਕੌਰ, ਆਦਿ ਗ੍ਰੰਥ ਛੰਤ ਵਿਵੇਚਨ
10. ਟੀ. ਸੀ. ਬੈਨਰਜੀ, ਸਿੱਖ ਗੁਰੂ ਤੇ ਸਿੱਖ ਧਰਮ
11. ਡਾ. ਐਸ. ਐਸ. ਗਾਂਧੀ, ਹਿਸਟਰੀ ਆਫ਼ ਦੀ ਸਿੱਖ ਗੁਰੂਜ਼

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਭਿਆਚਾਰਕ ਪਰਿਪੇਖ

ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਥਮ ਪ੍ਰਕਾਸ਼ 1604 ਈ. ਵਿਚ ਹੋਇਆ। ਉਦੋਂ ਭਗਤੀ ਲਹਿਰ ਦਾ ਬੋਲਬਾਲਾ ਸੀ। ਸੰਤ-ਭਗਤ ਰੱਬੀ ਰੰਗ ਵਿਚ ਰੰਗੇ ਪ੍ਰਭੂ-ਪ੍ਰੀਤ ਦੇ ਤਰਾਨੇ ਗਾ ਰਹੇ ਸਨ। ਅਜੇਹੇ ਸਮੇਂ ਪੰਜਾਬ ਦੀ ਧਰਤੀ 'ਤੇ ਇਕ ਅਜੇਹੇ ਗ੍ਰੰਥ ਦਾ ਪ੍ਰਕਾਸ਼ ਹੋਇਆ ਜਿਸ ਵਿਚ ਗੁਰੂ ਸਾਹਿਬਾਨ ਦੀ ਬਾਣੀ ਦੇ ਨਾਲ ਨਾਲ ਸਰਬ-ਸਾਂਝੇ ਸੰਤਾਂ-ਭਗਤਾਂ ਦੀ ਬਾਣੀ ਵੀ ਦਰਜ ਸੀ। ਇਕ ਪਾਸੇ, ਲਹਿੰਦੇ ਪੰਜਾਬ ਦਾ ਸੂਫੀ ਦਰਵੇਸ਼ ਸ਼ੇਖ ਬਾਬਾ ਫਰੀਦ ਅਲਾਹ ਦੀ ਬੰਦਗੀ ਭਰੇ ਤਰਾਨੇ ਗਾ ਰਿਹਾ ਸੀ। ਦੂਜੇ ਪਾਸੇ, ਬੰਗਾਲ ਦਾ ਭਗਤ ਜੈਦੇਵ ਪ੍ਰਭੂ-ਪ੍ਰੀਤ ਰਸ ਗੁੱਧੇ ਸ਼ਬਦ ਉਚਾਰ ਰਿਹਾ ਸੀ। ਉੱਤਰ ਭਾਰਤ ਦੇ ਸੰਤ ਰਾਮਾਨੰਦ, ਪਰਮਾਨੰਦ, ਭਗਤ ਕਬੀਰ, ਭਗਤ ਰਵਿਦਾਸ ਤੇ ਭਗਤ ਭੀਖਨ ਆਦਿ ਇਕ ਮਨ ਇਕ ਚਿਤ ਪ੍ਰਭੂ ਦੀ ਅਰਾਧਨਾ ਕਰ ਰਹੇ ਸਨ। ਇਸ ਵਿਚ ਰਾਜਸਥਾਨੀ ਭਗਤ ਸੰਤ ਧੰਨਾ, ਭਗਤ ਪੀਪਾ, ਹੈਦਰਾਬਾਦ ਸਿੰਧ ਵਿਚ ਭਗਤ ਸਧਨਾ, ਮਹਾਂਰਾਸ਼ਟਰੀ ਸੰਤ ਨਾਮਦੇਵ ਆਦਿ ਸਾਰੇ ਇਕ ਥਾਂ ਇਕ ਰੂਪ ਹੋ ਕੇ ਪ੍ਰਗਟ ਹੋਏ। ਇਨ੍ਹਾਂ ਵਿਚੋਂ ਨਾ ਕੋਈ ਵੱਡਾ ਸੀ ਤੇ ਨਾ ਛੋਟਾ, ਨਾ ਉੱਚਾ ਨਾ ਨੀਵਾਂ; ਬਲਕਿ ਸਾਰਿਆਂ ਨੂੰ ਪੰਚਮ ਗੁਰੂ ਨੇ ਹਮਆਸਣ ਕਰ ਲਿਆ।

ਸਭਿਆਚਾਰ ਦਾ ਪ੍ਰਮੁੱਖ ਲੱਛਣ ਹੈ, ਇਹ ਧਰਮ ਸਾਹਿਤ, ਲੋਕ ਸਾਹਿਤ, ਸੰਗੀਤ, ਕਲਾ, ਬੋਲੀ ਤੇ ਇਤਿਹਾਸ ਨੂੰ ਪੂਰੀ ਤਰ੍ਹਾਂ ਆਪਣੀ ਲਪੇਟ ਵਿਚ ਲੈ ਲੈਂਦਾ ਹੈ। ਇਹੋ ਗੱਲ ਗੁਰੂ ਗ੍ਰੰਥ ਸਾਹਿਬ ਵਿਚੋਂ ਉਜਾਗਰ ਹੁੰਦੀ ਹੈ। ਸਾਰੇ ਸੰਤ ਆਪੋ-ਆਪਣੇ ਇਲਾਕੇ ਦੀ ਬੋਲੀ ਵਿਚ ਬਾਣੀ ਉਚਾਰਦੇ ਸਨ। ਗੁਰੂ ਗ੍ਰੰਥ ਸਾਹਿਬ ਦੇ ਸੰਪਾਦਕ ਨੇ ਇਨ੍ਹਾਂ ਦੀ ਬਾਣੀ ਨੂੰ ਇਕ ਲਿਪੀ ਵਿਚ ਰੂਪਮਾਨ ਕਰ ਦਿੱਤਾ। ਉਹ ਲਿਪੀ ਸੀ ਗੁਰਮੁਖੀ। ਇਸ ਤਰ੍ਹਾਂ ਇਕ ਪਾਸੇ, ਸੰਤ ਬਾਣੀ ਦਾ ਅਸਲਾ ਆਪਣੇ ਸ਼ੁੱਧ ਰੂਪ ਵਿਚ ਆਪਣੇ ਲੋਕਲ ਵੇਰਵਿਆਂ ਸਮੇਤ ਸੁਰੱਖਿਅਤ ਰਿਹਾ। ਦੂਜੇ ਪਾਸੇ, ਸਰਬ ਸਮਤਾ ਉਜਾਗਰ ਹੋ ਗਈ। ਜਿਸ ਵਿਚ ਸਰਬ ਸਾਂਝੀ ਭਾਵਨਾ ਉਦੈ ਹੋਈ। ਪ੍ਰਭੂ-ਪ੍ਰੀਤ ਕਰਨ ਦਾ ਹੱਕ ਹਰ ਇਕ ਨੂੰ ਹੈ, ਚਾਹੇ ਕੋਈ ਕਿਸੇ ਵੀ ਇਲਾਕੇ ਦੇ ਸਭਿਆਚਾਰ ਨਾਲ ਸੰਬੰਧਿਤ ਹੈ। ਕਿਸੇ ਵੀ ਕਾਰੋਬਾਰ ਨਾਲ ਜੁੜਿਆ ਹੋਇਆ ਹੈ। ਗੁਰੂ ਗ੍ਰੰਥ ਸਾਹਿਬ ਵਿਚੋਂ ਮਿਸਾਲਾਂ ਹਾਜ਼ਰ ਹਨ :

(ੳ) ਹਿੰਦੂ ਪੂਜੈ ਦੇਹੁਰਾ ਮੁਸਲਮਾਣ ਮਸੀਤਿ
ਨਾਮੇ ਸੋਈ ਸੇਵਿਆ ਜਹ ਦੇਹੁਰਾ ਨਾ ਮਸੀਤਿ 875 (ਨਾਮਦੇਵ)

(ਅ) ਕੋਈ ਬੋਲੈ ਰਾਮ ਰਾਮ ਕੋਈ ਖੁਦਾਇ
ਕੋਈ ਸੇਵੈ ਗੁਸਈਆ ਕੋਈ ਅਲਾਹਿ 825 (ਕਬੀਰ)

(ੲ) ਮਿਲੁ ਮੇਰੇ ਬੀਠਲਾ ਲੈ ਬਾਹੜੀ ਵਲਾਇ
ਮਿਲੁ ਮੇਰੇ ਰਮਈਆ ਮੈ ਲੇਹਿ ਛਡਾਇ 92 (ਤ੍ਰਿਲੋਚਨ)

(ਸ) ਚਮਰਟਾ ਗਾਠਿ ਨ ਜਾਨਈ ਲੋਗ ਗਠਾਵੈ ਪਨਹੀ ॥ਰਹਾਉ
ਆਰ ਨਹੀ ਜਿਹ ਤੋਪਉ ਨਹੀ ਰਾਬੀ ਠਾਉ ਰੋਪਉ 659 (ਰਵਿਦਾਸ)

(ਹ) ਕੁਲਹਾ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ
ਚੂਹਾ ਖਡ ਨ ਮਾਵਈ ਤਿਕਲਿ ਬੰਨੈ ਛਜ
ਦੇਨਿ ਦੁਆਈ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ
ਨਾਨਕ ਹੁਕਮੁ ਨ ਜਾਪਈ ਕਿਥੈ ਜਾਇ ਸਮਾਹਿ

(ਗੁਰੂ ਨਾਨਕ ਦੇਵ, 1286)

ਜ਼ਾਹਿਰ ਹੈ, ਗੁਰੂ ਗ੍ਰੰਥ ਸਾਹਿਬ ਤਤਕਾਲੀਨ ਤੇ ਸਮਕਾਲੀ ਭਾਰਤੀ ਸਭਿਆਚਾਰ ਦੇ ਵੱਖੋ-ਵੱਖ ਵੇਰਵੇ, ਇਲਾਕੇ ਦੇ ਸੰਤਾਂ ਦੇ ਜੀਵਨ ਨਾਲ ਜੁੜੇ ਵੇਰਵੇ, ਸਮਾਜ ਵਿਚ ਵਿਆਪਕ ਆਡੰਬਰੀ ਵੇਰਵਿਆਂ ਨੂੰ ਰੂਪਮਾਨ ਕਰਨ ਲਈ ਪਹਿਲੀ ਕਤਾਰ ਵਿਚ ਹਨ । ਅਜੇਹਾ ਗ੍ਰੰਥ ਕਿਸੇ ਵੀ ਨੁਕਤਾ-ਨਿਗਾਹ ਤੋਂ ਅਧਿਐਨ ਕੀਤਾ ਜਾਵੇ ਸਰਬ ਸੰਪੂਰਣ ਹੋ ਕੇ ਹੀ ਸਾਹਮਣੇ ਆਵੇਗਾ । ਇਸ ਵਿਚ ਪੂਰਬਕਾਲੀ ਤੇ ਸਮਕਾਲੀ ਸਭਿਆਚਾਰ ਦੇ ਵੇਰਵੇ ਆਪਣੀ ਆਪਣੀ ਦਿੱਖ ਵੀ ਰੱਖਦੇ ਹਨ ਤੇ ਆਪਣੀ ਮੂਲ ਭਾਵਨਾ ਕਰ ਕੇ ਇਕ ਦੂਜੇ ਵਿਚ ਰਲਗੱਡ ਵੀ ਹਨ । ਇਹੋ ਸਭਿਆਚਾਰਕ ਗੱਡਵੱਡਤਾ ਹੈ ।

ਸਾਹਿਤ ਦੀ ਦ੍ਰਿਸ਼ਟੀ ਤੋਂ ਗੁਰਬਾਣੀ ਦੀ ਸੰਚਾਰ-ਵਿਧੀ ਪ੍ਰਗੀਤ (typic) ਕੋਟੀ ਵਿਚ ਆਉਂਦੀ ਹੈ । ਸੁਆਲ ਹੈ, ਕੀ ਪ੍ਰਗੀਤ ਉਪਰ ਕਿਸੇ ਰਾਸ਼ਟਰ ਜਾਂ ਵਿਦੇਸ਼ ਦਾ ਅਧਿਕਾਰ ਹੈ ? ਉੱਤਰ ਨਾਂਹਮੁਖ ਹੈ । ਇਹ ਸਾਹਿਤ ਦੀ ਸੰਚਾਰ-ਵਿਧੀ ਹੈ ਜੋ ਰਾਸ਼ਟਰ ਤੇ ਅੰਤਰ-ਰਾਸ਼ਟਰੀ ਪੱਧਰ 'ਤੇ ਪ੍ਰਵਾਨ ਹੈ । ਗੁਰੂ ਗ੍ਰੰਥ ਸਾਹਿਬ ਵਿਚ ਪਦਾ-ਰੂਪ, ਅਸਟਪਦੀ ਆਦਿ ਪ੍ਰਗੀਤ ਵਿਚ ਹੀ ਰੂਪਮਾਨ ਹੋਏ ਹਨ । ਇਸੇ ਤਰ੍ਹਾਂ ਹਰ ਸਭਿਆਚਾਰ ਦਾ ਆਪਣਾ ਲੋਕ-ਸਾਹਿਤ ਹੁੰਦਾ ਹੈ । ਲੋਕ-ਸਾਹਿਤ ਵਿਚ ਲੋਕ-ਕਾਵਿ ਨੂੰ ਖ਼ਾਸੀ ਮਾਨਤਾ ਪ੍ਰਾਪਤ ਹੈ । ਗੁਰਬਾਣੀ ਵਿਚ ਲੋਕ-ਸ਼ੈਲੀਆਂ ਦੀ ਭਰਮਾਰ ਹੈ । ਇਸ ਦੀ ਵਰਤੋਂ ਗੁਰੂ ਸਾਹਿਬਾਨ ਨੇ ਤਾਂ ਕੀਤੀ ਹੀ ਹੈ, ਭਗਤ ਜਨ ਵੀ ਇਸ ਦੀ ਵਰਤੋਂ ਤੋਂ ਪਿੱਛੇ ਨਹੀਂ ਰਹੇ । ਗੁਰੂ ਗ੍ਰੰਥ ਸਾਹਿਬ ਵਿਚ ਦਰਜ ਲੋਕ-ਸ਼ੈਲੀਆਂ ਦਾ ਉਦੇਸ਼ ਦੁਮੁੱਖਾ ਹੈ । ਇਕ

ਪਾਸੇ, ਵਾਸਤਵਿਕ ਸਭਿਆਚਾਰਕ ਅਸਲੀਅਤ ਨੂੰ ਰੂਪਮਾਨ ਕਰਦੇ ਹਨ। ਦੂਜੇ ਪਾਸੇ, ਇਨ੍ਹਾਂ ਦੇ ਰਾਹੀਂ ਬਾਣੀਕਾਰ ਪਰਮ ਸਤਿ ਨਾਲ ਜੁੜਨ ਦਾ ਸੰਦੇਸ਼ ਵੀ ਨਾਲੋ-ਨਾਲ ਦ੍ਰਿੜ ਕਰਾਈ ਜਾਂਦੇ ਹਨ। ਉਦਾਹਰਣ ਵਜੋਂ ਅਲਾਹੁਣੀ ਪਾਠ ਦਰਜ ਹੈ :

(ੳ) ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮ ਲਏਹਾ
ਰੋਵਹੁ ਬਿਰਹਾ ਤਨ ਕਾ ਆਪਣਾ ਸਾਹਿਬੁ ਸੰਮਾਲੇਹਾ
ਸਾਹਿਬੁ ਸੰਮਾਲਿਹ ਪੰਥ ਨਿਹਾਲਿਹ ਅਸਾਂ ਭੀ ਓਥੈ ਜਾਣਾ
ਜਿਸ ਕਾ ਕੀਆ ਤਿਨ ਹੀ ਲੀਆ ਹੋਆ ਤਿਸੈ ਕਾ ਭਾਣਾ
ਜੋ ਤਿਨਿ ਕਰਿ ਪਾਇਆ ਸੁ ਆਗੈ ਆਇਆ ਅਸੀ ਕਿ ਹੁਕਮੁ ਕਰੇਹਾ
ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮ ਲਏਹਾ
(ਅੰਗ 579, ਵਡਹੰਸ ਮਹਲਾ 1)

(ਅ) ਬਾਬਾ ਰੋਵਹੁ ਜੇ ਕਿਸੈ ਰੋਵਣਾ ਜਾਨੀਅੜਾ ਬੰਧਿ ਪਠਾਇਆ ਹੈ
ਲਿਖਿਅੜਾ ਲੇਖੁ ਨ ਮੇਟੀਐ ਦਰਿ ਹਾਕਾਰੜਾ ਆਇਆ ਹੈ
ਹਾਕਰਾ ਆਇਆ ਜਾ ਤਿਸੁ ਭਾਇਆ ਰੁੰਨੇ ਰੋਵਣਹਾਰੇ
ਪੁਤ ਭਾਈ ਭਾਤੀਜੇ ਰੋਵਹਿ ਪ੍ਰੀਤਮ ਅਤਿ ਪਿਆਰੇ
ਭੈ ਰੋਵੈ ਗੁਣ ਸਾਰਿ ਸਮਾਲੇ ਕੋ ਮਰੈ ਨ ਮੁਇਆ ਨਾਲੇ
ਨਾਨਕ ਜੁਗਿ ਜੁਗਿ ਜਾਣ ਸਿਜਾਣਾ ਰੋਵਹਿ ਸਚੁ ਸਮਾਲੇ
ਅੰਗ 582, ਵਡਹੰਸ ਮਹਲਾ 1 (ਅਲਾਹੁਣੀ)

ਗੁਰੂ ਗ੍ਰੰਥ ਸਾਹਿਬ ਵਿਚ ਰੂਪਮਾਨ ਹੋਏ ਲੋਕ ਰੂਪ ਜੀਵਨ ਦੇ ਵੱਖ ਵੱਖ ਪਾਸਾਰਾਂ ਨਾਲ ਸੰਬੰਧਿਤ ਹਨ। ਏਸੇ ਕਰ ਕੇ ਇਸ ਵਿਚ ਘੋੜੀਆਂ, ਲਾਵਾਂ, ਸੋਹਿਲਾ ਆਦਿ ਰੂਪ ਵੀ ਮੌਜੂਦ ਹਨ। ਇਸ ਵਿਚ ਸਭ ਤੋਂ ਵੱਧ ਜ਼ੋਰ ਕਾਲ-ਚੇਤਨਾ ਉਪਰ ਹੈ। ਸਮੇਂ ਦੀ ਛੋਟੀ ਤੋਂ ਛੋਟੀ ਇਕਾਈ ਤੋਂ ਲੈ ਕੇ ਵੱਡੀ ਇਕਾਈ ਨਾਲ ਜੁੜੇ ਲੋਕ ਰੂਪ ਇਸ ਵਿਚ ਰੂਪਮਾਨ ਹਨ ਜੇਹਾ ਕਿ ਪਹਰੇ, ਦਿਨ ਰੈਣਿ, ਵਾਰਸਤ, ਥਿਤੀ ਰੁਤੀ, ਬਾਰਾਂਮਾਹ। ਇਸ ਤੋਂ ਇਲਾਵਾ ਉਸ ਸਮੇਂ ਦੇ ਆਉਣ-ਜਾਣ ਦੇ ਚੰਗੇ ਵਸੀਲਿਆਂ ਦੀ ਅਣਹੋਂਦ ਵਿਚ ਲੋਕ-ਵਪਾਰ ਲਈ ਤਾਂ ਜਾਂਦੇ ਹੀ ਸਨ ਪਰ ਰਾਹ ਦੀਆਂ ਦੁਸ਼ਵਾਰੀਆਂ ਨਾਲ ਵੀ ਦੋ-ਚਾਰ ਹੁੰਦੇ ਸਨ। ਉਨ੍ਹਾਂ ਦਾ ਵਰਣਨ ਕਰਹਲੇ ਤੇ ਵਣਜਾਰਾ ਲੋਕ-ਸ਼ੈਲੀਆਂ ਰਾਹੀਂ ਰੂਪਮਾਨ ਕੀਤਾ ਗਿਆ ਹੈ। ਤਤਕਾਲੀ ਸਭਿਆਚਾਰ ਦੀ ਭਰਪੂਰ ਤਸਵੀਰ ਇਨ੍ਹਾਂ ਲੋਕ-ਰੂਪ ਸ਼ੈਲੀਆਂ ਰਾਹੀਂ ਉਜਾਗਰ ਕਰਨਾ ਬਾਣੀਕਾਰਾਂ ਦਾ ਮਹਿਜ਼ ਪ੍ਰਗਟਾ-ਸਾਧਨ ਨਹੀਂ ਸਗੋਂ ਇੰਜ ਮਾਲੂਮ ਹੁੰਦਾ ਹੈ, ਜਾਣ-ਬੁੱਝ ਕੇ ਇਨ੍ਹਾਂ ਦੀ ਵਰਤੋਂ ਕੀਤੀ ਗਈ ਹੈ। ਇਕ ਪਾਸੇ, ਇਹ ਸਰਲ ਸੰਦੇਸ਼ ਦੇਣ ਦੇ ਸਾਧਨ ਬਣੇ। ਦੂਜੇ ਪਾਸੇ,

ਰੱਬੀ ਗਿਆਨ ਦੇਣ ਦੇ । ਇਸ ਤਰ੍ਹਾਂ ਲੋਕ ਸਭਿਆਚਾਰ ਸੁਦ੍ਰਿੜ ਹੋਇਆ ਤੇ ਰੱਬੀ ਗਿਆਨ ਪ੍ਰਕਾਸ਼ ਦਾ ਸੁਗਮ ਪ੍ਰਚਾਰ-ਸਾਧਨ ਵੀ । ਕੁਝ ਉਦਾਹਰਣ ਪੇਸ਼ ਹਨ :

**ਵਡਹੰਸ ਮਹਲਾ 4 (ਘੋੜੀਆਂ)**

ਦੇਹ ਤੇਜਨਿ ਜੀ ਰਾਮਿ ਉਪਾਈਆ ਰਾਮ
ਧੰਨੁ ਮਾਣਸ ਜਨਮੁ ਪੁੰਨਿ ਪਾਈਆ ਰਾਮ
ਮਾਣਸ ਜਨਮੁ ਵਡਪੁੰਨੇ ਪਾਇਆ ਦੇਹ ਸੁ ਕੰਚਨ ਚੰਗੜੀਆ
ਗੁਰਮੁਖਿ ਰੰਗੁ ਚਲੂਲਾ ਪਾਵੈ ਹਰਿ ਹਰਿ ਹਰਿ ਨਵ ਰੰਗੜੀਆ
ਏਹ ਦੇਹ ਸੁਬਾਂਕੀ ਜਿਤੁ ਹਰਿ ਜਾਪੀ ਹਰਿ ਹਰਿ ਨਾਮਿ ਸੁਹਾਵੀਆ
ਵਡਭਾਗੀ ਪਾਈ ਨਾਮੁ ਸਖਾਈ ਜਨ ਨਾਨਕ ਰਾਮਿ ਉਪਾਈਆ

(ਆਦਿ ਗ੍ਰੰਥ, 575)

**ਸੂਹੀ ਮਹਲਾ 4**

ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿਰਾਮ ਜੀਉ
ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿਰਾਮ ਜੀਉ
ਧਰਮ ਦ੍ਰਿੜਹੁ ਹਰਿ ਨਾਮੁ ਧਿਆਵਹੁ ਸਿਮ੍ਰਿਤ ਨਾਮੁ ਦ੍ਰਿੜਾਇਆ
ਸਤਿਗੁਰੁ ਗੁਰ ਪੂਰਾ ਅਰਾਧਹੁ ਸਭਿ ਕਿਲਵਿਖ ਪਾਪਿ ਗਵਾਇਆ
ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ
ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ

(ਆਦਿ ਗ੍ਰੰਥ 773)

**ਰਾਗੁ ਗਉੜੀ ਥਿਤੀ ਕਬੀਰ ਜੀ ਕੀ**

ਸਲੋਕੁ ਪੰਦ੍ਰਹ ਥਿੰਤੀ ਸਤ ਵਾਰ
ਕਹਿ ਕਬੀਰ ਉਰਵਾਰ ਨ ਪਾਰ
ਸਾਧਿਕ ਸਿਧ ਲਖੈ ਜਉ ਕੋਇ
ਆਪੇ ਕਰਤਾ ਆਪੇ ਦੇਉ
ਥਿੰਤੀ ਅੰਮਾਵਸ ਮਹਿ ਆਸ ਨਿਵਾਰਹੁ
ਅੰਤਰਜਾਮੀ ਰਾਮੁ ਸਮਾਰਹੁ
ਜੀਵਤ ਪਾਵਹੁ ਮੋਖ ਦੁਆਰ
ਅਨਭਉ ਸਬਦੁ ਤਤੁ ਨਿਜੁ ਸਾਰ (੧)

(ਆਦਿ ਗ੍ਰੰਥ, 343)

**ਮਾਰੂ ਮਹਲਾ ੫ ਘਰ ੮ (ਅੰਜੁਲੀਆ)**

ਬਿਰਖੈ ਹੇਠਿ ਸਭ ਜੰਤ ਇਕਠੇ ਇਕ ਤਤੇ ਇਕ ਬੋਲਨਿ ਮਿਠੇ

ਅਸਤ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ
(ਅੰਗ 1019)

ਸੰਗੀਤ ਹਰ ਸਭਿਅਤਾ ਦੀ ਜਿੰਦਜਾਨ ਰਿਹਾ ਹੈ । ਸ੍ਰਿਸ਼ਟੀ ਦੀ ਪ੍ਰਗਤੀ ਵਿਚ ਸੰਗੀਤ ਦਾ ਸਭ ਤੋਂ ਵੱਡਾ ਰੋਲ ਰਿਹਾ ਹੈ । ਮਨੁੱਖ ਨੇ ਸਭ ਤੋਂ ਪਹਿਲਾਂ ਆਪਣਾ ਦੁਖ-ਸੁਖ ਆਪੋ-ਆਪਣੀਆਂ ਸੁਰਾਂ ਰਾਹੀਂ ਰੂਪਮਾਨ ਕੀਤਾ । ਹੌਲੀ ਹੌਲੀ ਇਹ ਆਜੜੀ ਗੀਤਾਂ ਦਾ ਰੂਪ ਲੈ ਗਿਆ । ਪ੍ਰਕ੍ਰਿਤੀ ਨੇ ਮਨੁੱਖੀ ਪ੍ਰਤਿਭਾ ਨੂੰ ਨਿਖਾਰਿਆ ਤੇ ਉਥੋਂ ਸੁਧਰਦਾ ਸੁਧਰਦਾ ਇਸ ਸੰਗੀਤ ਸ਼ੈਲੀ ਵਿਚ ਨਿੱਖਰਿਆ । ਅੱਜ ਹਰ ਪ੍ਰਾਂਤ ਦੀ ਆਪਣੀ ਲੋਕ-ਸੰਗੀਤ ਸ਼ੈਲੀ ਵੀ ਹੈ ਤੇ ਸਭ ਤੋਂ ਉਪਰ ਸ਼ਾਸਤਰੀ ਸੰਗੀਤ ਵੀ । ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਰਾਗਬੱਧ ਹੈ । ਗੁਰੂ ਸਾਹਿਬਾਨ ਤੋਂ ਇਲਾਵਾ ਸੰਤਾਂ-ਭਗਤਾਂ ਦੀ ਬਾਣੀ ਵੀ ਰਾਗਬੱਧ ਹੈ । ਜਾਣਨਯੋਗ ਤੱਥ ਤਾਂ ਇਹ ਹੈ, ਕਿਸੇ ਵੀ ਸੰਗੀਤ-ਸ਼ੈਲੀ ਉਪਰ ਕਿਸੇ ਕੌਮ ਜਾਂ ਰਾਸ਼ਟਰ ਦਾ ਅਧਿਕਾਰ ਨਹੀਂ । ਇਹੀ ਕਾਰਣ ਹੈ ਗੁਰਬਾਣੀ ਵਿਚ ਛਾਇਆ ਲਿੰਗਤ ਤੇ ਸੰਕੀਰਣ ਰਾਗ ਮੌਜੂਦ ਹਨ । ਸ਼ੁੱਧ ਰਾਗਾਂ ਦੀਆਂ ਅਨੇਕਮੁਖੀ ਸ਼ੈਲੀਆਂ ਇਹ ਵੀ ਨਿਸ਼ਚਿਤ ਕਰਦੀਆਂ ਹਨ ਕਿ ਬਾਣੀਕਾਰ ਸਰਬੱਗ ਸਨ । ਇਹ ਸਰਬ ਸਾਂਝੀਆਂ ਜੁਗਤਾਂ ਹਨ । ਬਾਣੀ-ਬੋਹਿਥ ਦਾ ਰਾਗਬੱਧ ਹੋਣਾ ਹੀ ਸਰਬ ਸਾਂਝੇ ਸਭਿਆਚਾਰ ਉਪਰ ਮੋਹਰ ਲਗਾਉਣਾ ਹੈ । ਕੋਈ ਵੀ ਬੰਦਾ ਕਿਸੇ ਵੀ ਸ਼ਬਦ ਦਾ ਗਾਇਨ ਕਿਸੇ ਵੀ ਰਾਗ ਵਿਚ ਕਰ ਸਕਦਾ ਹੈ ਇਸ ਲਈ ਕਿਸੇ ਅਦਾਰੇ ਤੋਂ ਆਗਿਆ ਲੈਣ ਦੀ ਲੋੜ ਨਹੀਂ ।

ਇਹੋ ਹਾਲ ਇਸ ਵਿਚ ਕਾਵਿ-ਸ਼ੈਲੀਆਂ ਦੀ ਵਰਤੋਂ ਦਾ ਹੈ । ਸੰਸਕ੍ਰਿਤ ਕਾਵਿ-ਸ਼ਾਸਤਰ, ਅਪਭ੍ਰੰਸ਼ ਕਾਵਿ-ਸ਼ਾਸਤਰ ਕਿਸੇ ਇਕ ਵਿਅਕਤੀ ਦੇ ਅਧਿਕਾਰ ਵਿਚ ਨਹੀਂ । ਇਸ ਦੀ ਵਰਤੋਂ ਹਰ ਕੋਈ ਲੋੜ ਅਨੁਸਾਰ ਕਰ ਸਕਦਾ ਹੈ । ਇਸ ਵਿਚਲੇ ਕਾਵਿ-ਰੂਪ, ਪਦਾ, ਅਸਟਪਦੀ, ਸਲੋਕ, ਪਉੜੀ ਆਦਿ ਆਪਣਾ ਨਿਵੇਕਲਾ ਚਰਿੱਤਰ ਰੱਖਦੇ ਹਨ । ਇਸੇ ਤਰ੍ਹਾਂ ਉਪਮਾਨ-ਜਗਤ ਆਪਣੀ ਵਿਲੱਖਣਤਾ ਦਾ ਧਾਰਨੀ ਹੈ । ਕਾਵਿ-ਸ਼ਾਸਤਰ ਖ਼ੁਦਮੁਖ਼ਤਾਰ ਹੋਂਦ ਦਾ ਧਾਰਨੀ ਹੈ । ਸਾਹਿਤਕ ਦ੍ਰਿਸ਼ਟੀ ਤੋਂ ਮੱਧਕਾਲੀਨ ਧਰਮ ਗ੍ਰੰਥਾਂ ਵਿਚੋਂ ਗੁਰੂ ਗ੍ਰੰਥ ਸਾਹਿਬ ਆਪਣੇ ਵਿਸ਼ੇਸ਼ ਕਿਰਦਾਰ ਦਾ ਸੁਆਮੀ ਹੈ । ਇਸ ਦੀ ਵਰਤੋਂ ਸਰਬਕਾਲੀ ਹੈ ਤੇ ਹਰ ਇਕ ਲਈ ਇਸ ਦੇ ਦਰਵਾਜ਼ੇ ਖੁੱਲ੍ਹੇ ਹਨ । ਕਾਵਿ-ਛੰਦਾਂ ਦੀ ਵਰਤੋਂ, ਅਲੰਕਾਰ ਸਿਰਜਣਾ, ਕਿਸੇ ਬੰਦੇ ਦੇ ਅਧੀਨ ਨਹੀਂ । ਇਹੋ ਸਾਂਝੇ ਸਭਿਆਚਾਰ ਦੀ ਪਹਿਚਾਣ ਹੈ । ਬਾਣੀ ਵਿਚਲੀ ਤੁਕ-ਸੰਕੇਤਾਵਲੀ ਯਾਨੀ ਇਕ ਤੁਕਾ, ਦੁਤੁਕਾ, ਤਿਤੁਕਾ, ਚਉਤੁਕਾ ਆਦਿ ਲੈਅ-ਸੰਕੇਤ ਕਿਸੇ ਪਾਬੰਦੀ ਦੇ ਅਧੀਨ ਨਹੀਂ । ਕੁਲ ਮਿਲਾ ਕੇ, ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਸਾਹਿਤ-ਸ਼ਾਸਤਰੀ ਦ੍ਰਿਸ਼ਟੀ ਤੋਂ

ਆਪਣੀ ਨਿਵੇਕਲੀ ਪਹਿਚਾਣ ਵੀ ਹੈ ਤੇ ਸ਼ਾਸਤਰੀ ਵਿਧੀ-ਵਿਧਾਨ ਨਾਲ ਬਰ ਵੀ ਮੇਚਦੀ ਹੈ। ਇਸ ਵਿਚਲੀ ਵੱਥ ਗਿਆਨਮਈ ਰੂਹਾਨੀ ਹੈ ਅਤੇ ਵਿਧੀ ਤੇ ਅੰਦਾਜ਼ ਸਾਹਿਤਕ। ਜਿਥੇ ਇਸ ਦੀ ਵਸਤੂ-ਸਾਮਗ੍ਰੀ ਗਿਆਨ ਅਤੇ ਰੂਹਾਨੀਅਤ ਨਾਲ ਗਡਵਡ ਹੈ, ਉਥੇ ਸਾਹਿਤਕ ਕਰਮ ਸਰਬ ਸਾਂਝਾ ਹੈ।

ਮੱਧਕਾਲੀ ਸਮਾਜ ਪੁਰਖ-ਪ੍ਰਧਾਨ ਸੀ। ਉਸ ਵਿਚ ਇਸਤਰੀ ਨੂੰ ਭੰਡਿਆ ਜਾਂਦਾ ਸੀ। ਏਨਾ ਜ਼ਿਆਦਾ ਕਿ ਉਸ ਦਾ ਨਾਮ ਹੀ ਭੰਡਿ ਪੈ ਗਿਆ। ਪ੍ਰਸ਼ਨ ਹੈ ਜੇ ਉਹ ਏਡੀ ਹੀ ਬੁਰੀ ਹੈ ਤਾਂ ਸਮਾਜ ਦੇ ਸਾਰੇ ਕਾਰਜ ਉਸ ਦੇ ਦੁਆਲੇ ਹੀ ਕਿਵੇਂ ਘੁੰਮਦੇ ਹਨ ? ਉਹੋ ਸਮਾਜ ਦੀ ਸੰਚਾਲਕ ਹੈ। ਉਹੋ ਹੀ ਬੰਦੇ ਨੂੰ ਜਨਮ ਦੇਂਦੀ ਹੈ। ਹੋਰ ਤਾਂ ਹੋਰ ਰਾਜਾ-ਸ਼੍ਰੇਣੀ ਵੀ ਉਸੇ ਤੋਂ ਜਨਮ ਧਾਰਦੀ ਹੈ। ਭਲਾ ਜੇ ਰਾਜਾ ਉੱਤਮ ਹੈ ਤਾਂ ਉਹ ਕਿਵੇਂ ਬੁਰੀ ਹੋ ਗਈ ? ਮੱਧਕਾਲੀ ਸੰਤ-ਸਮਾਜ ਵਿਚੋਂ ਗੁਰੂ ਨਾਨਕ ਸਾਹਿਬ ਦਾ ਇਸਤਰੀ ਪੱਖੀ ਹੋਣਾ ਹੀ ਆਪਣੇ ਆਪ ਵਿਚ ਇਹ ਸਾਬਤ ਕਰਦਾ ਹੈ ਕਿ ਉਦੋਂ ਨਾਰੀ-ਹੋਂਦ ਬਹੁਤ ਸਾਰੇ ਪ੍ਰਸ਼ਨਾਂ ਵਿਚ ਘਿਰੀ ਹੋਈ ਸੀ। ਜੇ ਉਹ ਬੱਚੇ ਨੂੰ ਜਨਮ ਦੇਂਦੀ ਸੀ ਤਾਂ ਸੂਤਕ ਦੀ ਸ਼ਿਕਾਰ ਸੀ। ਜੇ ਉਸੇ ਦਾ ਜਣਿਆ ਜੀਵ ਪ੍ਰਲੋਕ ਗਮਨ ਕਰ ਜਾਵੇ ਤਾਂ ਪਾਤਕ ਦੀ। ਸਮਾਜ ਵਿਚਲੀ ਗਿਰਾਵਟ ਦਾ ਮੁੱਖ ਸ੍ਰੋਤ ਨਾਰੀ ਨੂੰ ਹੀ ਮੰਨਿਆ ਜਾ ਰਿਹਾ ਸੀ ਜਦ ਕਿ ਇਸ ਤੋਂ ਉਲਟ ਪੁਰਖ ਖ਼ੁਦ ਆਪ ਸੀ। ਮੱਧਕਾਲੀ ਸਮਾਜ ਦਾ ਇਹ ਕਾਲਾ ਪੱਖ ਗੁਰੂ ਨਾਨਕ ਦੇਵ ਜੀ ਨੇ ਉਜਾਗਰ ਕਰ ਕੇ ਨਾਰੀ-ਸਮਾਜ ਦੀ ਵਕਾਲਤ ਕੀਤੀ।

ਤਤਕਾਲੀ ਸਮਾਜ ਊਚ-ਨੀਚ ਦਾ ਸ਼ਿਕਾਰ ਵੀ ਸੀ ਤੇ ਇਸ ਵਿਚ ਧਰਮ ਵਿਖੇਪਤਾ ਵੀ ਮੌਜੂਦ ਸੀ। ਉਦਾਹਰਣ ਹਾਜ਼ਿਰ ਹੈ :

(ੳ) ਹਮ ਘਰ ਸੂਤੁ ਤਨਹਿ ਨਿਤਿ ਤਾਨਾ ਕੰਠ ਜਨੇਊ ਤੁਮ੍ਾਰੇ
ਤੁਮ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦ ਰਿਦੈ ਹਮਾਰੈ

(ਗੁਰੂ ਗ੍ਰੰਥ ਸਾਹਿਬ 482)

(ਅ) ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ ਡੇਰਾ
ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ

.....................

ਦਖਨ ਦੇਸਿ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ
ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ
ਬ੍ਰਹਮਨ ਗਿਆਸ ਕਰਹਿ ਚਉਬੀਸਾ ਕਾਜੀ ਮਹਿ ਰਮਜਾਨਾ
ਗਿਆਰਹੁ ਮਾਸ ਪਾਸ ਕੈ ਰਾਖੈ ਏਕੈ ਮਾਹਿ ਨਿਧਾਨਾ
ਕਹਾ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰ ਨਾਏ

ਦਿਲ ਮਹਿ ਕਪਟੁ ਨਿਵਾਜ ਗੁਜਾਰੇ ਕਿਆ ਹਜ ਕਾਬੇ ਜਾਏ
(ਗੁਰੂ ਗ੍ਰੰਥ ਸਾਹਿਬ, 1349)

ਗੁਰੂ ਗ੍ਰੰਥ ਸਾਹਿਬ ਦਾ ਇਕ ਹੋਰ ਪੱਖ ਵੀ ਅਦੁੱਤੀ ਹੈ। ਗੁਰੂ ਸਾਹਿਬਾਨ ਨੇ ਦੇਸ ਕਾਲ ਤੇ ਪਾਤਰ ਨੂੰ ਦ੍ਰਿਸ਼ਟੀ ਵਿਚ ਰੱਖ ਕੇ ਇਕ ਪੱਖੀ ਸਿਧਾਂਤ ਕਾਇਮ ਨਹੀਂ ਕੀਤਾ ਸਗੋਂ ਸਾਂਝ-ਭਿਆਲੀ ਤੇ ਲੋਕ ਕਲਿਆਣ ਨੂੰ ਮੁੱਖ ਰੱਖ ਕੇ ਮਿੱਸੀ ਸਾਧਾ-ਭਾਖਾ ਅਪਣਾਈ ਜਿਹੜੀ ਲਗਭਗ ਉੱਤਰੀ ਭਾਰਤ ਵਿਚ ਸਮਝੀ ਜਾ ਸਕਦੀ ਸੀ। ਇਸ ਬੋਲੀ ਦੀ ਪਰੰਪਰਾ ਬੜੀ ਅਮੀਰ ਸੀ। ਇਸੇ ਵਿਚ ਮਸਊਦ ਤੇ ਸ਼ੇਖ ਫਰੀਦ ਨੇ ਕਿੱਸਾ ਅਤੇ ਸੂਫੀ ਸਾਹਿਤ ਦੀ ਰਚਨਾ ਕੀਤੀ ਸੀ। ਅਮੀਰ ਖੁਸਰੋ ਨੇ ਕਾਵਿ ਰਚਿਆ ਸੀ। ਲੋਕ ਵਾਰ ਸਾਹਿਤ ਦੀ ਸਿਰਜਣਾ ਹੋਈ ਸੀ ਤੇ ਲੋਕ ਗੀਤ ਸਾਹਿਤ ਦੀ ਰਚਨਾ ਵੀ। ਨਾਥ-ਪੰਥੀਆਂ ਤੋਂ ਲੈ ਕੇ ਸੰਤ ਕਬੀਰ ਤੇ ਨਿਰਗੁਣਵਾਦੀ ਸੰਤਾਂ ਨੇ ਇਸ ਬੋਲੀ ਦੀ ਵਰਤੋਂ ਕੀਤੀ। ਗੁਰੂ ਸਾਹਿਬਾਨ ਨੇ ਵੀ ਸਾਧ ਭਾਸ਼ਾ ਵਰਤ ਕੇ ਇਸ ਨੂੰ ਆਮ ਲੋਕਾਈ ਦੀ ਝੋਲੀ ਪਾਇਆ। ਲਗਭਗ ਸਾਰੇ ਵਿਦਵਾਨ ਇਸ ਤੱਥ ਨਾਲ ਸਹਿਮਤ ਹਨ ਕਿ ਪੰਜਾਬ ਅੰਤਰ-ਪ੍ਰਾਂਤੀ ਤੇ ਅੰਤਰ-ਬੋਲੀਆਂ ਦਾ ਕੇਂਦਰ ਰਿਹਾ ਹੈ। ਪੰਜਾਬ ਵਿਚ ਦੇਸੀ ਤੇ ਵਿਦੇਸ਼ੀ ਲੋਕਾਂ ਦੇ ਖੁੱਲ੍ਹੇ ਮੇਲ-ਜੋਲ ਨੇ ਲੋਕਾਂ ਦੀ ਬੋਲੀ ਨੂੰ ਮਿਸ਼੍ਰਤ ਕਰ ਦਿੱਤਾ। ਆਪਣੀ ਗੱਲ ਨੂੰ ਸਪੱਸ਼ਟ ਕਰਨ ਲਈ ਲੋਕ ਇਕ ਦੂਜੇ ਦੀ ਜ਼ਬਾਨ ਦੇ ਸ਼ਬਦ ਬੋਲਦੇ ਸਨ। ਹੌਲੀ ਹੌਲੀ ਉਹ ਸ਼ਬਦ ਆਮ ਵਰਤਾਰੇ ਵਿਚ ਆ ਜਾਂਦੇ ਸਨ। ਜ਼ਾਹਿਰ ਹੈ, ਗੁਰੂ ਸਾਹਿਬਾਨ ਦੇ ਸਮੇਂ ਵਿਚ ਮਿੱਸੀ ਸਾਧ-ਭਾਖਾ (ਪੰਜਾਬੀ) ਆਮ ਪ੍ਰਚੱਲਿਤ ਸੀ। ਇਸ ਵਿਚ ਸੰਸਕ੍ਰਿਤ, ਅਪਭ੍ਰੰਸ਼, ਅਰਬੀ, ਫਾਰਸੀ ਦੇ ਸ਼ਬਦ ਤਤਸਮ ਤੇ ਤਦਭਵੀ ਰੂਪ ਵਿਚ ਮੌਜੂਦ ਸਨ। ਇਹੋ ਇਸ ਸਮੇਂ ਦੀ ਪੰਜਾਬੀ ਦੀ ਆਪਣੀ ਵਿਲਖੱਣਤਾ ਹੈ ਜਿਸ ਨੂੰ ਪੰਜਾਬੀਕਰਣ ਜਾਂ ਤਦਭਵੀਕਰਣ ਦਾ ਨਾਮ ਦਿੱਤਾ ਜਾ ਸਕਦਾ ਹੈ। ਇਕ ਗੱਲ ਜੁ ਇਸ ਮਾਮਲੇ ਵਿਚ ਵਿਸ਼ੇਸ਼ ਹੈ ਉਸ ਵੇਲੇ ਪੰਜਾਬੀ ਨਾਲ ਫਾਰਸੀ ਤੇ ਖ਼ਾਸ ਕਰ ਕੇ ਅਰਬੀ ਦੇ ਸ਼ਬਦ ਰਲਣੇ ਸ਼ੁਰੂ ਹੋ ਗਏ ਸਨ ਜਿਸ ਦਾ ਅਰਥ ਹੈ, ਪੰਜਾਬ ਵਿਚ ਅੰਤਰ-ਪ੍ਰਾਂਤੀ ਸੰਗਮ ਜਾਂ ਵਿਦੇਸ਼ੀ ਸੰਗਮ ਹੋ ਰਿਹਾ ਸੀ। ਪੰਜਾਬੀ ਬੋਲੀ ਇਨ੍ਹਾਂ ਸਾਰਿਆਂ ਭਾਖਾਈ ਅੰਸ਼ਾਂ ਤੇ ਸ਼ਬਦਾਵਲੀ ਨੂੰ ਆਪਣੀ ਰੂਪ-ਰੇਖਾ ਦੇ ਕੇ ਹੀ ਅਰਥਾਤ ਆਪਣੀ ਪ੍ਰਣਾਲੀ ਦੇ ਅਨੁਕੂਲ ਬਣਾ ਕੇ ਹੀ ਕਬੂਲ ਕਰਦੀ ਸੀ। ਪੰਜਾਬੀ ਦਾ ਏਹੋ ਝੁਕਾਅ ਹੀ ਇਸ ਯੁਗ ਦਾ ਵਿਸ਼ੇਸ਼ ਲੱਛਣ ਹੈ ਤੇ ਪੰਜਾਬੀ ਸਭਿਆਚਾਰ ਦੀ ਪ੍ਰਮੁੱਖ ਪ੍ਰਾਪਤੀ। ਇਹ ਸਮਨਵੈ ਬਿਰਤੀ ਦਾ ਧਾਰਨੀ ਹੈ। ਇਸ ਵਿਚ ਜੋ ਕੁਝ ਵੀ ਬਾਹਰੋਂ ਆਇਆ, ਇਸ ਵਿਚ ਜਜ਼ਬ ਹੋ ਗਿਆ ਤੇ ਇਸੇ ਦਾ ਅੰਗ ਬਣ ਗਿਆ। ਇਹੋ ਤੱਥ ਸੰਤ-ਭਗਤ ਬਾਣੀ ਉਪਰ ਵੀ ਲਾਗੂ ਹੁੰਦਾ ਹੈ।

ਧਰਮ ਦੇ ਪ੍ਰਸੰਗ ਵਿਚ ਲੋਕ ਸਰਗੁਣ ਨਿਰਗੁਣ ਦੇ ਅੰਤਰ ਵਿਚ ਫ਼ਸੇ ਹੋਏ ਸਨ । ਸੁੰਨੀ ਅਤੇ ਸ਼ੀਆ ਦੇ ਫ਼ਰਕ ਨੇ ਲੋਕਾਂ ਨੂੰ ਆਪਸ ਵਿਚੋਂ ਨਿਖੇੜ ਰੱਖਿਆ ਸੀ । ਗੁਰੂ ਸਾਹਿਬਾਨ ਦੀ ਧਰਮ-ਦ੍ਰਿਸ਼ਟੀ ਏਡੀ ਸੰਤੁਲਿਤ ਸੀ ਕਿ ਕਿਸੇ ਵਖੇਵੇਂ ਨੂੰ ਸਵੀਕਾਰ ਨਹੀਂ ਸੀ ਕਰਦੀ । ਉਨ੍ਹਾਂ ਦੀ ਨਜ਼ਰ ਵਿਚ ਸਰਗੁਣ ਨਿਰਗੁਣ ਦੋਵੇਂ ਹੀ ਪਾਰਬ੍ਰਹਮ ਦੇ ਸਰੂਪ ਹਨ । ਕੋਈ ਉਸ ਨੂੰ ਕਿਸੇ ਸਰੂਪ ਜਾਂ ਮੂਰਤ ਵਿਚੋਂ ਲੱਭ ਕੇ ਪੂਜਦਾ ਹੈ । ਦੂਸਰਾ, ਉਸੇ ਦਾ ਅਨੁਭਵੀ ਦਰਸ਼ਨ ਕਰਦਾ ਹੈ । ਇਸੇ ਤਰ੍ਹਾਂ ਮੁਸਲਿਮ ਵੀ ਆਪਸੀ ਤ੍ਰੇੜਾਂ ਕਾਰਣ ਇਕ ਦੂਜੇ ਤੋਂ ਦੂਰ ਹਨ । ਜੋ ਸੁੰਨੀ ਤੇ ਸ਼ੀਆ ਦਾ ਭੇਦ-ਭਾਵ ਕਰਦੇ ਹਨ, ਉਹ ਅਲਹ ਤਾਂ ਇਕ ਹੀ ਹੈ ਤੇ ਮਸੀਤ ਜਾਂ ਮਸੀਤ ਤੋਂ ਬਾਹਰ ਹਰ ਥਾਂ ਉਹੀ ਵਿਆਪਕ ਹੈ । ਫਿਰ ਨਫ਼ਰਤ ਕਿਸ ਕਰ ਕੇ ਕੀਤੀ ਜਾਵੇ ? ਗੁਰੂ ਗ੍ਰੰਥ ਸਾਹਿਬ ਦੀ ਬਾਣੀ ਕੇਵਲ ਹਿੰਦੂ ਜਾਂ ਮੁਸਲਿਮ ਦੇ ਧਾਰਮਕ ਅਕੀਦੇ ਤਕ ਹੀ ਸੀਮਤ ਨਹੀਂ ਹੈ ਸਗੋਂ ਹੋਰ ਤਬਕੇ ਵੀ ਕਈ ਅਜੇਹੇ ਸਨ ਜੋ ਧਰਮ ਦੇ ਨਾਮ ਉਪਰ ਕਈ ਤਰ੍ਹਾਂ ਦੇ ਕਰਮ-ਅਡੰਬਰ ਵਿਚ ਫ਼ਸੇ ਹੋਏ ਸਨ :

(ੳ) ਇਕਿ ਕੰਦ ਮੂਲੁ ਚੁਣ ਖਾਹਿ ਵਣ ਖੰਡਿ ਵਾਸਾ
ਇਕਿ ਭਗਵਾ ਵੇਸੁ ਕਰ ਫਿਰਹਿ ਜੋਗੀ ਸੰਨਿਆਸਾ
ਅੰਦਰਿ ਤ੍ਰਿਸਨਾ ਬਹੁਤ ਛਾਦਨ ਭੋਜਨ ਕੀ ਆਸਾ
ਬਿਰਥਾ ਜਨਮ ਗਵਾਇ ਨ ਗਿਰਹਿ ਨ ਉਦਾਸਾ (ਅੰਗ 140)

(ਅ) ਮਾਸੁ ਮਾਸੁ ਕਰ ਮੂਰਖ ਝਗੜੇ ਗਿਆਨ ਧਿਆਨ ਨਹੀ ਜਾਣੈ
ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸ ਮਹਿ ਪਾਪ ਸਮਾਣੈ
ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ
ਮਾਸੁ ਛੋਡਿ ਬੈਸ ਨਕੁ ਪਕੜਹਿ ਰਾਤੀ ਮਾਣਸ ਖਾਣੇ
(ਆਦਿ ਗ੍ਰੰਥ, 1289)

ਕੁਲ ਮਿਲਾ ਕੇ, ਗੁਰੂ ਗ੍ਰੰਥ ਸਾਹਿਬ ਜੀ ਦਾ ਸਭਿਆਚਾਰਕ ਪਰਿਪੇਖ ਖਾਸਾ ਵਿਆਪਕ ਤੇ ਗੌਰਵਸ਼ੀਲ ਹੈ । ਇਸ ਵਿਚ ਗੁਰੂ ਸਾਹਿਬਾਨ ਦੇ ਨਾਲ ਨਾਲ ਪੂਰਬਕਾਲੀ ਤੇ ਸਮਕਾਲੀ ਸੰਤ ਬਾਣੀ ਆਪਣੇ ਵਿਲੱਖਣ ਅੰਦਾਜ਼, ਧਾਰਮਿਕ ਰਹੁ-ਰੀਤਾਂ ਤੇ ਵਸਤੂ ਸਾਮਗ੍ਰੀ ਅਸਲੀ ਜ਼ਬਾਨ ਵਿਚ ਮੌਜੂਦ ਹੈ । ਉਸ ਸਮੇਂ ਦੇ ਧਾਰਮਿਕ ਵਖੇਵੇਂ ਤੇ ਕਰਮ ਅਡੰਬਰ ਬੜੇ ਬਲਵਾਨ ਸੁਰ ਵਿਚ ਹਾਜ਼ਰ ਹੋਏ ਹਨ । ਧਰਮ, ਸਮਾਜ, ਸਾਹਿਤ, ਸੰਗੀਤ, ਬੋਲੀ ਤੇ ਲੋਕ ਰੂਪ ਸ਼ੈਲੀਆਂ ਇਕ ਦੂਜੇ ਵਿਚ ਗੱਡਵੱਡ ਹੋ ਕੇ ਇਕਸੁਰ ਉਚਾਰਦੇ ਪ੍ਰਤੀਤ ਕੀਤੇ ਜਾ ਸਕਦੇ ਹਨ । ਸਭਿਆਚਾਰ ਦਾ ਮੂਲ ਗੁਣ ਜਿਥੇ ਵਿਅਕਤੀਗਤ ਪਛਾਣ ਕਾਇਮ ਰੱਖਣਾ ਹੈ, ਉਥੇ ਉਨ੍ਹਾਂ ਨੂੰ ਮਿਸ਼੍ਰਤ ਰੂਪ ਵਿਚ ਗੁੰਨ੍ਹ ਕੇ ਇਕ ਰੂਪ ਕਰ ਦੇਣਾ ਹੈ । ਗੁਰੂ ਗ੍ਰੰਥ

ਸਾਹਿਬ ਅਨੇਕ ਫਿਰਕਿਆਂ, ਸੰਪ੍ਰਦਾਵਾਂ, ਵਰਗਾਂ, ਜਾਤਾਂ ਦੇ ਵਰਤ-ਵਿਹਾਰ ਨੂੰ ਪ੍ਰਮਾਣਿਕ ਰੂਪ ਵਿਚ ਰੂਪਮਾਨ ਕਰਨ ਲਈ ਬੇਜੋੜ ਹੈ ।

ਦਰਅਸਲ, ਬਾਣੀ ਦੇ ਸਮੁੱਚ ਨੂੰ ਸਮਝਣ ਲਈ ਉਸ ਦੀ ਵਸਤੂ-ਸਾਮਗ੍ਰੀ ਤੇ ਰੂਪ ਪ੍ਰਬੰਧ ਨੂੰ ਜਾਣਨਾ ਜ਼ਰੂਰੀ ਹੈ । ਇਹ ਦਾਰਸ਼ਨਿਕ ਹੋ ਕੇ ਪਾਰਗਾਮੀ ਹੋਂਦ ਲਈ ਜਿਗਿਆਸਾ ਜਗਾਉਂਦੀ ਹੈ । ਲੋਕ ਕਲਿਆਣ-ਮੁਖ ਹੋ ਕੇ ਇਸ ਨੂੰ ਸਮਾਜਿਕਤਾ ਪ੍ਰਦਾਨ ਕਰਦੀ ਹੈ । ਇਸ ਤੱਥ ਦੀ ਸਮਝ ਉਦੋਂ ਆਉਂਦੀ ਹੈ ਜਦੋਂ ਬਾਣੀ ਦਾ ਅਧਿਐਨ ਕੇਵਲ ਰੂਪ-ਪ੍ਰਬੰਧ ਨੂੰ ਕੇਂਦਰਤ ਕਰ ਕੇ ਨਹੀਂ ਸਗੋਂ ਬਾਣੀ ਦੀ ਬਾਹਰਲੀ ਤੇ ਅੰਦਰਲੀ ਬੁਣਤਰ ਦੇ ਸਮੁੱਚ ਨੂੰ ਗ੍ਰਹਿਣ ਕੀਤਾ ਜਾਂਦਾ ਹੈ । ਜ਼ਾਹਿਰ ਹੈ, ਬਾਣੀ ਦੇ Texture ਤੇ Structure ਨੂੰ ਆਪਸ ਵਿਚੋਂ ਨਿਖੇੜਿਆ ਨਹੀਂ ਜਾ ਸਕਦਾ । ਹਰ ਰਚਨਾ ਕਿਰਤ ਦਾ ਆਪਣਾ ਪਿਛੋਕੜ ਤੇ ਪਰੰਪਰਾ ਹੁੰਦੀ ਹੈ । ਨਵੇਂ ਸੰਦਰਭ ਵਿਚ ਉਹ ਆਪਣੀ ਸ਼ਬਦ-ਬੁਣਤੀ ਕਰ ਕੇ ਵੱਖਰੀ ਹੁੰਦੀ ਹੈ ਪਰ ਆਪਣੀ ਮੂਲ ਵੱਥ ਕਾਰਣ ਅਸਲੋਂ ਪ੍ਰਾਚੀਨਤਮ । ਸਭਿਆਚਾਰ ਆਪਣੇ ਬੁਨਿਆਦੀ ਰੂਪ ਵਿਚ ਪਰਾ-ਪਰਾਥਮਿਕ ਹੋਂਦ ਨਾਲ ਇਕ ਰਸ ਜੁੜਿਆ ਹੁੰਦਾ ਹੈ । ਪਰ ਨਾਲ ਹੀ ਇਹ ਸਮਾਜਿਕ ਅੰਤਰ-ਦ੍ਰਿਸ਼ਟੀਆਂ ਦੀ ਸੂਝ ਵੀ ਦੇਂਦਾ ਹੈ ਜਿਸ ਦੇ ਸਹਾਰੇ ਵਸਤੂਆਂ ਤੇ ਸਮਾਜ ਦੇ ਬਹੁਰੰਗੀ ਪਾਸਾਰੇ ਦੀ ਸਮਝ ਆਉਂਦੀ ਹੈ । ਜ਼ਾਹਿਰ ਹੈ, ਗੁਰੂ ਗ੍ਰੰਥ ਸਾਹਿਬ ਸਭਿਆਚਾਰਕ ਵੇਰਵਿਆਂ ਦਾ ਮਜਮੂਆ ਵੀ ਹੈ ਤੇ ਰੱਬੀ ਗਿਆਨ ਦੇ ਪ੍ਰਕਾਸ਼ਣ ਦਾ ਸਾਧਨ ਵੀ, ਜਿਸ ਵਿਚ ਪਾਰਬ੍ਰਹਮ ਦੇ ਰਸਿਕ ਬੈਰਾਗੀ, ਅਨੰਦ-ਤਰੰਗਤ ਹੋ ਰੱਬੀ ਤਰਾਨੇ ਗਾਉਂਦੇ ਹਨ ।

ਅੰਤ ਵਿਚ, ਇਹ ਕਿਹਾ ਜਾ ਸਕਦਾ ਹੈ, ਭਾਵੇਂ ਮੱਧਕਾਲ ਵਿਚ ਨਵੇਂ ਸਭਿਆਚਾਰ ਦੀ ਬੁਨਿਆਦ ਗੁਰੂ ਨਾਨਕ ਸਾਹਿਬ ਨੇ ਰੱਖੀ ਸੀ । ਉਨ੍ਹਾਂ ਦੇ ਬੇਬਾਕ ਬੋਲ ਮੁੱਲਾ ਕਾਜ਼ੀ ਜਾਂ ਪੰਡਿਤ, ਜੋਗੀ, ਸੰਨਿਆਸੀ ਆਦਿ ਦੇ ਕਰਮ ਪਾਖੰਡ ਦਾ ਵਿਵੇਚਨ ਕਰਦੇ ਸਨ ਪਰ ਇਸ ਵਿਵੇਚਨ ਦਾ ਆਧਾਰ ਸਾਂਝ-ਭਿਆਲੀ ਸੀ । ਉਨ੍ਹਾਂ ਬਾਰੰਬਾਰ ਆਪਣੀ ਬਾਣੀ ਵਿਚ ਦੁਹਰਾਇਆ ਕਿ ਅਸੀਂ ਸਾਰੇ ਇਕ ਰੱਬ ਦੀ ਹੀ ਉਪਜ ਹਾਂ । ਇਸੇ ਨੂੰ ਪੰਚਮ ਗੁਰੂ ਨੇ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਵੇਲੇ ਦ੍ਰਿੜ ਕਰਵਾਇਆ ਜਿਸ ਦੀ ਬੁਨਿਆਦ ਮਨੁੱਖੀ ਬਰਾਬਰੀ ਉਪਰ ਰੱਖੀ ਗਈ । ਇਸ ਵਿਚ ਮਜ਼ਹਬ, ਜਾਤ ਜਾਂ ਕਿੱਤੇ ਨੂੰ ਕੋਈ ਵਿਸ਼ੇਸ਼ਤਾ ਨਹੀਂ ਦਿੱਤੀ ਗਈ । ਇਹ ਇਕ ਤਰ੍ਹਾਂ ਇਕ ਨਵਾਂ ਇਨਕਲਾਬ ਲੈ ਕੇ ਪ੍ਰਗਟ ਹੋਇਆ ।

ਕਮਾਲ ਤਾਂ ਇਹ ਹੈ ਕਿ ਗੁਰਮਤਿ ਵਿਚ ਜੋਤ-ਸੰਕਲਪ ਅਜੇਹੀ ਇਕ-ਸੁਰਤਾ ਅਤੇ ਇਕਰੂਪਤਾ ਲੈ ਕੇ ਸਾਹਮਣੇ ਆਇਆ ਕਿ ਵੇਖਣ ਵਾਲੇ ਦੰਗ

ਰਹਿ ਗਏ । ਪੰਜ ਪਿਆਰਿਆਂ ਦਾ ਸਿਧਾਂਤ ਨਿੱਖਰ ਕੇ ਦਸਮ ਗੁਰੂ ਦੇ ਵੇਲੇ ਆਇਆ ਪਰ ਉਸ ਦੀ ਬੁਨਿਆਦ ਗੁਰੂ ਨਾਨਕ ਪਾਤਸ਼ਾਹ ਨੇ ਜਪੁਜੀ ਸਾਹਿਬ ਦੀ ਪੰਦਰਵੀਂ ਪਉੜੀ "ਪੰਚ ਪਰਵਾਣ, ਪੰਚ ਪਰਧਾਨ" ਵਿਚ ਰੱਖ ਦਿੱਤੀ ਸੀ । ਉਹੋ ਦਸਮ ਪਾਤਸ਼ਾਹ ਦੇ ਜ਼ਮਾਨੇ ਵਿਚ ਇਕ ਵਿਲੱਖਣ ਨੁਹਾਰ ਵਿਚ ਪ੍ਰਗਟ ਹੋਈ । ਗੁਰੂ ਗ੍ਰੰਥ ਸਾਹਿਬ ਜਿਥੇ ਅਧਿਆਤਮ ਗਿਆਨ ਨੂੰ ਰੂਪਮਾਨ ਕਰਨ ਦਾ ਸਰਬ ਪ੍ਰਥਮ ਸ੍ਰੋਤ ਹੈ ਉਥੇ ਦਸਮ ਗੁਰੂ ਜੀ ਨੇ ਸਿੱਖ ਕੌਮ ਦੇ ਸਮਾਜਿਕ ਸੰਦਰਭ ਨੂੰ ਉਭਾਰਨ ਵਿਚ ਵਿਸ਼ੇਸ਼ ਰੋਲ ਨਿਭਾਇਆ । ਜਾਣਨ ਯੋਗ ਤੱਥ ਤਾਂ ਇਹ ਹੈ ਜਿਥੇ ਪੰਚਮ ਗੁਰੂ ਨੇ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰ ਕੇ ਸਾਂਝ-ਭਿਆਲੀ ਦਾ ਸਬੂਤ ਦਿੱਤਾ, ਉਥੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸਮ ਗੁਰੂ ਜੀ ਨੇ ਗੁਰਿਆਈ-ਗੱਦੀ ਦੇ ਕੇ ਨਵੇਂ ਸਭਿਆਚਾਰ ਨੂੰ ਪ੍ਰਮਾਣਿਤ ਕਰ ਦਿੱਤਾ ।

# ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਲੋਕ-ਸ਼ੈਲੀਆਂ ਪੰਜਾਬੀ ਸਭਿਆਚਾਰ ਦੇ ਸੰਦਰਭ ਵਿਚ

## ਗੁਰੂ ਗ੍ਰੰਥ ਸਾਹਿਬ ਤੇ ਪੰਜਾਬੀ ਸਭਿਆਚਾਰ

ਸਭਿਆਚਾਰ ਦਾ ਸਮੇਂ ਅਤੇ ਸਥਾਨ ਨਾਲ ਅਤਿ ਡੂੰਘਾ ਸੰਬੰਧ ਹੈ । ਜਿਸ ਤਰ੍ਹਾਂ ਸਮੇਂ ਅਤੇ ਸਥਾਨ ਨੂੰ ਆਪਸ ਵਿਚ ਨਿਖੇੜਿਆ ਨਹੀਂ ਜਾ ਸਕਦਾ ਇਸੇ ਤਰ੍ਹਾਂ ਸਮਾਜਿਕ ਕਦਰਾਂ-ਕੀਮਤਾਂ, ਵਰਤ-ਵਿਹਾਰ ਤੇ ਰਸਮੋ-ਰਿਵਾਜ ਵੀ ਸਭਿਆਚਾਰ ਤੋਂ ਵੱਖ ਨਹੀਂ ਕੀਤੇ ਜਾ ਸਕਦੇ । ਦਰਅਸਲ, ਮਜ਼ਹਬ, ਇਤਿਹਾਸ, ਸੰਗੀਤ, ਕਲਾ ਅਤੇ ਬੋਲੀ ਸਭ ਸਭਿਆਚਾਰ ਦੀ ਲਪੇਟ ਵਿਚ ਆ ਜਾਂਦੇ ਹਨ । ਸਭਿਆਚਾਰ ਵਿਆਪਕ ਹੋਣ ਦੇ ਬਾਵਜੂਦ ਵੀ ਸਥਾਨ-ਵਿਸ਼ੇਸ਼ ਦੇ ਗੁਣ-ਲੱਛਣ ਆਪਣੇ ਵਿਚ ਸਮੋ ਲੈਂਦਾ ਹੈ । ਸਾਫ਼ ਹੈ, ਪੰਜਾਬੀ ਸਭਿਆਚਾਰ ਪੰਜਾਬ ਦੀ ਦੇਣ ਹੈ ਅਤੇ ਇਸ ਦੀ ਪੇਸ਼ਕਾਰੀ ਗੁਰੂ ਗ੍ਰੰਥ ਸਾਹਿਬ ਵਿਚ ਹੋਈ ਹੈ ।

ਭਾਰਤ ਦੀਆਂ ਇਤਿਹਾਸਕ ਪ੍ਰਸਥਿਤੀਆਂ ਵਲ ਜੇ ਗਹੁ ਕੀਤਾ ਜਾਵੇ ਤਾਂ ਮੱਧਕਾਲ ਵਿਚ ਭਾਰਤੀ ਅੰਦੋਲਨ ਜ਼ੋਰਾਂ 'ਤੇ ਸੀ । ਦੱਖਣੀ ਭਾਰਤ ਵਿਚ ਰੂਹਾਨੀ ਜੀਉੜੇ ਇਸ ਦੇ ਮੁਦੱਈ ਸਨ । ਪੰਜਾਬ ਵਿਚ ਇਸ ਲਹਿਰ ਦਾ ਆਗਾਜ਼ ਗੁਰੂ ਨਾਨਕ ਸਾਹਿਬ ਜੀ ਦੇ ਆਗਮਨ ਨਾਲ ਹੋਇਆ । ਅਸਲ ਵਿਚ, ਗੁਰੂ ਨਾਨਕ ਦੇਵ ਜੀ ਦਾ ਪੰਜਾਬ ਦੀ ਧਰਤੀ 'ਤੇ ਪੈਦਾ ਹੋਣਾ ਹੀ ਇਕ ਅਲੋਕਾਰ ਘਟਨਾ ਸੀ । ਗੁਰੂ ਨਾਨਕ ਦੇਵ ਜੀ ਵਿਚ ਸਭਿਆਚਾਰ ਚੇਤਨਾ ਬੁਲੰਦੀ ਉਤੇ ਸੀ । ਗੁਰੂ ਸਾਹਿਬ ਨੇ ਭਗਤੀ ਲਹਿਰ ਨੂੰ ਖਾਲੀ ਰੂਹਾਨੀਅਤ ਨਾਲ ਨਾ ਜੋੜ ਕੇ ਇਸ ਦਾ ਮੁਖੜਾ ਸਭਿਆਚਾਰਕ ਚੇਤਨਾ ਨਾਲ ਜੋੜ ਦਿੱਤਾ । ਇਕ ਬੇਬਾਕੀ ਦਾ ਅਮਲ ਉਦੈ ਹੋਇਆ । ਇਸੇ ਕਰ ਕੇ ਦੱਖਣੀ ਭਾਰਤ ਦੇ ਭਗਤੀ ਅੰਦੋਲਨਕਾਰੀਆਂ ਨਾਲੋਂ ਗੁਰੂ ਨਾਨਕ ਸਾਹਿਬ ਦਾ ਨਿਵੇਕਲਾ ਸੁਰ ਸੀ । ਗੁਰੂ ਸਾਹਿਬ ਨੇ ਤਤਕਾਲੀ ਧਾਰਮਿਕ ਰਹੁ-ਰੀਤਾਂ ਚਾਹੇ ਉਹ ਸਾਮੀ ਧਰਮ ਨਾਲ ਸੰਬੰਧਿਤ ਸਨ ਜਾਂ ਭਾਰਤੀ ਧਰਮਾਂ ਨਾਲ । ਉਨ੍ਹਾਂ ਦਾ ਵਿਵੇਚਨ ਨਿਰਪੱਖ ਤੇ ਨਿਸ਼ੰਗ ਹੋ ਕੇ ਕੀਤਾ ਤੇ ਨਾਲ ਹੀ ਆਪਣੇ ਵਿਚਾਰ ਵੀ ਅੰਕਿਤ ਕਰ ਦਿੱਤੇ । ਮਸਲਨ :

(ੳ) ਮੁਸਲਮਾਨ ਕਹਾਵਣ ਮੁਸਕਲ

..................

(ਅ) ਬ੍ਰਹਮ ਬਿੰਦੈ ਸੋ ਬ੍ਰਾਹਮਣ ਹੋਇ
(ੲ) ਜੋਗੀ ਜੁਗਤਿ ਵੀਚਾਰੇ ਸੋਇ

ਗੁਰੂ ਨਾਨਕ ਸਾਹਿਬ ਨੇ ਜਿਥੇ ਤਤਕਾਲੀ ਧਰਮ-ਸਿਧਾਂਤਾਂ ਦਾ ਵਿਵੇਚਨ ਨਿਸ਼ੰਗ ਹੋ ਕੇ ਕੀਤਾ ਉਥੇ ਆਪਣੇ ਮਤ ਦਾ ਐਲਾਨ ਵੀ ਨਿਹੰਗ ਹੋ ਕੇ ਕੀਤਾ। ਭਾਰਤੀ ਧਰਮਾਂ ਵਿਚ 'ਓਅੰ' ਹੀ ਪਰਮ ਸੱਤਾ ਦਾ ਲਖਾਇਕ ਸੀ। ਗੁਰੂ ਨਾਨਕ ਸਾਹਿਬ ਨੇ ਉਸ ਨਾਲ ੧ ਜੋੜ ਕੇ ੧ਓਂ ਦਾ ਜੈਗਾਨ ਕਰ ਦਿੱਤਾ। ਇਹ ਗੁਰੂ ਨਾਨਕ ਸਾਹਿਬ ਜੀ ਦੇ ਮੌਲਿਕ ਚਿੰਤਨ ਦਾ ਐਲਾਨ ਸੀ ਜੋ ਕਿਸੇ ਅੰਦੋਲਨ ਤੋਂ ਘੱਟ ਨਹੀਂ ਸੀ। ਸਦੀਆਂ ਤੋਂ ਤੁਰੇ ਆ ਰਹੇ ਧਰਮ-ਚਿੰਤਨ ਨੂੰ ਝੰਜੋੜ ਕੇ ਗੁਰੂ ਜੀ ਨੇ ਆਪਣੇ ਅਸਲੋਂ ਨਿਵੇਕਲੇ ਦਾਰਸ਼ਨਿਕ ਨੁਕਤੇ ਦਾ ਬਖਾਨ ਕਰ ਦਿੱਤਾ। ਭਗਤੀ ਲਹਿਰ ਜੋ ਦੱਖਣੀ ਭਾਰਤ ਵਿਚ ਜ਼ੋਰਾਂ ਤੇ ਸੀ, ਗੁਰੂ ਨਾਨਕ ਸਾਹਿਬ ਦੇ ਆਗਮਨ ਨਾਲ ਪੰਜਾਬ ਦੀ ਧਰਤੀ 'ਤੇ ਇਕ ਕ੍ਰਾਂਤੀਕਾਰੀ ਲਹਿਰ ਹੋ ਨਿਬੜੀ। ਇਹ ਇਕ ਪਾਸੇ, ਸਭਿਆਚਾਰ ਚੇਤਨਾ ਨੂੰ ਬੁਲੰਦ ਕਰ ਰਹੀ ਸੀ। ਦੂਜੇ ਪਾਸੇ, ਕੇਵਲ ਤੇ ਕੇਵਲ ਇਕ ਪਾਰਬ੍ਰਹਮ ਨਾਲ ਜੁੜਨ ਦੀ ਪ੍ਰੇਰਨਾ ਦੇਂਦੀ ਸੀ। ਗੁਰੂ ਨਾਨਕ ਦੇਵ ਜੀ ਦੀ ਆਮਦ ਨਾਲ ਇਕ ਅਲੌਕਾਰ ਆਲਮ ਉਦੈ ਹੋਇਆ। ਇਹ ਦਾਰਸ਼ਨਿਕ ਤੌਰ 'ਤੇ ਦਵੈਤਵਾਦ ਤੋਂ ਮੁਕਤ ਸੀ। ਅਵਤਾਰੀ ਸ਼ਕਤੀਆਂ ਅਤੇ ਮੂਰਤੀ ਪੂਜਾ ਦੇ ਵਿਖਾਲੇ ਤੋਂ ਆਜ਼ਾਦ ਸੀ। ਇਸ ਵਿਚ ਵਰਣ-ਭੇਦ, ਜਾਤੀ-ਭੇਦ ਤੇ ਮਜ਼ਹਬ-ਭੇਦ ਨੂੰ ਕੋਈ ਥਾਂ ਪ੍ਰਾਪਤ ਨਹੀਂ ਸੀ। ਇਸ ਵਿਚ ਕਰਮ-ਕਾਂਡ ਅਸਲੋਂ ਮਨਫ਼ੀ ਸੀ। ਗੁਰੂ ਸਾਹਿਬ ਦੀ ਸਭਿਆਚਾਰਕ ਚੇਤਨਾ ਮੁੱਲਾਂ ਮੁਲਾਣਿਆਂ ਤੇ ਕਾਸ਼ੀ ਦੇ ਪੰਡਿਤਾਂ ਤੋਂ ਭਿੰਨ ਸੀ। ਗੁਰੂ ਨਾਨਕ ਸਾਹਿਬ ਦਾ ਧਰਮ ਸਭ ਤਰ੍ਹਾਂ ਦੇ ਕਰਮ-ਕਾਂਡਾਂ ਤੋਂ ਮੁਕਤ ਸੀ। ਕਮਾਲ ਤਾਂ ਇਹ ਹੈ, ਜਦੋਂ ਉਨ੍ਹਾਂ ਗੁਰਬਾਣੀ ਦਾ ਸੰਚਾਰ-ਮੰਡਲ ਵਿਉਂਤਿਆ ਤਾਂ ਉਨ੍ਹਾਂ ਚੰਪੂ ਸਾਹਿਤ-ਵਰਗ ਉਪਰ ਵੀ ਪੂਰਾ ਬਲ ਦਿੱਤਾ। ਫਲਸਰੂਪ, ਗੁਰੂ ਗ੍ਰੰਥ ਸਾਹਿਬ ਵਿਚ ਰੂਪਮਾਨ ਹੋਈਆਂ ਲੋਕ-ਰੂਪ ਸ਼ੈਲੀਆਂ ਇਕ ਸਸ਼ੱਕਤ ਮਾਧਿਅਮ ਦੇ ਰੂਪ ਵਿਚ ਸਾਹਮਣੇ ਆਈਆਂ। ਇਨ੍ਹਾਂ ਰਾਹੀਂ ਗੁਰੂ ਸਾਹਿਬਾਨ ਨੇ ਸਮਾਜਿਕ ਵਰਤ-ਵਿਹਾਰ, ਲੋਕ ਸੰਕ੍ਰਿਤੀ ਦੇ ਵੱਖੋ ਵੱਖ ਕਾਰਜ-ਖੇਤਰ, ਉਨ੍ਹਾਂ ਵਿਚ ਕਰਮਸ਼ੀਲ ਕਰਮ-ਕਾਂਡ ਦਾ ਵਿਧੀ-ਨਿਸ਼ੇਧ ਬੜੀ ਖ਼ੂਬਸੂਰਤੀ ਨਾਲ ਕੀਤਾ। ਅਚਰਜ ਤਾਂ ਇਹ, ਗੁਰਬਾਣੀ ਦਾ ਪ੍ਰਮੁੱਖ ਸੰਚਾਰ-ਮਾਡਲ ਰਾਗ-ਪ੍ਰਬੰਧ ਬਣਾਇਆ। ਰਾਗ-ਪ੍ਰਬੰਧ ਦੀ ਸਿਰਮੌਰਤਾ ਨੂੰ ਬਰਕਰਾਰ ਰੱਖਣ ਦੇ ਨਾਲ ਨਾਲ ਸਾਹਿਤਕ ਕਾਵਿ-ਰੂਪ ਵਿਭਿੰਨ ਪਦਾ-ਰੂਪ, ਅਸਟਪਦੀਆਂ, ਸੋਲਹੇ, ਸਲੋਕ, ਪਉੜੀਆਂ, ਪੱਟੀ, ਬਾਵਨ ਅਖਰੀ ਆਦਿ ਲੋਕ-ਸ਼ੈਲੀਆਂ ਨਾਲ ਸੰਜੁਗਤ ਲੋਕ-ਧੁਨਾਂ, ਵੱਖੋ ਵੱਖ ਖੇਤਰਾਂ ਨਾਲ ਜੁੜੇ ਲੋਕ-ਸੰਸਕਾਰੀ ਲੋਕ ਰੂਪ ਜੋੜ ਦਿੱਤੇ। ਇਸ

ਤਰ੍ਹਾਂ ਜਟਿਲ ਪਰ ਸਰਲ ਮਾਧਿਅਮ ਦਾ ਆਵਿਸ਼ਕਾਰ ਗੁਰੂ ਸਾਹਿਬਾਨ ਦਾ ਕਮਾਲ ਸੀ ।

ਸੰਗੀਤ ਸਭਿਆਚਾਰ ਦੀ ਜਿੰਦਜਾਨ ਹੁੰਦਾ ਹੈ । ਇਸ ਰਾਹੀਂ ਲੋਕ-ਜੀਵਨ ਦੇ ਦੁਖ-ਸੁਖ, ਜਸ਼ਨ ਤੇ ਸੋਗ, ਲੋੜਾਂ-ਥੁੜਾਂ, ਮੇਹਨਤਾਂ-ਮੁਸ਼ੱਕਤਾਂ, ਮਨਾਹੀਆਂ-ਮਜਬੂਰੀਆਂ ਨੂੰ ਸੰਗੀਤਕ ਸੁਰਾਂ ਦੀ ਜ਼ਬਾਨ ਮਿਲਦੀ ਹੈ । ਗੁਰੂ ਸਾਹਿਬਾਨ ਨੇ ਸੰਗੀਤ ਸਭਿਆਚਾਰ ਵਿਚ ਨਵਾਂ ਮਾਅਰਕਾ ਮਾਰਿਆ । ਸੰਗੀਤ ਦਾ ਇਕ ਨਵਾਂ ਮਤ-ਗੁਰਮਤਿ ਸੰਗੀਤ-ਪ੍ਰਬੰਧ ਈਜਾਦ ਕਰ ਦਿੱਤਾ । ਇਸ ਸੰਗੀਤ-ਪ੍ਰਬੰਧ ਦੇ ਅੰਤਰਗਤ ਲੋਕ-ਰੂਪ ਸ਼ੈਲੀਆਂ ਨੂੰ ਰਾਗਬੱਧ ਕਰ ਦਿੱਤਾ । ਸੰਗੀਤਕ ਕਲਾ, ਸਾਹਿਤਕ ਕਲਾ, ਧੁਨੀ, ਰੀਤੀ ਛੰਦ, ਅਲੰਕਾਰ ਆਦਿ ਇਨ੍ਹਾਂ ਲੋਕ ਰੂਪ-ਸ਼ੈਲੀਆਂ ਰਾਹੀਂ ਸੁਰ ਉਚਾਰਨ ਲੱਗੇ । ਇਕ ਨਵਾਂ ਅੰਦਾਜ਼ ਉਸਰਨ ਲੱਗਾ ।

ਵਿਦੇਸ਼ੀ ਹਮਲਾਵਰਾਂ ਕਾਰਣ, ਤਤਕਾਲੀ ਸਮਾਜ ਵਿਚ ਫਾਰਸੀ ਜ਼ਬਾਨ ਦਾ ਬੋਲਬਾਲਾ ਸੀ । ਦੂਜੇ ਪਾਸੇ, ਭਾਰਤ ਵਿਚ ਸੰਸਕ੍ਰਿਤ ਦਾ ਗ਼ਲਬਾ ਸੀ । ਪੰਜਾਬ ਵਿਚ ਫ਼ਾਰਸੀ ਤੇ ਸੰਸਕ੍ਰਿਤ ਦੋਵੇਂ ਮੌਜੂਦ ਸਨ । ਮੁੱਲਾਂ ਮੁਲਾਣੇ ਤੇ ਹਕੂਮਤ ਫਾਰਸੀ ਨਾਲ ਵਾਬਸਤਾ ਸੀ । ਹਿੰਦੂ ਧਰਮ ਸਮਾਜ ਸੰਸਕ੍ਰਿਤ ਨਾਲ ਜੁੜਿਆ ਹੋਇਆ ਸੀ । ਬੋਲਚਾਲ ਦੇ ਖੇਤਰ ਵਿਚ ਇਕ ਨਵਾਂ ਇਨਕਲਾਬ ਗੁਰੂ ਨਾਨਕ ਸਾਹਿਬ ਨੇ ਲੈ ਆਂਦਾ । ਉਨ੍ਹਾਂ ਨੇ ਬਾਣੀ-ਸਿਰਜਣਾ ਦਾ ਮੁੱਖ ਲੋਕ-ਬੋਲੀ ਵਲ ਮੋੜ ਦਿੱਤਾ ਤੇ ਨਾਲ ਹੀ ਇਸ ਦੇ ਸੰਕੇਤ ਆਪਣੀ ਬਾਣੀ ਵਿਚ ਵਿਅੰਗ ਦੇ ਰੂਪ ਵਿਚ ਵੀ ਦਿੱਤੇ ਕਿ ਲੋਕ ਆਪਣੀ ਬੋਲੀ ਛੱਡ ਕੇ ਦੂਜਿਆਂ ਦੀ ਬੋਲੀ ਬੋਲ ਰਹੇ ਸਨ :

(ੳ) ਘਰਿ ਘਰਿ ਮੀਆਂ ਸਭਨਾਂ ਜੀਆਂ
ਬੋਲੀ ਅਵਰੁ ਤੁਮਾਰੀ (ਗੁਰੂ ਗ੍ਰੰਥ ਸਾਹਿਬ, ਪੰਨਾ 1191)

(ਅ) ਖਤ੍ਰੀਆਂ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ
(ਗੁਰੂ ਗ੍ਰੰਥ ਸਾਹਿਬ, ਪੰਨਾ 663)

ਜ਼ਾਹਿਰ ਹੈ, ਪੰਜਾਬੀ ਸਭਿਆਚਾਰ ਆਪਣੇ ਦੇਸੀ ਰੂਪ ਵਿਚ ਪ੍ਰਫੁੱਲਤ ਹੋਣ ਲੱਗਾ । ਪੰਜਾਬ ਦੇ ਲੋਕਾਂ ਵਿਚ ਜੋ ਗਿਰਾਵਟ ਵਿਦੇਸ਼ੀ ਹਮਲਾਵਰਾਂ ਕਰ ਕੇ ਆ ਰਹੀ ਸੀ ਗੁਰੂ ਜੀ ਨੇ ਉਸ ਦੇ ਪ੍ਰਤੀ ਨਾ ਕੇਵਲ ਸੁਚੇਤ ਹੀ ਕੀਤਾ ਸਗੋਂ ਖ਼ੁਦ ਆਪ ਉਸ ਦੀ ਵਰਤੋਂ ਕਰ ਕੇ ਪੁਸ਼ਟ ਪ੍ਰਮਾਣ ਦਿੱਤਾ । ਇਸ ਤਰ੍ਹਾਂ ਨਵੇਂ ਸਭਿਆਚਾਰਕ ਮੁੱਲ ਸਿਰ ਚੁੱਕਣ ਲੱਗੇ । ਗੁਰੂ ਨਾਨਕ ਦੇਵ ਜੀ ਦੀ ਸਭਿਆਚਾਰਕ ਚੇਤਨਾ ਸਮੇਂ ਦੀ ਹਾਣੀ ਬਣ ਕੇ ਫੈਲਣ ਲੱਗੀ । ਵਿਦੇਸ਼ੀ ਹਮਲਾਵਰ ਆਪਣੇ ਨਾਲ ਜ਼ੁਲਮੋ-ਸਿਤਮ ਵੀ ਲੈ ਕੇ ਆਏ । ਲੋਕਾਂ ਨੂੰ ਬੁਰੀ ਤਰ੍ਹਾਂ ਕੁਚਲਿਆ, ਦਬਾਇਆ ਜਾ ਰਿਹਾ ਸੀ । ਇਕ ਪਾਸੇ, ਮੁਸਲਮਾਨੀ ਹਕੂਮਤ ।

ਦੂਜੇ ਪਾਸੇ, ਜ਼ੁਲਮ ਦਾ ਦੌਰ। ਗੁਰੂ ਸਾਹਿਬ ਨਵਾਂ ਇਤਿਹਾਸ ਸਿਰਜਣ ਲੱਗੇ। ਇਸ ਕਾਰਜ ਲਈ ਉਨ੍ਹਾਂ ਤਿੰਨ ਵਾਰਾਂ : ਆਸਾ ਦੀ ਵਾਰ, ਮਾਝ ਦੀ ਵਾਰ, ਮਲਾਰ ਦੀ ਵਾਰ ਦੀ ਸਿਰਜਣਾ ਕੀਤੀ। ਵਾਰ ਲੋਕ ਸ਼ੈਲੀ ਪੰਜਾਬੀ ਦਾ ਵਿਸ਼ੁੱਧ ਮੌਲਿਕ ਰੂਪ ਹੈ। ਇਨ੍ਹਾਂ ਵਾਰਾਂ ਰਾਹੀਂ ਉਹ ਜਨਤਾ ਨੂੰ ਜਾਗ੍ਰਿਤ ਵੀ ਕਰ ਰਹੇ ਸਨ ਤੇ ਹਕੂਮਤੀ ਜ਼ੋਰ-ਜ਼ੁਲਮ ਨੂੰ ਨੰਗਾ ਵੀ ਕਰ ਰਹੇ ਸਨ ਤੇ ਅਧਿਆਤਮਕ ਗਿਆਨ ਵੀ ਪ੍ਰਦਰਸ਼ਿਤ ਹੋ ਰਿਹਾ ਸੀ। ਧਿਆਨ ਰਹੇ, ਸਮਕਾਲੀ ਜ਼ੁਲਮ-ਤਸ਼ੱਦਦ ਨੂੰ ਰੂਪਮਾਨ ਕਰਨ ਲਈ ਜਿਥੇ ਲੋਕ-ਰੂਪ ਸ਼ੈਲੀਆਂ ਮਦਦਗਾਰ ਸਾਬਤ ਹੋਈਆਂ ਉਥੇ ਸਾਹਿਤਕ ਸ਼ੈਲੀਆਂ ਜੇਹਾ ਕਿ ਪਦਾ ਆਦਿ ਵੀ ਸਿਰਜਣ ਕਰਮ ਵਿਚ ਪਿੱਛੇ ਨਹੀਂ ਰਹੇ। ਬਾਬਰਵਾਣੀ ਇਸ ਪ੍ਰਸੰਗ ਵਿਚ ਵਾਚੀ ਜਾ ਸਕਦੀ ਹੈ। ਇਨ੍ਹਾਂ ਰਚਨਾਵਾਂ ਰਾਹੀਂ ਗੁਰੂ ਸਾਹਿਬ ਦੀ ਇਤਿਹਾਸਕ ਸੂਝ ਦ੍ਰਿਸ਼ਟੀਗੋਚਰ ਹੁੰਦੀ ਹੈ। ਸੰਵੇਦਨਾ ਸਿਰ ਚੜ੍ਹ ਕੇ ਬੋਲਦੀ ਹੈ। ਅਧੋਗਤੀ ਤੇ ਨਿਰਮਾਣਕਾਰੀ ਨਾਲੋ-ਨਾਲ ਤੁਰਦੇ ਨਜ਼ਰੀਂ ਆਉਂਦੇ ਹਨ। ਭਗਤੀ ਅੰਦੋਲਨ ਅਸਲੋਂ ਨਿਵੇਕਲੇ ਸੁਭਾਉ ਦਾ ਧਾਰਣੀ ਸੀ। ਇਹ ਸਮਾਜਿਕ ਕਰਮ-ਕਾਂਡ ਨੂੰ ਛਿੱਲ-ਤ੍ਰਾਸ਼ ਕੇ ਕਲਿਆਣਕਾਰੀ ਦੇ ਮਾਰਗ 'ਤੇ ਤੋਰਨ ਵਾਲਾ ਸੀ। ਪੰਜਾਬ ਦੀ ਧਰਤੀ 'ਤੇ ਇਕ ਬਲਕਾਰੀ ਸੂਰਜ ਉਦੈ ਹੋਇਆ—ਜੋ ਜਾਣਦਾ ਸੀ ਕਿ ਸਮਾਜ ਦੀ ਬੀਜ ਇਕਾਈ ਇਸਤਰੀ ਹੈ। ਇਸਤਰੀ ਦਾ ਮਾਣ-ਮਰਤਬਾ ਨਾ ਕੇਵਲ ਬਹਾਲ ਕੀਤਾ ਜਾਵੇ ਸਗੋਂ ਉਸ ਨੂੰ ਸਦਾ ਲਈ ਸਥਾਪਿਤ ਕਰ ਦਿੱਤਾ ਜਾਏ। ਇਸ ਸੋਚ ਨੂੰ ਇਤਨੀ ਦ੍ਰਿੜ੍ਹਤਾ ਨਾਲ ਗੁਰਮਤਿ ਕਾਵਿ ਵਿਚ ਕਾਰਜਸ਼ੀਲ ਕੀਤਾ ਕਿ ਗੁਰਮਤਿ ਕਾਵਿ ਦਾ ਪ੍ਰਮੁੱਖ ਸੰਚਾਰ-ਮਾਡਲ ਪਤੀ-ਪਤਨੀ, ਪਿਰ-ਪਿਰੀਆ ਦੀ ਪ੍ਰਤੀਕ-ਸਿਰਜਣਾ ਰਾਹੀਂ ਰੂਪਮਾਨ ਹੋਇਆ। ਆਸਾ ਦੀ ਵਾਰ ਦੇ ਸਲੋਕਾਂ ਤੇ ਪਉੜੀਆਂ ਦਾ ਵਡੇਰਾ ਭਾਗ ਨਾਰੀ-ਸੰਸਾਰ ਦੀ ਪ੍ਰਕਰਮਾ ਕਰਦਾ ਰਿਹਾ। ਸੂਤਕ, ਸੁੱਚਮ, ਭੰਡਿ ਆਦਿ ਪ੍ਰਕਰਣ ਇਸੇ ਤੱਥ ਦੀ ਸਾਖ ਭਰਦੇ ਹਨ। ਮੱਧਕਾਲ ਵਿਚ ਕੇਵਲ ਗੁਰੂ ਨਾਨਕ ਦੇਵ ਜੀ ਹੀ ਹਨ, ਜਿਨ੍ਹਾਂ ਨੇ ਨਾਰੀ-ਉਥਾਨ ਦਾ ਬੀੜਾ ਉਠਾਇਆ। ਗੁਰਬਾਣੀ ਵਿਚਲੀ ਇਹ ਸੁਰ ਅਸਲੋਂ ਵਿਲੱਖਣ ਸੀ। ਭਗਤੀ ਅੰਦੋਲਨ ਦੇ ਸੰਤ-ਭਗਤ ਮਾਨਵੀ ਮੁੱਲਾਂ ਦੀ ਵਕਾਲਤ ਕਰ ਰਹੇ ਸਨ ਪਰ ਹੋਰ ਕਿਸੇ ਨੇ ਵੀ ਨਾਰੀ-ਸੰਸਾਰ ਵਲ ਧਿਆਨ ਨਹੀਂ ਦਿੱਤਾ। ਗੁਰੂ ਨਾਨਕ ਸਾਹਿਬ ਨੇ ਆਪਣੇ ਤਰਕਸ਼ੀਲ ਅੰਦਾਜ਼ ਰਾਹੀਂ ਨਾਰੀ ਜੀਵਨ ਨਾਲ ਜੁੜੀਆਂ ਅਨੇਕਾਂ ਸਮੱਸਿਆਵਾਂ ਵਲ ਧਿਆਨ ਦੁਆਇਆ। ਕੁਲ ਮਿਲਾ ਕੇ, ਇਕ ਸੰਤੁਲਿਤ ਸਮਾਜ ਦੀ ਸਿਰਜਣਾ ਪੰਜਾਬ ਵਿਚਲੇ ਭਗਤੀ ਅੰਦੋਲਨ ਦੇ ਹਿੱਸੇ ਆਈ। ਇਸ ਵਿਚ ਸੰਵੇਦਨਾ ਤੇ ਸਭਿਆਚਾਰ, ਮਜ਼ਹਬ ਤੇ ਬੋਲੀ ਇਕ ਦੂਜੇ ਦੇ ਰੂਬਰੂ ਹੋਏ ਸਰਲ ਸੁਖੈਨ ਮੁਹਾਵਰਾ ਲੋਕ ਰੂਪ-ਸ਼ੈਲੀਆਂ ਰਾਹੀਂ ਸੰਚਾਰ ਮਾਧਿਅਮ ਬਣਿਆ ਜਿਸ

ਨਾਲ ਆਮ ਲੋਕਾਂ ਦੀ ਰਸਾਈ ਸੀ । ਦਾਰਸ਼ਨਿਕ ਜਟਿਲ ਸਮੱਸਿਆਵਾਂ 'ਆਰਤੀ' ਜੇਹੇ ਲੋਕ-ਰੂਪ ਰਾਹੀਂ ਖੁੱਲ੍ਹਣ ਲੱਗੀਆਂ । ਲੋਕਾਂ ਨੂੰ ਕੁਝ ਨਵਾਂ-ਨਵਾਂ, ਕੁਝ ਆਪਣਾ ਆਪਣਾ ਨੇੜੇ ਦੀ ਵਸਤ ਕਰ ਕੇ ਪ੍ਰਾਪਤ ਹੋਣ ਲੱਗਾ ।

ਪੰਜਾਬੀ ਸਾਹਿਤ ਨੇ ਆਪਣਾ ਪਛਾਣਨ ਯੋਗ ਮੁਹਾਂਦਰਾ ਗੁਰਬਾਣੀ ਸਾਹਿਤ ਸਦਕਾ ਹੀ ਬਣਾਇਆ ਹੈ । ਇਹ ਤੱਥ ਸਰਬ-ਸਵੀਕ੍ਰਿਤ ਹੈ । ਗੁਰੂ ਨਾਨਕ ਦੇਵ ਤੋਂ ਪਹਿਲਾਂ ਬਾਣੀ-ਸਾਹਿਤ ਦੀ ਲੰਮੀ ਪਰੰਪਰਾ ਮੌਜੂਦ ਸੀ ਤੇ ਇਹ ਵੀ ਸਪੱਸ਼ਟ ਹੈ, ਇਹ ਸਾਹਿਤ ਸਮ੍ਰਿਧ ਰਚਨਾ ਰੂੜੀਆਂ ਦਾ ਸੁਆਮੀ ਸੀ । ਗੁਰੂ ਨਾਨਕ ਦੇਵ ਸਮਰੱਥ ਬਾਣੀਕਾਰ ਤੇ ਸੁਚੇਤ ਬਾਣੀ ਸ਼ਾਸਤਰੀ ਦੇ ਰੂਪ ਵਿਚ ਸਾਹਮਣੇ ਆਏ । ਸਾਹਿਤਕਾਰ ਸਾਹਿਤ-ਰਚਨਾ ਦੇ ਨਾਲ-ਨਾਲ ਰੂਪਾਕਾਰ ਨੂੰ ਵੀ ਵਿਉਂਤਦਾ ਹੈ । ਸਾਹਿਤ ਰਚਨਾ ਸਾਹਿਤ-ਪਰੰਪਰਾ ਤੋਂ ਟੁੱਟਦੀ ਨਹੀਂ ਸਗੋਂ ਵਿਸਤਾਰ ਗ੍ਰਹਿਣ ਕਰਦੀ ਹੈ । ਸੰਸਕ੍ਰਿਤ ਸਾਹਿਤ-ਪਰੰਪਰਾ ਦੇ ਗੁਣ-ਲੱਛਣ ਪ੍ਰਾਕ੍ਰਿਤ ਸਾਹਿਤ ਵਿਚ ਵੇਖੇ ਜਾ ਸਕਦੇ ਹਨ । ਇਸੇ ਤਰ੍ਹਾਂ ਪ੍ਰਾਕ੍ਰਿਤ ਸਾਹਿਤ ਦੇ ਗੁਣ-ਲੱਛਣ ਅਪਭ੍ਰੰਸ਼ ਸਾਹਿਤ ਵਿਚ ਵਿਦਮਾਨ ਹਨ ਤੇ ਅਪਭ੍ਰੰਸ਼ ਸਾਹਿਤ-ਪਰੰਪਰਾ ਦੇ ਗੁਣ-ਲੱਛਣ ਅੱਗੋਂ ਵਿਗਸਣ ਵਾਲੀਆਂ ਬੋਲੀਆਂ ਵਿਚ ਮੌਜੂਦ ਹਨ ।[1]

ਅਪਭ੍ਰੰਸ਼ ਸਾਹਿਤ ਵਿਚ ਰਚਿਤ ਗ੍ਰੰਥ ਰਾਸੋ ਗ੍ਰੰਥ, ਸਤੋਤਰ ਤੇ ਉਪਦੇਸ਼ਾਤਮਕ ਗ੍ਰੰਥ ਵਡੇਰੀ ਮਾਤਰਾ ਵਿਚ ਮੌਜੂਦ ਹਨ । ਇੰਜ ਮਾਲੂਮ ਹੁੰਦਾ ਹੈ, ਸਾਡੇ ਸਾਖੀਕਾਰਾਂ ਨੇ ਚਰਿਤ ਕਾਵਿ ਦੇ ਗੁਣ-ਲੱਛਣਾਂ ਦੀ ਪਾਲਣਾ (Performance) ਸਾਖੀ ਸਾਹਿਤ ਵਿਚ ਕੀਤੀ ਹੈ । ਅਪਭ੍ਰੰਸ਼ ਸਾਹਿਤ ਵਿਚ ਚਰਿਤ ਕਾਵਿ ਦੀ ਬੜੀ ਬਲਵਾਨ ਵੰਨਗੀ ਮੌਜੂਦ ਹੈ । ਇਹ ਸਾਹਿਤ ਰੂਪ ਵਿਸਮੈ ਤੱਤ ਅਤੇ ਚਮਤਕਾਰਾਂ ਦੀ ਬਹੁਲਤਾ ਨਾਲ ਭਰਿਆ ਪਿਆ ਹੈ । ਇਸੇ ਤਰ੍ਹਾਂ ਸਤੋਤਰ ਤੇ ਉਪਦੇਸ਼ਾਤਮਕ ਗ੍ਰੰਥਾਂ ਦੀ ਰੀਸ ਬਾਣੀ ਸਾਹਿਤ ਵਿਚ ਕੀਤੀ ਗਈ ਹੈ । ਅਪਭ੍ਰੰਸ਼ ਸਾਹਿਤ ਪਰੰਪਰਾ ਵਿਚ ਮਹਾਂਕਾਵਿ, ਖੰਡ ਕਾਵਿ ਤੇ ਮੁਕਤਕ ਕਾਵਿ ਖ਼ਾਸ ਮਹੱਤਵ ਨੂੰ ਪ੍ਰਾਪਤ ਹਨ । ਇਨ੍ਹਾਂ ਵਿਚੋਂ ਗੁਰੂ ਸਾਹਿਬਾਨ ਨੇ ਮੁਕਤਕ ਕਾਵਿ ਨੂੰ ਖ਼ਾਸ ਮਾਣ ਦਿੱਤਾ ਹੈ ।

## ਸਾਹਿਤ ਵਰਗ-ਵੰਡ ਤੇ ਬਾਣੀ

ਸਮਰੱਥ ਸਾਹਿਤਕਾਰ ਪਰੰਪਰਿਕ ਸਾਹਿਤ ਨੇਮਾਂ ਦੀ ਅਦਲਾ-ਬਦਲੀ ਰਾਹੀਂ ਸਾਹਿਤ ਪਰੰਪਰਾ ਨੂੰ ਵਿਸਤਾਰਦਾ ਹੈ । ਗੁਰੂ ਨਾਨਕ ਦੇਵ ਦੀ ਬਾਣੀ ਦੇ ਨਿਕਟ ਅਧਿਐਨ ਤੋਂ ਇਹ ਨਿਸ਼ਚੈ ਕੀਤਾ ਜਾ ਸਕਦਾ ਹੈ ਕਿ ਗੁਰੂ ਨਾਨਕ ਸਾਹਿਬ ਵਸਤੂ ਅਤੇ ਸਿਰਜਣਾ ਦੀ ਪ੍ਰਕ੍ਰਿਆ ਪ੍ਰਤੀ ਸੁਚੇਤ ਸਨ । ਗੁਰਮਤਿ ਸਕੂਲ ਦੀ ਵਿਲੱਖਣਤਾ ਉਸ ਦੇ ਨਿਖੜਵੇਂ ਵਸਤੂ (matter), ਵਿਧੀ (model) ਅਤੇ

ਅੰਦਾਜ਼ (manner) ਰਾਹੀਂ ਸਾਕਾਰ ਹੁੰਦੀ ਹੈ । ਇਨ੍ਹਾਂ ਤਿੰਨਾਂ ਦੀ ਸੰਜੁਗਤ ਇਕਾਈ ਰਾਹੀਂ ਹੀ ਗੁਰੂ ਨਾਨਕ ਦੇਵ ਨੇ ਗੁਰਮਤਿ ਸਾਹਿਤ ਦੇ ਪ੍ਰਮਾਣਿਕ ਪ੍ਰਤਿਮਾਨ (norms) ਸਥਾਪਿਤ ਕੀਤੇ ।

ਗਿਆਨ-ਅਨੁਰਾਗੀ ਹੋਣ ਕਰ ਕੇ ਬਾਣੀਕਾਰਾਂ ਦਾ ਭਾਵ-ਪ੍ਰਬੰਧ ਜੀਵਨ ਦੇ ਬੁਨਿਆਦੀ ਪ੍ਰਸ਼ਨਾਂ, ਨੇਮਾਂ ਅਤੇ ਦਾਰਸ਼ਨਿਕ ਸੰਦਰਭਾਂ ਨਾਲ ਜੁੜਿਆ ਹੋਇਆ ਹੈ । ਦਾਰਸ਼ਨਿਕ ਥੀਮ ਖ਼ਾਸ ਕਰ ਕੇ ਲੋਕ ਰੂੜ੍ਹੀਆਂ ਰਾਹੀਂ ਪੇਸ਼ ਹੋਈ ਹੈ ਅਤੇ ਇਸ ਦਾ ਅੰਦਾਜ਼ ਖ਼ਾਲਸ ਆਪਣਾ ਹੀ ਹੈ । ਹਾਲ ਦੀ ਘੜੀ ਇਤਨਾ ਤਾਂ ਸਪੱਸ਼ਟ ਹੀ ਹੈ ਕਿ ਸਾਹਿਤਕ ਜਾਂ ਲੋਕ ਰੂੜ੍ਹੀਆਂ ਅਤੇ ਕਲਾ-ਜੁਗਤਾਂ ਦੇ ਯੋਗ ਬਿਨਾਂ ਸਾਹਿਤਕ ਕਿਰਤ ਸਾਕਾਰ ਨਹੀਂ ਹੋ ਸਕਦੀ ।

ਸੁਆਲ ਹੈ, ਕਾਵਿ-ਸ਼ਾਸਤ੍ਰੀ ਦ੍ਰਿਸ਼ਟੀ ਤੋਂ ਲੋਕ-ਸ਼ੈਲੀਆਂ ਦਾ ਸੰਬੰਧ ਕਿਸ ਸਾਹਿਤ-ਵਰਗ ਨਾਲ ਹੈ ?

ਭਾਰਤੀ ਕਾਵਿ-ਸ਼ਾਸਤਰ ਵਿਚ ਸ਼ਾਸਤਰੀ ਦ੍ਰਿਸ਼ਟੀ ਦਾ ਸਪੱਸ਼ਟ ਪ੍ਰਗਟਾਅ ਭਰਤਮੁਨੀ ਦੇ ਨਾਟ ਸ਼ਾਸਤਰ ਤੋਂ ਹੁੰਦਾ ਹੈ । ਉਦੋਂ ਤੋਂ ਹੀ ਸਾਡੇ ਕਾਵਿ-ਸ਼ਾਸਤਰੀ ਸਾਹਿਤ ਨੂੰ ਵਸਤੂ ਦੇ ਰੂਪ ਵਿਚ ਗ੍ਰਹਿਣ ਕਰਨ ਪ੍ਰਤੀ ਸੁਚੇਤ ਨਜ਼ਰ ਆਉਂਦੇ ਹਨ । ਸੰਸਕ੍ਰਿਤ ਆਚਾਰੀਆ ਭਾਮਹ ਨੇ ਆਪਣੀ ਪੁਸਤਕ 'ਕਾਵਿ ਅਲੰਕਾਰ' ਵਿਚ ਸਾਹਿਤ ਨੂੰ ਦੋ ਮੁਖ ਭੇਦਾਂ ਵਿਚ ਵੰਡਿਆ ਹੈ । ਗਦ ਅਤੇ ਪਦ । ਸੱਤਵੀਂ ਸ਼ਤਾਬਦੀ ਵਿਚ ਆਚਾਰੀਆ ਦੰਡੀ ਨੇ ਸਾਹਿਤ ਦੇ ਤਿੰਨ ਮੁੱਖ ਭਾਗ ਕੀਤੇ : ਗਦ, ਪਦ ਅਤੇ ਮਿਸ਼ਰਤ ਅਰਥਾਤ ਚੰਪੂ । ਦਸਵੀਂ ਸਦੀ ਦੇ ਸੁਪ੍ਰਸਿੱਧ ਆਚਾਰੀਆ ਰਾਜਸ਼ੇਖਰ ਨੇ ਪਹਿਲੀ ਵੰਡ ਤੋਂ ਅਮੰਨ ਰਹਿ ਕੇ ਸਾਹਿਤ ਦੀ ਮੂਲ ਵੰਡ ਗਦ ਅਤੇ ਪਦ ਹੀ ਕੀਤੀ । ਉਸ ਨੇ ਚੰਪੂ ਸਾਹਿਤ ਨੂੰ ਸਾਹਿਤ ਨਹੀਂ ਮੰਨਿਆ । ਇਹ ਗੱਲ ਵੱਖਰੀ ਹੈ ਕਿ ਉਸ ਨੇ ਸਾਹਿਤ ਦੇ ਇਨ੍ਹਾਂ ਦੋਹਾਂ ਰੂਪਾਂ ਦੇ ਅੱਗੋਂ ਪੰਜ ਪੰਜ ਹੋਰ ਉਪਭੇਦ ਬਣਾ ਦਿੱਤੇ । ਸਭ ਤੋਂ ਵੱਧ ਚਰਚਿਤ ਸੰਸਕ੍ਰਿਤ ਆਚਾਰੀਆ ਵਿਸ਼ਵਾਨਾਥ ਨੇ ਵੀ ਸਾਹਿਤ ਦੇ ਇਸ ਬੁਨਿਆਦੀ ਨੁਕਤੇ ਵਲ ਧਿਆਨ ਦਿੱਤਾ । ਉਸ ਨੇ ਆਪਣੀ ਪੁਸਤਕ 'ਸਾਹਿਤ ਦਰਪਣ' ਦੇ ਛੇਵੇਂ ਅਧਿਆਇ ਵਿਚ ਨਾਟਕ ਆਦਿ ਦਾ ਵਰਣਨ ਕਰਨ ਤੋਂ ਬਾਅਦ ਇਕ ਨਵਾਂ ਆਧਾਰ ਬਣਾਉਂਦੇ ਹੋਏ ਕਾਵਿ ਦੇ ਦ੍ਰਿਸ਼ ਅਤੇ ਸ੍ਰਵ ਦੇ ਭੇਦ ਮੰਨਣ ਦੀ ਤਜਵੀਜ਼ ਕੀਤੀ । ਉਸ ਨੇ ਸ੍ਰਵ ਕਾਵਿ ਦਾ ਵਿਸ਼ਲੇਸ਼ਣ ਵੀ ਬਰੀਕੀ ਨਾਲ ਕੀਤਾ । ਸ੍ਰਵ ਕਾਵਿ ਨੂੰ ਅੱਗੋਂ ਤਿੰਨ ਮੁੱਢ ਭਾਗਾਂ ਵਿਚ ਵੰਡਿਆ : ਗਦੰ, ਪਦ ਅਤੇ ਚੰਪੂ । ਇਹ ਵੰਡ ਲਗਭਗ ਦੰਡੀ ਵਾਲੀ ਹੀ ਸੀ ਜੋ ਉਸ ਨੇ ਢੇਰ ਚਿਰ ਪਹਿਲਾਂ ਸੱਤਵੀਂ ਸਦੀ ਵਿਚ ਕੀਤੀ ਸੀ । ਫ਼ਰਕ ਕੇਵਲ ਇਤਨਾ ਹੀ ਸੀ ਕਿ ਵਿਸ਼ਵਾਨਾਥ ਨੇ ਪਦ ਦੇ ਅੱਗੋਂ ਦੋ ਹੋਰ ਉਪਭੇਦ ਬਣਾ ਦਿੱਤੇ : ਮੁਕਤਕ ਅਤੇ ਪ੍ਰਬੰਧ । ਪਰ

ਮੋਟੇ ਤੌਰ ਤੇ ਉਸ ਨੇ ਸਾਹਿਤ ਦੇ ਤਿੰਨ ਵਰਗ : ਗਦ, ਪਦ ਅਤੇ ਚੰਪੂ ਹੀ ਨਿਸ਼ਚਿਤ ਕੀਤੇ ਹਨ। ਵਿਸ਼ਵਾਨਾਥ ਤੋਂ ਬਾਅਦ ਲਗਭਗ ਇਹ ਤਿੰਨੇ ਵਰਗ ਹੀ ਭਾਰਤੀ ਸਾਹਿਤ-ਸ਼ਾਸਤਰ ਵਿਚ ਪ੍ਰਵਾਨਿਤ ਰਹੇ ਹਨ। ਗਦ ਅਤੇ ਪਦ ਕਿਸੇ ਵਿਆਖਿਆ ਦੇ ਮੁਹਤਾਜ ਨਹੀਂ। ਇਥੇ ਹਲਕੀ ਜਹੀ ਵਿਚਾਰ ਸਾਹਿਤ ਦੇ ਚੰਪੂ ਰੂਪ ਉਪਰ ਕਰਨੀ ਉਚਿਤ ਹੈ।

ਚੰਪੂ ਸਾਹਿਤ ਵਿਚ ਗਦ ਅਤੇ ਪਦ ਦਾ ਸੰਮਿਲਤ ਰੂਪ ਵਿਚ ਪ੍ਰਯੋਗ ਕੀਤਾ ਜਾਂਦਾ ਰਿਹਾ ਹੈ। ਚੰਪੂ ਸਾਹਿਤ ਵਿਚ ਬਿਰਤਾਂਤ ਨੂੰ ਲੈਅਬੱਧ ਜਾਂ ਛੰਦਬੱਧ ਕਰ ਕੇ ਪੇਸ਼ ਕੀਤਾ ਜਾਂਦਾ ਹੈ। ਸਾਹਿਤ ਦਾ ਇਹ ਰੂਪ ਵੀ ਢੇਰ ਚਿਰ ਚੰਗੇ ਆਕ੍ਰਸ਼ਣ ਦਾ ਕਾਰਣ ਰਿਹਾ। ਸਾਹਿਤ ਇਤਿਹਾਸ ਦੀ ਦ੍ਰਿਸ਼ਟੀ ਤੋਂ ਚੰਪੂ ਸਾਹਿਤ ਇਕ ਵਰਗ ਜਾਂ ਵੰਨਗੀ ਦੇ ਤੌਰ ਤੇ ਸੱਤਵੀਂ ਸਦੀ ਵਿਚ ਹੀ ਆਰੰਭ ਹੋ ਗਿਆ ਸੀ, ਪਰ ਇਸ ਦੇ ਪ੍ਰਮਾਣਿਕ ਗ੍ਰੰਥ ਦਸਵੀਂ ਸਦੀ ਪੂਰਬ ਈਸਵੀ ਵਿਚ ਪ੍ਰਾਪਤ ਹੋਏ। ਉਦੋਂ ਇਹ ਵੰਨਗੀ ਦੱਖਣੀ ਭਾਰਤ ਵਿਚ ਖ਼ਾਸੀ ਪ੍ਰਸਿੱਧਤਾ ਨੂੰ ਪ੍ਰਾਪਤ ਹੋਈ।[2]

ਇਹ ਤਾਂ ਸੀ ਸ਼ਾਸਤਰੀ ਦ੍ਰਿਸ਼ਟੀ ਤੋਂ ਮੂਲ ਵਰਗ-ਵੰਡ। ਭਾਰਤੀ ਕਾਵਿ-ਸ਼ਾਸਤਰ ਦੀ ਦ੍ਰਿਸ਼ਟੀ ਤੋਂ ਕੀਤੀ ਸਾਹਿਤ-ਵਰਗ-ਵੰਡ ਦੇ ਸੰਕਲਪ ਤੋਂ ਗੁਰੂ ਨਾਨਕ ਦੇਵ ਜਾਣੂ ਸਨ, ਅਜਿਹੇ ਸੰਕੇਤ ਉਨ੍ਹਾਂ ਦੀ ਬਾਣੀ-ਰਚਨਾ ਵਿਚੋਂ ਹੀ ਉੱਭਰਦੇ ਹਨ। ਗੁਰੂ ਨਾਨਕ ਦੇਵ ਦ੍ਰਿਸ਼-ਕਾਵਿ ਵਲੋਂ ਉਦਾਸੀਨ ਹੀ ਰਹੇ। ਇਸ ਦਾ ਮੋਟਾ ਜਿਹਾ ਕਾਰਣ, ਗੁਰੂ ਨਾਨਕ ਬਾਣੀ ਦੀ ਮੁਖ ਥੀਮ ਜਾਂ ਵਸਤੂ-ਸਾਮਗ੍ਰੀ ਹੀ ਹੈ, ਜਿਸ ਦਾ ਕੇਂਦਰ-ਬਿੰਦੂ ਅਮੂਰਤ ਬ੍ਰਹਮ ਨਾਲ ਜੁੜੇ ਹੋਏ ਅਨੇਕਾਂ ਵੇਰਵਿਆਂ ਨਾਲ ਸੰਬੰਧਤ ਹੈ। ਅਮੂਰਤ ਸੰਕਲਪਾਂ ਦਾ ਵਿਸ਼ਲੇਸ਼ਣ ਮਨੁੱਖੀ ਪੱਧਰ ਉਪਰ ਕੀਤਾ ਜਾ ਸਕਦਾ ਹੈ, ਪ੍ਰਤੱਖਣ ਦੀ ਪੱਧਰ ਉਪਰ ਸਮੂਰਤੀਕਰਣ ਨਹੀਂ। ਗੁਰੂ ਨਾਨਕ ਦੇਵ ਨੇ ਸ੍ਰਵ ਕਾਵਿ ਦੇ ਦੋਹਾਂ ਰੂਪਾਂ ਵਿਚੋਂ ਆਪਣੀ ਥੀਮ ਲਈ ਜਿਸ ਕਾਵਿ-ਰੂੜ੍ਹੀ ਦੀ ਵਰਤੋਂ ਕੀਤੀ, ਉਹ ਹੈ : ਮੁਕਤਕ। ਗੁਰੂ ਨਾਨਕ ਦੇਵ ਬਾਣੀ ਵਿਚ ਪ੍ਰਬੰਧ ਕਾਵਿ ਵੀ ਆਪਣੇ ਪਰੰਪਰਿਕ ਰੂਪ ਵਿਚ ਪੇਸ਼ ਨਹੀਂ ਹੋਇਆ। ਇਸ ਦਾ ਮੁੱਖ ਕਾਰਣ ਵੀ ਗੁਰੂ ਨਾਨਕ ਦੇਵ ਦੀ ਥੀਮ ਹੀ ਜਾਪਦੀ ਹੈ। ਪਰ ਇਤਨਾ ਤਾਂ ਸਪੱਸ਼ਟ ਹੀ ਹੈ, ਗੁਰੂ ਨਾਨਕ ਪ੍ਰਬੰਧ-ਕਾਵਿ ਦੇ ਸੰਕਲਪ ਪ੍ਰਤੀ ਸੁਚੇਤ ਸਨ। ਇਸ ਦਾ ਮੋਟਾ ਜਿਹਾ ਪ੍ਰਮਾਣ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਵਾਰਾਂ ਵਿਚ ਇਕ ਖ਼ਾਸ ਤਰ੍ਹਾਂ ਦੇ ਪ੍ਰਬੰਧ ਨੂੰ ਰੂਪਮਾਨ ਕਰਦੀਆਂ ਹਨ। ਪਰ ਉਨ੍ਹਾਂ ਵਿਚ ਪਰੰਪਰਿਕ ਪ੍ਰਬੰਧ-ਕਾਵਿ ਦੇ ਦਰਸ਼ਨ ਨਹੀਂ ਹੁੰਦੇ। ਇਨ੍ਹਾਂ ਵਾਰਾਂ ਨੂੰ ਮੁਕਤਕ ਪ੍ਰਬੰਧ ਦੇ ਰੂਪ ਵਿਚ ਪ੍ਰਵਾਨ ਕੀਤਾ ਜਾ ਸਕਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਕੁਝ ਕੁ ਅਜੇਹੀਆਂ ਵਾਰਾਂ ਵੀ ਹਨ, ਜਿਨ੍ਹਾਂ ਵਿਚ ਇਤਿਹਾਸਕ ਅੰਸ਼ ਮੌਜੂਦ

ਹਨ । ਉਦਾਹਰਣ ਵਜੋਂ ਗੁਰੂ ਨਾਨਕ ਦੇਵ ਰਚਿਤ ਮਾਝ, ਆਸਾ ਤੇ ਮਲਾਰ ਦੀ ਵਾਰ, ਗੁਰੂ ਅਮਰਦਾਸ ਦੀ ਬਿਹਾਗੜਾ, ਵਡਹੰਸ ਤੇ ਸੂਹੀ ਦੀ ਵਾਰ, ਗੁਰੂ ਰਾਮਦਾਸ ਜੀ ਦੀ ਗਉੜੀ ਅਤੇ ਸੋਰਠ ਦੀ ਵਾਰ, ਗੁਰੂ ਅਰਜਨ ਦੇਵ ਜੀ ਦੀ ਗਉੜੀ ਅਤੇ ਗੂਜਰੀ ਦੀ ਵਾਰ ਦੇ ਨਾਮ ਵੀ ਲਏ ਜਾ ਸਕਦੇ ਹਨ । ਇਨ੍ਹਾਂ ਤੋਂ ਛੁੱਟ ਇਕ ਹੋਰ ਵਾਰ ਵੀ ਅਜੇਹੀ ਹੈ ਜਿਸ ਵਿਚ ਇਤਿਹਾਸਕ ਅੰਸ਼ ਮੌਜੂਦ ਹਨ । ਉਹ ਹੈ ਸਤਾ ਅਤੇ ਬਲਵੰਡ ਦੀ ਵਾਰ । ਪਰ ਇਹ ਵਾਰ ਵੀ ਗੁਰੂ-ਇਤਿਹਾਸ ਦੇ ਅੰਸ਼ਾਂ ਨੂੰ ਸੂਤ੍ਰ ਰੂਪ ਵਿਚ ਪੇਸ਼ ਕਰਦੀ ਹੈ, ਕਿਸੇ ਕ੍ਰਮ ਵਿਚ ਬੰਨ੍ਹ ਕੇ ਨਹੀਂ । ਹਰ ਪਉੜੀ ਸੁਤੰਤਰ ਹੈ ਤੇ ਆਪਣੀ ਹੀ ਥੀਮ ਦੀ ਧਾਰਣੀ ਹੈ । ਇਸੇ ਕਰ ਕੇ ਇਨ੍ਹਾਂ ਵਾਰਾਂ ਨੂੰ ਮੁਕਤਕ ਪ੍ਰਬੰਧ ਦਾ ਨਾਮ ਦੇਣਾ ਠੀਕ ਲਗਦਾ ਹੈ । ਇਹੀ ਧਾਰਨਾ ਸਾਡੇ ਮਤ ਦੀ ਪੁਸ਼ਟੀ ਕਰਦੀ ਹੈ ਕਿ ਗੁਰੂ ਨਾਨਕ ਸਾਹਿਬ ਪ੍ਰਬੰਧ-ਕਾਵਿ ਦੀਆਂ ਰੂੜ੍ਹੀਆਂ ਪ੍ਰਤੀ ਸੁਚੇਤ ਸਨ । ਇਹ ਗੱਲ ਵੱਖਰੀ ਹੈ, ਆਪਣੀ ਥੀਮ ਕਾਰਣ ਉਨ੍ਹਾਂ ਨੇ ਇਸ ਰੂੜ੍ਹੀ ਦੀ ਵਰਤੋਂ ਤਾਂ ਕੀਤੀ ਹੈ ਪਰ ਲੋੜ ਅਨੁਸਾਰ ਤਬਦੀਲੀ ਕਰ ਕੇ ਹੀ ।

ਗੁਰੂ ਨਾਨਕ ਦੇਵ ਨੇ ਜਿਥੇ ਸਾਹਿਤਕ ਰੂੜ੍ਹੀਆਂ ਵਲ ਧਿਆਨ ਦਿੱਤਾ ਹੈ ਉਥੇ ਲੋਕ ਰੂੜ੍ਹੀਆਂ ਨੂੰ ਵੀ ਅੱਖੋਂ ਓਹਲੇ ਨਹੀਂ ਕੀਤਾ । ਲਗਦਾ ਹੈ, ਗੁਰੂ ਨਾਨਕ ਦੇਵ ਚੰਪੂ ਸਾਹਿਤ ਦੇ ਸੰਚਾਰੀ ਪ੍ਰਭਾਵ ਤੋਂ ਅਗਿਆਤ ਨਹੀਂ ਸਨ । ਕੋਈ ਵੀ ਕਵੀ ਜਾਂ ਬਾਣੀਕਾਰ ਲੋਕਯਾਨਿਕ ਰੂਪਾਂ ਨੂੰ ਰਚਨਾ ਮਾਧਿਅਮ ਕਿਉਂ ਬਣਾਉਂਦਾ ਹੈ ? ਇਸ ਦੀ ਚਰਚਾ ਅੱਗੇ ਚਲ ਕੇ ਕੀਤੀ ਜਾਏਗੀ । ਹਾਲ ਦੀ ਘੜੀ ਏਨਾ ਕੁ ਮੰਨ ਲੈਣਾ ਹੀ ਉਚਿਤ ਹੈ ਕਿ ਗੁਰੂ ਨਾਨਕ ਦੇਵ ਨੇ ਕਾਵਿ-ਸ਼ਾਸਤਰੀ ਦ੍ਰਿਸ਼ਟੀ ਤੋਂ ਸ੍ਵ ਕਾਵਿ ਵਿਚੋਂ ਮੁਤਕਤ ਅਤੇ ਚੰਪੂ ਸਾਹਿਤ ਦੇ ਅਧੀਨ ਆਉਣ ਵਾਲੇ ਲੋਕਯਾਨਿਕ ਰੂਪਾਂ ਨੂੰ ਗੁਰਮਤਿ ਸਾਹਿਤ ਦੇ ਸੰਚਾਰ-ਮਾਧਿਅਮ ਦਾ ਅੰਗ-ਵਿਧਾਨ ਕੀਤਾ ਹੈ । ਗੁਰੂ ਨਾਨਕ ਦੇਵ ਦੇ ਰਾਹ ਤੇ ਚਲਦੇ ਹੋਏ ਆਉਣ ਵਾਲੇ ਗੁਰੂ ਸਾਹਿਬਾਨ ਨੇ ਇਨ੍ਹਾਂ ਦੋਹਾਂ ਭੇਦਾਂ ਦੀ ਵਰਤੋਂ ਸੰਘਣੀ ਮਾਤਰਾ ਵਿਚ ਕੀਤੀ ਹੈ । ਗੁਰੂ ਨਾਨਕ ਦੇਵ ਤੋਂ ਲੈ ਕੇ ਗੁਰੂ ਤੇਗ ਬਹਾਦਰ ਜੀ ਤਕ ਇਹੀ ਰਚਨਾ-ਰੂੜ੍ਹੀਆਂ ਸੰਚਾਰ-ਮਾਧਿਅਮ ਰਹੀਆਂ ਹਨ ਤੇ ਭਾਵੀ ਗੁਰੂ ਸਾਹਿਬਾਨ ਨੇ ਲੋੜ ਅਨੁਸਾਰ ਇਨ੍ਹਾਂ ਵਿਚ ਤਬਦੀਲੀ ਵੀ ਕੀਤੀ ਹੈ ।

## ਲੋਕ ਕਾਵਿ ਰੂਪ ਤੇ ਗੁਰ-ਦ੍ਰਿਸ਼ਟੀ

ਪਹਿਲੇ ਸੰਕੇਤ ਕੀਤਾ ਜਾ ਚੁੱਕਾ ਹੈ ਗੁਰਮਤਿ ਸਕੂਲ ਦੇ ਕਾਵਿ-ਸ਼ਾਸਤਰੀ ਆਦਿ-ਗੁਰੂ ਹਨ । ਗੁਰੂ ਨਾਨਕ ਦੇਵ ਨੇ ਮੁਕਤਕ ਕਾਵਿ-ਰੂੜ੍ਹੀ ਦੀ ਵਰਤੋਂ ਉਸ ਦੇ ਪਰੰਪਰਿਕ ਅਰਥਾਂ ਵਿਚ ਕੀਤੀ ਹੈ ਤੇ ਲੋੜ ਅਨੁਸਾਰ ਪਦਾ ਸੰਕੇਤਾਂ ਦੀ ਵਰਤੋਂ

ਵੀ ਕੀਤੀ ਹੈ । ਗੁਰੂ ਗ੍ਰੰਥ ਸਾਹਿਬ ਵਿਚ ਰਾਗ-ਵਿਸ਼ੇਸ਼ ਦੇ ਅਧੀਨ ਇਕ ਪਦਾ, ਦੁਪਦਾ, ਤਿਪਦਾ, ਚਉਪਦਾ, ਪੰਚਪਦਾ ਆਦਿ ਰੂਪ ਵਿਚ ਸਿਰਲੇਖਾਂ ਦੀ ਵਰਤੋਂ ਇਸ ਤੱਥ ਦੀ ਪੁਸ਼ਟੀ ਕਰਦਾ ਹੈ ।

ਦੂਜੇ ਪਾਸੇ, ਲੋਕਯਾਨਿਕ ਕਾਵਿ-ਰੂਪਾਂ ਦੀ ਵਰਤੋਂ ਵਿਸ਼ੇਸ਼ ਰੂਪ ਵਜੋਂ ਕੀਤੀ ਹੈ ਪਰ ਥੀਮ ਪੱਖੋਂ ਇਨ੍ਹਾਂ ਦੀ ਆਪਣੀ ਹੀ ਹੋਂਦ-ਵਿਧੀ ਹੈ ।

## ਲੋਕ ਕਾਵਿ-ਰੂਪਾਂ ਦੇ ਨਾਮ-ਵਿਸ਼ੇਸ਼ ਦੀ ਵਰਤੋਂ

ਹੁਣ ਇਕ ਬੁਨਿਆਦੀ ਨੁਕਤਾ ਸਨਮੁਖ ਹੁੰਦਾ ਹੈ । ਗੁਰੂ ਨਾਨਕ ਦੇਵ ਨੂੰ ਲੋਕ ਕਾਵਿ-ਰੂਪ ਦੇ ਨਾਮ-ਵਿਸ਼ੇਸ਼ ਦੀ ਵਰਤੋਂ ਕਿਉਂ ਕਰਨੀ ਪਈ ? ਕੀ ਨਾਮ-ਵਿਸ਼ੇਸ਼ ਦੀ ਵਰਤੋਂ ਰਾਹੀਂ ਉਹ ਪਾਠਕ-ਵਰਗ ਦਾ ਧਿਆਨ ਆਪਣੇ ਵਲ ਖਿੱਚਣਾ ਚਾਹੁੰਦੇ ਸਨ ? ਜਾਂ ਇਸ ਜੁਗਤ ਰਾਹੀਂ ਬਾਣੀ ਵਿਚ ਗਹਿਰਾਈ ਭਰਨਾ ਚਾਹੁੰਦੇ ਸਨ ? ਜਾਂ ਫਿਰ ਇਸ ਨਾਲ ਲੋਕ ਮਾਨਸ ਦੀ ਪੇਸ਼ਕਾਰੀ ਕਰਨਾ ਚਾਹੁੰਦੇ ਸਨ ?

ਅਸਲ ਵਿਚ ਸਾਹਿਤ ਸੰਰਚਨਾ ਅਤਿ ਪੇਚੀਦਾ ਸੰਜੁਗਤ ਵਸਤੂ ਹੈ । ਅਨੇਕ ਪਰਤਾਂ ਦੀ ਧਾਰਣੀ ਹੋਣ ਕਰ ਕੇ ਭਾਵਾਂ, ਵਿਚਾਰਾਂ ਅਤੇ ਵੰਨ-ਸੁਵੰਨ ਕਾਵਿ-ਜੁਗਤਾਂ ਦੀ ਅਨਿੱਖੜ ਏਕਤਾ ਨੂੰ ਰੂਪਮਾਨ ਕਰਨਾ ਇਸ ਦਾ ਸਹਿਜ ਧਰਮ ਹੈ । ਸਾਹਿਤ-ਸੰਰਚਨਾ ਥੀਮ ਅਤੇ ਕਲਾ-ਜੁਗਤਾਂ ਦੇ ਏਕੀਕਰਣ ਵਿਚੋਂ ਹੀ ਸਾਕਾਰ ਹੁੰਦੀ ਹੈ । ਪਰ ਇਹ ਧਿਆਨ ਰਹੇ, ਸੰਚਾਰ-ਪ੍ਰਭਾਵ ਰਚਨਾ ਵਿਚ ਸਮਾਇਆ ਹੋਣ ਦੇ ਬਾਵਜੂਦ ਵੀ ਰਚਨਹਾਰ ਦੀ ਵਿਸ਼ੇਸ਼ ਸੁਰਤਿ ਦੀ ਮੰਗ ਕਰਦਾ ਹੈ । ਮਧਕਾਲੀ ਕਾਵਿ ਸ੍ਰੋਤਾ ਮੁਖ ਹੈ । ਸ਼ਾਇਦ ਇਹੀ ਕਾਰਣ ਹੈ, ਕੁਝ ਕਾਵਿ-ਰੂਪ ਆਪਣੀ ਸ਼ੈਲੀ ਕਾਰਣ ਲੋਕਾਂ ਵਿਚ ਹਰਮਨ-ਪਿਆਰੇ ਹੋ ਗਏ । ਇੰਜ ਮਾਲੂਮ ਹੁੰਦਾ ਹੈ, ਲੋਕ ਕਾਵਿ-ਰੂਪਾਂ ਦੇ ਨਾਮ-ਵਿਸ਼ੇਸ਼ ਰਾਹੀਂ ਓਪਰੀ ਨਜ਼ਰੇ ਸਾਧਾਰਣ ਜਨਤਾ ਦਾ ਧਿਆਨ ਆਪਣੇ ਵਲ ਖਿੱਚਿਆ ਜਾਏ ਪਰ ਜਦੋਂ ਸ੍ਰੋਤੇ ਰੁਚਿਤ ਹੋ ਜਾਣ ਤਾਂ ਉਨ੍ਹਾਂ ਨੂੰ ਆਪਣੀ ਗੱਲ ਸੁਣਾਈ ਜਾਵੇ । ਇਸੇ ਕਰ ਕੇ ਹੀ, ਗੁਰਮਤਿ ਸਾਹਿਤ ਵਿਚ ਕਾਵਿ-ਰੂਪ ਵਿਸ਼ੇਸ਼ ਦੇ ਨਾਮ ਦੀ ਵਰਤੋਂ ਕੀਤੀ ਗਈ ਹੈ ਜਿਸ ਦਾ ਨਤੀਜਾ ਇਹ ਹੋਇਆ ਹੈ, ਭਾਰਤੀ ਕਾਵਿ-ਸ਼ਾਸਤਰ ਅਨੁਸਾਰ ਰੂਪ-ਵਿਸ਼ੇਸ਼ ਦਾ ਨਾਮ ਤਾਂ ਗੁਰਮਤਿ ਸਾਹਿਤ ਵਿਚ ਮੌਜੂਦ ਹੈ ਪਰ ਰੂਪ-ਵਿਸ਼ੇਸ਼ ਦੇ ਅੰਤਰਗਤ ਵਰਤੀਆਂ ਗਈਆਂ ਰਚਨਾ-ਰੂੜ੍ਹੀਆਂ ਦੀ ਨੁਹਾਰ ਨਿਰੋਲ ਆਪਣੀ ਹੀ ਹੈ । ਅਜੇਹੀ ਸਥਿਤੀ ਵਿਚ ਗੁਰਮਤਿ ਸਾਹਿਤ ਵਿਚਲ਼ੇ ਕਾਵਿ-ਰੂਪਾਂ ਦੀ ਹੋਂਦ-ਵਿਧੀ ਸੰਦੇਹਜਨਕ ਬਣ ਜਾਂਦੀ ਹੈ । ਇਸ ਦਾ ਇਕੋ ਇਕ ਕਾਰਣ ਪ੍ਰਚੱਲਿਤ ਰਵਾਇਤੀ ਰੂਪ ਤੇ ਗੁਰਮਤਿ ਸਾਹਿਤ ਵਿਚ ਪੇਸ਼ ਹੋਏ ਕਾਵਿ-ਰੂਪਾਂ ਦੀ

ਇਕਪਾਸੜ ਸਾਂਝ ਹੀ ਹੈ ਜੋ ਕੇਵਲ ਨਾਮ-ਵਿਸ਼ੇਸ਼ ਦੀ ਵਰਤੋਂ ਦੁਆਰਾ ਸਾਹਮਣੇ ਆਉਂਦੀ ਹੈ । ਜ਼ਾਹਿਰ ਹੈ, ਗੁਰਮਤਿ ਸਾਹਿਤ ਵਿਚ ਪੇਸ਼ ਹੋਏ ਸਾਰੇ ਲੋਕ ਕਾਵਿ-ਰੂਪ ਆਪਣੀ ਹੀ ਰਚਨਾ-ਰੂੜ੍ਹੀ ਦੇ ਧਾਰਣੀ ਹਨ । ਉਦਾਹਰਣ ਵਜੋਂ ਪਹਿਰੇ, ਥਿਤੀ, ਛੰਤ, ਬਾਰਾਂਮਾਹ ਆਦਿ ਦਾ ਨਾਮ ਲਿਆ ਜਾ ਸਕਦਾ ਹੈ । ਇਸ ਸੰਦਰਭ ਵਿਚ ਗੁਰੂ ਨਾਨਕ ਦੇਵ ਸਿਰਜਿਤ ਸਾਹਿਤ ਦਾ ਕੇਂਦਰ-ਬਿੰਦੂ ਬ੍ਰਹਮ ਹੋਣ ਕਰ ਕੇ ਅਨੇਕਮੁਖੀ ਸ਼ੈਲੀ ਪ੍ਰਯੋਗਾਂ ਵਿਚ ਵੀ ਅਧਿਆਤਮਿਕਤਾ ਨੂੰ ਹੀ ਕੇਂਦਰੀ ਸਥਾਨ ਪ੍ਰਾਪਤ ਹੈ । ਗੁਰੂ ਨਾਨਕ ਸਾਹਿਬ ਪਦੇ ਰਚਣ ਜਾਂ ਸੋਲਹੇ, ਵਾਰ ਜਾਂ ਬਾਰਾਂਮਾਹ, ਪ੍ਰਾਥਮਿਕਤਾ ਆਧਿਆਤਮਿਕਤਾ ਨੂੰ ਹੀ ਮਿਲੇਗੀ । ਰਚਨਾ-ਵਿਸ਼ੇਸ਼ ਵਿਚ ਸਾਹਿਤਿਕਤਾ ਜਾਂ ਸਮਾਜਿਕਤਾ ਦੁਜੈਲੀ ਵਸਤ ਹੈ । ਗੁਰਮਤਿ ਸਾਹਿਤ ਦੇ ਇਸ ਸਰਬ ਸ਼ਰੋਮਣੀ ਗੁਣ-ਲੱਛਣ ਨੂੰ ਸਹਿਜੇ ਹੀ ਸਰਬ ਸਵੀਕ੍ਰਿਤੀ ਵੀ ਪ੍ਰਾਪਤ ਹੈ ।

## ਲੋਕ ਕਾਵਿ-ਸ਼ੈਲੀਆਂ ਦਾ ਰੂਪ-ਵਿਧਾਨ

ਹਰ ਸੰਸਕ੍ਰਿਤੀ ਨੂੰ ਜਾਨਣ ਦਾ ਪ੍ਰਮਾਣਿਕ ਸੋਮਾ ਉਸ ਦਾ ਲੋਕਯਾਨ ਹੁੰਦਾ ਹੈ । ਇਸ ਰਾਹੀਂ ਸੰਸਕ੍ਰਿਤੀ ਵਿਸ਼ੇਸ਼ ਦੇ ਚਰਿੱਤਰ ਸੰਬੰਧੀ ਮਹੱਤਵਪੂਰਣ ਸਿੱਟੇ ਪ੍ਰਾਪਤ ਕੀਤੇ ਜਾ ਸਕਦੇ ਹਨ । ਸੰਸਕ੍ਰਿਤ ਦਾ ਸੰਬੰਧ ਸੰਸਕਾਰ ਨਾਲ ਹੈ । ਉਂਝ ਤਾਂ ਸੰਸਕਾਰ ਅਨੇਕ ਪ੍ਰਕਾਰੀ ਹਨ ਪਰ ਮੋਟੇ ਤੌਰ 'ਤੇ ਇਸ ਦੀ ਹੋਂਦ-ਵਿਧੀ ਨੂੰ ਦੋ ਭਾਗਾਂ ਵਿਚ ਵੰਡ ਕੇ ਵਿਚਾਰਿਆ ਜਾ ਸਕਦਾ ਹੈ ।

ਪਹਿਲੇ, ਉਹ ਸੰਸਕਾਰ ਹਨ ਜੋ ਵਿਧੀ-ਵਿਸ਼ੇਸ਼ ਨਾਲ ਸੰਸਕਾਰਿਤ ਕੀਤੇ ਜਾਂਦੇ ਹਨ ਜੇਹਾ ਕਿ ਜੰਮਣ-ਮਰਨ ਦੇ ਸੰਸਕਾਰ ਆਦਿ । ਦੂਜਾ, ਉਹ ਸੰਸਕਾਰ ਜੋ ਮਨੁੱਖ ਸੁੱਤੇ-ਸਿਧ ਆਪਣੇ ਪਰਿਵਾਰ, ਆਪਣੇ ਬਜ਼ੁਰਗਾਂ ਅਤੇ ਆਪਣੇ ਆਲੇ-ਦੁਆਲੇ ਤੋਂ ਗ੍ਰਹਿਣ ਕਰਦਾ ਹੈ ।

ਇਨ੍ਹਾਂ ਦੋਹਾਂ ਵਿਚ ਬਹੁਤ ਫ਼ਰਕ ਹੁੰਦਾ ਹੈ । ਪਹਿਲੀ ਤਰ੍ਹਾਂ ਦੇ ਸੰਸਕਾਰ ਸੰਭਾਵਨਾ ਗਰਭਿਤ (ਰੀਮਕ) ਹੁੰਦੇ ਹਨ । ਕਰਮ-ਕਾਂਡ ਨਾਲ ਸੰਬੰਧਿਤ ਹੋਣ ਕਰ ਕੇ ਇਹ ਉਪਰਲੀ ਸਤਹ ਤਕ ਹੀ ਸੀਮਤ ਹੋ ਸਕਦੇ ਹਨ ਤੇ ਵਿਅਕਤੀਮਨ ਉਪਰ ਆਪਣੀ ਅਮਿਟ ਛਾਪ ਵੀ ਲਾ ਸਕਦੇ ਹਨ । ਦੂਜੇ, ਸੰਸਕਾਰ ਉਹ ਹਨ ਜੋ ਵਿਧੀ-ਵਿਸ਼ੇਸ਼ ਤੋਂ ਮੁਕਤ ਹਨ । ਮਨੁੱਖ ਇਨ੍ਹਾਂ ਨੂੰ ਸਹਿਜ ਰੂਪ ਵਿਚ ਨਿਰੰਤਰ ਗ੍ਰਹਿਣ ਕਰਦਾ ਰਹਿੰਦਾ ਹੈ ਤੇ ਇਹ ਗ੍ਰਹਿਣ ਪ੍ਰਕ੍ਰਿਆ ਰਾਹੀਂ ਹੌਲੀ ਹੌਲੀ ਮਨੁੱਖ ਮਨ ਦੇ ਧੁਰ ਡੂੰਘਾਣ ਵਿਚ ਲਹਿੰਦੇ ਜਾਂਦੇ ਹਨ । ਇਹੀ ਉਹ ਸੰਸਕਾਰ ਤੱਤ ਹਨ ਜੋ ਸਾਡੇ ਆਚਾਰ ਦੀ ਭੂਮੀ ਬਣ ਕੇ ਸਾਡੀ ਸੰਸਕ੍ਰਿਤੀ ਦਾ ਨਿਰਮਾਣ ਕਰਦੇ ਹਨ । ਮਨੁੱਖ ਦੇ ਵਿਕਾਸ ਦਾ ਵਾਸਤਵਿਕ ਰੂਪ ਹੈ ਹੀ ਸੰਸਕਾਰ । ਇਹ

ਸੰਸਕਾਰ ਨਿਰੰਤਰ ਵਿਕਾਸ ਦੇ ਰਾਹ ਪਏ ਰਹਿੰਦੇ ਹਨ ਤੇ ਦਰਿਆ ਦੇ ਵਹਿਣ ਵਾਂਗ ਹੌਲੀ ਹੌਲੀ ਆਪਣਾ ਰਾਹ ਬਦਲਾਉਂਦੇ ਵੀ ਰਹਿੰਦੇ ਹਨ ਪਰ ਆਪਣੇ ਅਸਲੇ ਨਾਲੋਂ ਟੁੱਟਦੇ ਹੋਏ ਨਹੀਂ ।

ਧਰਮ-ਸੰਸਾਰ ਦੇ ਪੈਰ ਹਮੇਸ਼ਾ 'ਲੋਕ' ਹੁੰਦੇ ਹਨ। ਇਹ ਲੋਕ-ਮੁਖ ਹੋਣ ਕਰ ਕੇ ਨਾਂ ਲੋਕ-ਸੰਸਕ੍ਰਿਤੀ ਨੂੰ ਤਿਆਗਦਾ ਹੈ ਤੇ ਨਾ ਹੀ ਲੋਕ-ਬੋਲੀ ਨੂੰ । ਧਰਮ ਦੀ ਬਿਰਤੀ ਲੋਕ ਕਲਿਆਣ ਵਾਲੀ ਹੁੰਦੀ ਹੈ। ਇਹੀ ਕਾਰਣ ਹੈ, ਧਰਮ-ਕਾਵਿ ਦੀ ਦ੍ਰਿਸ਼ਟੀ ਪਾਰਗਾਮੀ ਹੁੰਦੀ ਹੈ । ਇਸ ਲੋਕ-ਪਰਲੋਕ ਸੂਝ ਦਾ ਮੂਲ ਮਾਧਿਅਮ ਸੰਸਕਾਰਾਤਮਕ ਗਿਆਨ ਹੀ ਹੈ। ਸ਼ਾਇਦ ਇਹੀ ਕਾਰਣ ਹੈ, ਗੁਰੂ ਗ੍ਰੰਥ ਸਾਹਿਬ ਵਿਚ ਜੋ ਸਰਬ ਪ੍ਰਥਮ ਸੰਸਕਾਰ ਪੇਸ਼ ਹੋਇਆ ਹੈ, ਉਹ ਹੈ 'ਸੋਹਿਲਾ' ਜਿਸ ਦਾ ਸੰਬੰਧ ਜਨਮ-ਸੰਸਕਾਰਾਂ ਨਾਲ ਜੋੜਿਆ ਗਿਆ ਹੈ । ਇਸੇ ਨੂੰ ਲੋਕ-ਸੰਸਕ੍ਰਿਤੀ ਵਿਚ 'ਸੋਹਰ' ਦੇ ਗੀਤਾਂ ਨਾਲ ਜਾਣਿਆ ਜਾਂਦਾ ਹੈ ।

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸੰਸਕਾਰੀ-ਰੂਪਾਂ (forms) ਦੀ ਪ੍ਰਕ੍ਰਿਤੀ ਆਪਣੀ ਹੀ ਹੈ। ਇਹ ਸੰਦਰਭ ਵਿਸ਼ੇਸ਼ ਨੂੰ ਪੇਸ਼ ਕਰਨ ਤੋਂ ਬਾਅਦ ਸਿਧਾਂਤਮੁਖ ਹੋ ਕੇ ਦਰਸ਼ਨ ਦਾ ਹੀ ਰੂਪ ਹੋ ਜਾਂਦੇ ਹਨ। ਕਮਾਲ ਗੱਲ ਤਾਂ ਇਹ ਹੈ, ਗੁਰੂ ਗ੍ਰੰਥ ਸਾਹਿਬ ਵਿਚ ਪੇਸ਼ ਹੋਏ ਲੋਕ-ਰਚਨਾ ਰੂਪਾਂ ਵਿਚੋਂ ਪ੍ਰਤੀਬਿੰਬਤ ਸੰਦਰਭ ਦਾ ਮੁਹਾਂਦਰਾ ਲੋਕ-ਜੀਵਨ ਵਰਗਾ ਹੀ ਹੁੰਦਾ ਹੈ ਤੇ ਇਸ ਦੀ ਸ਼ਬਦ-ਬੁਣਤੀ ਲੋਕ-ਖੇਤਰ ਨਾਲ ਸੰਬੰਧਿਤ ਹੁੰਦੀ ਹੈ । ਕੁਲ ਮਿਲਾ ਕੇ, ਲੋਕ-ਰਚਨਾ-ਰੂਪ ਵਾਸਤਵਿਕਤਾ ਦਾ ਝਾਉਲਾ ਪਾਉਣ ਵਾਲੇ ਮੋਟਿਫਾਂ ਦੀ ਵਰਤੋਂ ਤਾਂ ਕਰਦੇ ਹਨ ਪਰ ਅਸਲ ਵਿਚ ਇਹ ਵਾਸਤਵਿਕਤਾ ਦਾ ਭਰਮ ਉਪਜਾਉਣ ਹਿਤ ਹੀ ਵਰਤੇ ਜਾਂਦੇ ਹਨ। ਸੋ ਆਦਿ ਗ੍ਰੰਥ ਦੇ ਲੋਕ-ਰੂਪਾਂ ਵਿਚ ਵਾਸਤਵਿਕਤਾ ਪ੍ਰੇਰਕ ਤੱਤ ਦਾ ਕੰਮ ਕਰਦੀ ਹੈ। ਇਸ ਦਾ ਇਕ ਹੋਰ ਲਾਭ ਵੀ ਹੁੰਦਾ ਹੈ। ਬਾਣੀ-ਸੰਸਾਰ ਵਿਚ ਲੋਕ-ਸ਼ਬਦ-ਖੇਤਰੀ ਚੋਣ ਰਾਹੀਂ ਇਕ ਪਾਸੇ ਵਾਸਤਵਿਕਤਾ ਦਾ ਭਰਮ ਪੈਦਾ ਹੁੰਦਾ ਹੈ ਤੇ ਦੂਜੇ ਪਾਸੇ ਧਰਮ-ਕੋਡ ਉਦੈ ਹੁੰਦੇ ਹਨ। ਜਦੋਂ ਦਰਸ਼ਨ ਨੂੰ ਦਰਸ਼ਨ ਦੇ ਕੋਡ ਵਿਚ ਸਮਝਾਉਣ ਦੀ ਲੋੜ ਸਾਹਮਣੇ ਆਉਂਦੀ ਹੈ ਤਾਂ ਜਪੁਜੀ, ਸਿਧ ਗੋਸ਼ਟਿ ਤੇ ਦੱਖਣੀ ਓਅੰਕਾਰ ਵਰਗੀਆਂ ਰਚਨਾਵਾਂ ਹੋਂਦ ਵਿਚ ਆਉਂਦੀਆਂ ਹਨ। ਉਦੋਂ ਦਾਰਸ਼ਨਿਕ ਦਾਰਸ਼ਨਿਕ-ਕੋਡ ਵਿਚ ਸੰਬਾਦ ਕਰਦਾ ਹੈ । ਪਰ ਜਦੋਂ ਉਸੇ ਦਰਸ਼ਨ ਦਾ ਮੂੰਹ ਲੋਕਸਮੂਹ ਵਲ ਮੁੜ ਜਾਂਦਾ ਹੈ ਤਾਂ 'ਆਰਤੀ' ਜੇਹੇ ਰਚਨਾ-ਰੂਪ ਉਦੈ ਹੁੰਦੇ ਹਨ । ਉਦੋਂ ਸ਼ਬਦ-ਬੁਣਤੀ ਵਾਤਾਵਰਣਕ ਹੁੰਦੀ ਹੈ ਤੇ ਚਿਹਨਿਤ ਹੋਂਦ ਕਿਸੇ ਦੂਸਰੇ ਸੰਸਾਰ ਨਾਲ ਸੰਬੰਧਿਤ ਹੁੰਦੀ ਹੈ। ਇਹੀ ਲੋਕ ਤੋਂ ਪਰਲੋਕ ਵਲ ਦੀ ਯਾਤਰਾ ਹੈ ।

ਧਰਮ-ਸੰਸਾਰ ਵਿਚ ਅਸਲ ਗਿਰਾਵਟ ਉਦੋਂ ਆਉਂਦੀ ਹੈ ਜਦੋਂ ਉਹ

ਆਪਣੇ ਮੂਲ ਤੱਤ ਨੂੰ ਅਣਗੌਲਿਆ ਕਰ ਕੇ ਕਰਮ-ਕਾਂਡ ਨੂੰ ਹੀ ਪ੍ਰਭੂ-ਪ੍ਰਾਪਤੀ ਦਾ ਸਾਧਨ ਮੰਨ ਲੈਂਦਾ ਹੈ । ਗੁਰੂ ਗ੍ਰੰਥ ਸਾਹਿਬ ਵਿਚ ਲੋਕ ਤੱਤ ਦੋ ਵਿਧੀਆਂ ਰਾਹੀਂ ਪੇਸ਼ ਹੋਇਆ ਹੈ । ਪਹਿਲੀ ਵਿਧੀ ਦਾ ਸੰਬੰਧ ਉਨ੍ਹਾਂ ਰਚਨਾ-ਰੂਪਾਂ ਨਾਲ ਹੈ ਜੋ ਵਿਧੀ-ਵਿਸ਼ੇਸ਼ ਨਾਲ ਜੁੜੇ ਹੋਏ ਹਨ ਜੇਹਾ ਕਿ ਸੋਹਿਲਾ, ਆਰਤੀ, ਘੋੜੀਆਂ ਅਤੇ ਅਲਾਹੁਣੀਆਂ ਆਦਿ । ਇਹ ਰਚਨਾ-ਰੂਪ ਵਿਧੀਵਤ ਸੰਸਕਾਰਿਤ ਰੂਪ ਵਿਚ ਲੋਕ ਤੱਤਾਂ ਨੂੰ ਸੰਚਾਰਿਤ ਕਰਦੇ ਹਨ । ਦੂਜੀ ਵਿਧੀ ਦਾ ਸੰਬੰਧ ਗੁਰਬਾਣੀ ਦੀ ਆਮ ਸਾਧਾਰਣ ਸ਼ਬਦ-ਬੁਣਤਰ ਨਾਲ ਹੈ । ਇਹ ਰਚਨਾਵਾਂ ਵਾਰਾਂ ਵੀ ਹੋ ਸਕਦੀਆਂ ਹਨ, ਕੋਈ ਅਨੁਸ਼ਠਾਨਿਕ ਰਚਨਾ-ਰੂਪ ਵੀ ਤੇ ਗੀਤਕ ਰਚਨਾ-ਰੂਪ ਵੀ । ਜੇਹਾ ਕਿ ਬਾਰਾਂਮਾਹ । ਅਜੇਹੇ ਲੋਕ-ਤੱਤਾਂ ਦਾ ਉਦੋਂ ਤਤਕਾਲੀਨ ਜੀਵਨ-ਵਿਧੀ ਵਿਚ ਮਹੱਤਵਪੂਰਣ ਸਥਾਨ ਸੀ । ਇਹ ਲੋਕ ਜੀਵਨ-ਜਾਚ ਦਾ ਅੰਗ ਬਣ ਚੁੱਕੇ ਸਨ ਪਰ ਇਨ੍ਹਾਂ ਦਾ ਆਪਣਾ ਵਿਧੀਵਤ ਰੂਪ ਕੋਈ ਨਹੀਂ ਸੀ । ਇਹ ਲੋਕ-ਮਨ ਵਿਚ ਲੋਕ-ਵਿਸ਼ਵਾਸ ਬਣ ਕੇ ਜਿਉਂ ਰਹੇ ਸਨ । ਇਸ ਤੱਥ ਨੂੰ ਆਸਾ ਦੀ ਵਾਰ ਦੇ ਉਦਾਹਰਣ ਦੇ ਰਾਹੀਂ ਸਮਝਿਆ ਜਾ ਸਕਦਾ ਹੈ । ਇਹ ਹਨ :

(ੳ) ਜਿਉ ਜੋਰੂ ਸਿਰ ਨਾਵਣੀ ਆਵੈ ਵਾਰੋ ਵਾਰ (2/17)
(ਅ) ਜੇਕਰ ਸੂਤਕ ਮੰਨੀਐ ਸਭ ਤੇ ਸੂਤਕ ਹੋਇ (1/18)
(ੲ) ਪਹਿਲਾ ਸੁਚਾ ਆਪ ਹੋਇ ਸੁਚੈ ਬੈਠਾ ਆਇ (1/9)
(ਸ) ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣ ਵਿਆਹੁ (2/19)

ਜ਼ਾਹਿਰ ਹੈ, ਤਤਕਾਲੀਨ ਲੋਕ-ਤੱਤਾਂ ਦੀ ਪੇਸ਼ਕਾਰੀ ਕਰਨ ਹਿਤ ਹੀ 'ਲੋਕ-ਰਚਨਾ-ਰੂਪਾਂ' ਦਾ ਰੂਪਾਂਤਰਣ ਗੁਰਬਾਣੀ ਸਾਹਿਤ ਵਿਚ ਹੋਇਆ ਹੈ । ਇਥੇ ਇਹ ਯਾਦ ਰਹੇ, ਗੁਰਬਾਣੀ ਸਾਹਿਤ ਵਿਚ ਜਿਥੇ ਇਕ ਪਾਸੇ, ਤਤਕਾਲੀਨ ਸੰਸਕਾਰ ਦੀ ਪੇਸ਼ਕਾਰੀ ਕਰਦਾ ਹੈ ਉਥੇ ਉਸੇ ਦਾ ਸੰਸ਼ੋਧਿਤ ਰੂਪ ਵੀ ਪੇਸ਼ ਕਰਦਾ ਹੈ । ਮਿਸਾਲ ਵਜੋਂ :

ਦਇਆ ਕਪਾਹ ਸੰਤੋਖ ਸੂਤ ਜਤੁ ਗੰਢੀ ਸਤੁ ਵਟੁ
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ
ਨਾ ਏਹੁ ਤੁਟੈ ਨਾ ਮਲੁ ਲਗੈ ਨਾ ਏਹੁ ਜਲੈ ਨ ਜਾਇ
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ

(ਆਸਾ ਦੀ ਵਾਰ, 1/15)

ਗੁਰੂ ਗ੍ਰੰਥ ਵਿਚ ਪੇਸ਼ ਹੋਏ ਰਚਨਾ-ਰੂਪਾਂ ਦੀ ਬਿਰਤੀ ਅਨੁਸ਼ਠਾਨਿਕ ਵੀ ਹੈ ਤੇ ਗੀਤਕ ਵੀ । ਦਰਅਸਲ, ਗੁਰੂ ਗ੍ਰੰਥ ਸਾਹਿਬ ਵਿਚ ਪੇਸ਼ ਹੋਏ ਰੂਪ ਆਪਣੀ ਪ੍ਰਕ੍ਰਿਤੀ ਵਿਚ ਭਾਵੇਂ ਅਨੁਸ਼ਠਾਨਿਕ ਹਨ ਜਾਂ ਗੀਤਕ ਦੋਵੇਂ ਇਕੋ ਹੀ ਉਦੇਸ਼ ਨਾਲ ਬੱਝੇ ਹੋਏ ਹਨ । ਇਨ੍ਹਾਂ ਦਾ ਉਦੇਸ਼ ਲੋਕ-ਜੀਵਨ ਵਿਚ ਵਿਆਪਤ

ਗਿਰਾਵਟ ਨੂੰ ਉਭਾਰਨਾ ਤੇ ਨਵੀਆਂ ਸਵੱਛ ਕਦਰਾਂ-ਕੀਮਤਾਂ ਦਾ ਸੁਝਾਉ ਦੇਣਾ ਹੀ ਹੈ । ਇਸ ਤਰ੍ਹਾਂ ਕਰਨ ਨਾਲ ਜਿਥੇ ਲੋਕ-ਸੰਸਕ੍ਰਿਤੀ ਦੇ ਵਿਆਪਕ ਵਤੀਰੇ ਸਾਹਮਣੇ ਆਉਂਦੇ ਹਨ ਉਥੇ ਕੀਤੇ ਗਏ ਸੰਸ਼ੋਧਨਾਂ ਦਾ ਆਪਣਾ ਵੱਖਰਾ ਮੁੱਲ ਮਹੱਤਵ ਵੀ ਉਜਾਗਰ ਹੋਇਆ ਹੈ । ਫਲਸਰੂਪ, ਇਕ ਪਾਸੇ, ਗੁਰਮਤਿ ਦਾ ਆਪਣਾ ਸਦਾਚਾਰਕ ਕੋਡ ਉਸਰਦਾ ਗਿਆ ਤੇ ਦੂਜੇ ਪਾਸੇ, ਲੋਕ-ਅਨੁਸ਼ਠਾਨਾਂ ਦਾ ਪੁਨਰ-ਮੁਲੰਕਣ ਵੀ ਹੁੰਦਾ ਗਿਆ ਹੈ ।

ਮਨੁੱਖੀ ਜੀਵਨ ਦੇ ਵਰਤ-ਵਿਹਾਰ ਵਿਚ ਲੋਕ ਮਨ ਦਾ ਅਚੇਤ ਅੰਕੁਸ਼ ਹੁੰਦਾ ਹੈ । ਲੋਕ ਮਨ ਮਨੁੱਖ ਦੀ ਜ਼ਿੰਦਗੀ ਵਿਚ ਨਿਰਾ ਅੰਕੁਸ ਹੀ ਨਹੀਂ ਸਗੋਂ ਲੋਕ-ਜੀਵਨ ਦੇ ਵਡੇਰੇ ਭਾਗ ਨੂੰ ਸੰਚਾਲਿਤ ਵੀ ਲੋਕ-ਮਨ ਹੀ ਕਰਦਾ ਹੈ । ਧਰਮ ਦਾ ਕ੍ਰਿਆਤਮਕ ਪੱਖ ਇਕ ਤਰ੍ਹਾਂ ਲੋਕ ਕਲਿਆਣ ਹੀ ਹੁੰਦਾ ਹੈ ਤੇ ਇਸੇ ਕਰ ਕੇ ਇਸ ਦੀ ਅਪੀਲ ਜਨ-ਸਾਧਾਰਣ ਲਈ ਹੁੰਦੀ ਹੈ । ਲੋਕ-ਮਨ ਦਾ ਸਹਿਜ ਤੇ ਸੰਸ਼ੋਧਿਤ ਰੂਪ ਤਾਂ ਪ੍ਰਤੀਬਿੰਬਤ ਹੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਲੋਕ-ਰਚਨਾ-ਰੂਪਾਂ ਰਾਹੀਂ ਹੋਇਆ ਹੈ ਤੇ ਇਹੀ ਇਨ੍ਹਾਂ ਰਚਨਾ-ਰੂਪਾਂ ਦੀ ਸਭ ਤੋਂ ਵੱਡੀ ਪ੍ਰਾਪਤੀ ਵੀ ਹੈ ।

ਲੋਕ ਰਚਨਾ-ਰੂਪ ਜਿਥੇ ਆਪਣਾ ਵਿਲੱਖਣ ਰੂਪ-ਪ੍ਰਬੰਧ ਰੱਖਦੇ ਹਨ ਉਥੇ ਦੋ ਤਰ੍ਹਾਂ ਦੇ ਸੰਚਾਰ-ਪ੍ਰਬੰਧ ਨਾਲ ਜੁੜੇ ਹੋਏ ਵੀ ਹਨ । ਪਹਿਲਾ, ਇਹ ਰੂਪ (Form) ਵਿਸ਼ੇਸ਼ ਨੂੰ ਸੰਚਾਰਿਤ ਕਰਦੇ ਹਨ । ਇਹ ਰੂਪ-ਵਿਸ਼ੇਸ਼ ਆਪਣੀ ਲੋਕ-ਪੰਰਪਰਾ ਵੀ ਰੱਖਦੇ ਹਨ, ਆਪਣਾ ਮੂਲ ਪਾਠ (Text), ਆਪਣੀ ਰਚਨਾ-ਬੁਣਤਰ (Texture) ਤੇ ਆਪਣਾ ਸੰਦਰਭ (Context) ਵੀ । ਧਿਆਨ ਜੋਗ ਤੱਥ ਤਾਂ ਇਹ ਹੈ, ਹਰ ਰੂਪ-ਵਿਸ਼ੇਸ਼ ਵਿਚ ਉਪ-ਸੰਚਾਰ ਜੁਗਤਾਂ ਦਾ ਪ੍ਰਯੋਗ ਵੀ ਹੋਇਆ ਹੈ । ਹਾਲ ਦੀ ਘੜੀ ਇਨ੍ਹਾਂ ਦਾ ਨੋਟਿਸ ਨਾ ਲੈ ਕੇ ਇਤਨਾ ਸੰਕੇਤ ਹੀ ਕਾਫ਼ੀ ਹੈ, ਗੁਰਮਤ ਲੋਕ-ਧਰਮ ਹੈ । ਇਸ ਦੇ ਪ੍ਰਸਾਰਣ ਵਿਚ ਲੋਕ-ਬੋਲੀ ਦਾ ਵਿਸ਼ੇਸ਼ ਹੱਥ ਹੈ ਤੇ ਉਸ ਵਿਚ ਸੁਝਾਏ ਗਏ ਸੰਸ਼ੋਧਨ ਲੋਕਯੋਗਤਾ ਤੇ ਲੋਕ-ਕਲਿਆਣ ਨੂੰ ਧਿਆਨ ਵਿਚ ਰੱਖਦੇ ਹੋਏ ਕੀਤੇ ਗਏ ਹਨ । ਪ੍ਰਣਾਮ ਸਰੂਪ ਦਰਸ਼ਨ ਦਾ ਸਰਲੀਕ੍ਰਿਤ (Simplified) ਰੂਪ ਹੀ ਤਾਂ ਹਨ । ਇਹ ਰਚਨਾ-ਰੂਪ ਸ਼ਾਇਦ ਦਰਸ਼ਨ ਦੀ ਜਟਿਲਤਾ ਨੂੰ ਇਨ੍ਹਾਂ ਲੋਕ-ਰਚਨਾ-ਰੂਪਾਂ ਦੇ ਰੂਪਾਂਤਰਣ ਰਾਹੀਂ ਹੀ ਸੁਖੈਨ ਬਣਾਇਆ ਜਾ ਸਕਦਾ ਸੀ । ਦੂਸਰੇ ਸ਼ਬਦਾਂ ਵਿਚ ਇਨ੍ਹਾਂ ਲੋਕ-ਰਚਨਾ-ਰੂਪਾਂ ਰਾਹੀਂ ਦਰਸ਼ਨ ਦਾ ਪ੍ਰਤੱਖਣ ਹੋਇਆ ਹੈ । ਧਿਆਨਜੋਗ ਨੁਕਤਾ ਤਾਂ ਇਹ ਹੈ, "ਕਲਾ ਪ੍ਰਤੱਖਣ ਨਿੱਤ ਜੀਵਨ ਤੋਂ ਵੱਖਰਾ ਹੈ । ਇਹ ਰਚਨਾ-ਰੂਪ ਕਲਾ-ਪ੍ਰਤੱਖਣ ਦੇ ਪ੍ਰਤੀਨਿਧੀ ਨਹੀਂ । ਕਲਾ-ਪ੍ਰਤੱਖਣ ਸਾਡੀ ਨਜ਼ਰ ਕਲਾ-ਕਿਰਤ ਦੇ ਰੂਪ ਉਪਰ ਟਿਕਾ ਦੇਂਦਾ ਹੈ, ਤਾਂ ਜੋ ਅਨੁਭਵ ਕੀਤਾ ਜਾ ਸਕੇ, ਵੇਖਿਆ ਜਾ ਸਕੇ,

ਕੇਵਲ ਪਛਾਣਿਆ ਹੀ ਨਹੀਂ । ਇਨ੍ਹਾਂ ਰਚਨਾ-ਰੂਪਾਂ ਦਾ ਬਲ ਕਲਾ ਦੇ ਰੂਪ ਉਪਰ ਨਹੀਂ । ਰੂਪ ਕਲਾ-ਕਿਰਤ ਦੀ ਸਮੁੱਚ ਦਾ ਪ੍ਰਤੀਨਿਧ ਹੋ ਜਾਂਦਾ ਹੈ ।" ਗੁਰੂ ਗ੍ਰੰਥ ਸਾਹਿਬ ਵਿਚਲੇ ਲੋਕ ਰਚਨਾ-ਰੂਪਾਂ ਨੂੰ ਜੇ ਸਥਾਪਨਾ ਅਨੁਸਾਰ ਵਾਚਿਆ ਜਾਵੇ ਤਾਂ ਇਹ ਇਸ ਤੱਥ ਉਪਰ ਪੂਰੀ ਤਰ੍ਹਾਂ ਉਤਰਦੇ ਹਨ । ਇਨ੍ਹਾਂ ਦਾ ਮੁੱਖ ਬਲ ਕਲਾ ਦੇ ਰੂਪ ਉਪਰ ਨਹੀਂ, ਲੋਕ ਤੱਤ ਤੇ ਦਰਸ਼ਨ ਦੀ ਸਮੀਕਰਣਤਾ ਉਪਰ ਹੈ । ਇਹੀ, ਸ਼ਾਇਦ ਇਨ੍ਹਾਂ ਲੋਕ-ਰੂਪਾਂ ਦਾ ਸਮੁੱਚ ਤੇ ਖ਼ੂਬਸੂਰਤੀ ਵੀ ਹੈ ।

ਗੁਰੂ ਗ੍ਰੰਥ ਸਾਹਿਬ ਵਿਚ ਪੇਸ਼ ਹੋਏ ਲੋਕ-ਰਚਨਾ-ਰੂਪ ਇਕ ਵਡੇਰੇ ਸੰਚਾਰ-ਪ੍ਰਬੰਧ ਦਾ ਅੰਗ ਵੀ ਹਨ ਤੇ ਆਪਣੀ ਵਿਸ਼ੇਸ਼ ਬੁਣਤੀ ਰਾਹੀਂ ਆਪਣੇ ਮੂਲ ਨੁਕਤੇ 'ਪਾਰਗਾਮੀ ਹੋਂਦ' ਨੂੰ ਵੰਨ-ਸੁਵੰਨ ਰੂਪ ਵਿਚ ਚਿਹਨਿਤ ਵੀ ਕਰਦੇ ਰਹਿੰਦੇ ਹਨ । ਇਸੇ ਰੂਪ-ਵਿਧੀ ਦਾ ਪਾਲਣ ਭਾਵੀ ਗੁਰੂ ਸਾਹਿਬਾਨ ਨੇ ਵੀ ਕੀਤਾ ਹੈ ।

## ਲੋਕ-ਸ਼ੈਲੀਆਂ ਤੇ ਪੰਜਾਬੀ ਸਭਿਆਚਾਰ

ਲੋਕ ਸੰਸਕ੍ਰਿਤੀ ਨੂੰ ਗੁਰਬਾਣੀ ਸਾਹਿਤ ਦੀ ਸਭ ਤੋਂ ਵੱਡੀ ਦੇਣ ਇਹ ਹੈ ਕਿ ਗੁਰਬਾਣੀ ਸਾਹਿਤ ਨੇ ਸਦੀਆਂ ਤੋਂ ਮੌਖਿਕ ਚਲੀ ਆਉਂਦੀ ਲੋਕ-ਪਰੰਪਰਾ ਨੂੰ ਪਹਿਲੀ ਵਾਰ ਲਿਪੀਬੱਧ ਕਰ ਕੇ ਇਸ ਨੂੰ ਪ੍ਰਮਾਣਿਕਤਾਂ ਪ੍ਰਦਾਨ ਕੀਤੀ ਹੈ । ਪਰੰਪਰਾਗਤ ਮੌਖਿਕ ਧਾਰਨਾਵਾਂ ਦੇ ਲਿਖਤੀ ਵੇਰਵੇ ਪਹਿਲੀ ਵਾਰ ਪੰਜਾਬੀ ਵਿਚ ਗੁਰਬਾਣੀ ਸਾਹਿਤ ਰਾਹੀਂ ਪ੍ਰਸਾਰਿਤ ਹੋਏ ਹਨ । ਲੋਕ-ਸਾਹਿਤ ਦੇ ਅਨੇਕਾਂ ਰੂਪ, ਮਿਥ, ਲਜਿੰਦਰੀ, (legends) ਟੋਟਕੇ (Anecdotes) ਮਨੌਤਾਂ, ਵਿਸ਼ਵਾਸ, ਅਨੁਸ਼ਠਾਨ ਤੇ ਗੀਤਕ ਰੂਪ ਪਹਿਲੀ ਵਾਰ ਗੁਰਮੁਖੀ ਲਿਪੀ ਵਿਚ ਕਲਮਬੱਧ ਹੋਏ ਤੇ ਪ੍ਰਵਾਨ ਚੜ੍ਹੇ ਹਨ । ਇਹ ਇਸੇ ਉੱਦਮ ਦਾ ਨਤੀਜਾ ਹੈ ਕਿ ਜੇ ਅੱਜ ਕੋਈ ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਲੋਕਯਾਨੀ ਦ੍ਰਿਸ਼ਟੀ ਤੋਂ ਕਰਨਾ ਚਾਹੇ ਤਾਂ ਲੋਕਯਾਨੀ-ਵਿਗਿਆਨੀ ਦੇ ਅਨੁਸਾਰ ਲੋਕ ਰਚਨਾ-ਰੂਪਾਂ ਦਾ ਇਕ ਆਪਣਾ ਮੂਲਪਾਠ, ਰਚਨਾ-ਬੁਣਤਰ ਤੇ ਸੰਦਰਭ ਹੁੰਦਾ ਹੈ । ਇਹ ਤਿੰਨੇ ਆਪਣੇ ਮੂਲ ਰੂਪ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ । ਕੋਈ ਵੀ ਅਧਿਐਨ-ਕਰਤਾ ਇਸ ਸਥਾਪਨਾ ਨੂੰ ਮੁੱਖ ਰੱਖ ਕੇ ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਲੋਕ-ਸਾਹਿਤ ਵਿਗਿਆਨ ਦੀ ਦ੍ਰਿਸ਼ਟੀ ਤੋਂ ਕਰ ਸਕਦਾ ਹੈ ।

ਇਨ੍ਹਾਂ ਲੋਕ ਰਚਨਾ-ਰੂਪਾਂ ਨੇ ਸਾਹਿਤਕ ਰੂਪਾਂਤਰਣ ਦੀ ਯਾਤਰਾ ਪ੍ਰਕਿਰਿਆ ਨੂੰ ਵੀ ਰੂਪਮਾਨ ਕੀਤਾ ਹੈ । ਸਾਡੇ ਸਾਹਿਤ ਸ਼ਾਸਤਰੀ ਇਕ ਮਤ ਹਨ ਕਿ ਸਾਹਿਤਕ-ਰੂਪਾਂ ਦਾ ਪਰਾ-ਪ੍ਰਾਥਮਿਕ-ਰੂਪ ਲੋਕ-ਸਾਹਿਤ-ਰੂਪ ਹੀ ਹੁੰਦਾ ਹੈ । ਜ਼ਾਹਿਰ ਹੈ, ਇਹ ਰਚਨਾ-ਰੂਪ ਇਕ ਅਜੇਹੀ ਸਾਹਿਤਕ ਯਾਤਰਾ ਵਲ ਸੰਕੇਤ ਕਰਦੇ ਹਨ ਜੋ

ਲੋਕ ਰਚਨਾ-ਰੂਪਾਂ ਨੂੰ ਆਪਣੇ ਵਥ (Content) ਤੇ ਸ਼ਬਦ-ਬੁਣਤੀ ਦੀ ਪਾਹ ਦੇ ਕੇ ਵਸ਼ਿਸ਼ਟ ਸਾਹਿਤ ਵਿਚ ਰੂਪਾਂਤਰਿਤ ਕਰ ਦੇਂਦੀ ਹੈ। ਅਜੇਹੀ ਸਥਾਪਨਾ ਲੋਕ ਰਚਨਾ-ਰੂਪਾਂ ਨੂੰ ਬਾਣੀ ਦੇ ਸਿਰਜਣ-ਮਾਧਿਅਮ ਵਜੋਂ ਸਵੀਕਾਰ ਕਰਨ ਕਰ ਕੇ ਹੋਂਦ ਵਿਚ ਆਈ ਹੈ। ਇਸ ਤਰ੍ਹਾਂ ਲੋਕ-ਦ੍ਰਿਸ਼ਟੀ ਧਰਮ-ਦ੍ਰਿਸ਼ਟੀ ਵਿਚ ਰੂਪਾਂਤਰਿਤ ਹੋ ਕੇ ਇਸ ਨਵੀਂ ਸਾਰਥਕਤਾ ਨੂੰ ਪ੍ਰਾਪਤ ਹੋਈ ਹੈ।

ਹੁਣ ਗੁਰੂ ਗ੍ਰੰਥ ਸਾਹਿਬ ਵਿਚ ਪੇਸ਼ ਹੋਏ ਲੋਕ-ਰਚਨਾ-ਰੂਪਾਂ ਦਾ ਸੰਖੇਪ ਅਧਿਐਨ ਪੇਸ਼ ਕਰਨਾ ਉਚਿਤ ਹੈ। ਗੁਰੂ ਗ੍ਰੰਥ ਸਾਹਿਬ ਵਿਚ ਪੇਸ਼ ਹੋਏ ਰਚਨਾ-ਰੂਪਾਂ ਨੂੰ ਵਸਤੂ-ਦ੍ਰਿਸ਼ਟੀ ਤੋਂ ਪੰਜ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ :

(1) ਅਨੁਸ਼ਠਾਨਿਕ ਰਚਨਾ-ਰੂਪ
(2) ਤਿਥੀਵਾਰਕ ਰਚਨਾ-ਰੂਪ
(3) ਸਤੁਤੀ ਆਤਮਕ ਰਚਨਾ-ਰੂਪ
(4) ਉਦਯੋਗਾਤਮਕ ਰਚਨਾ-ਰੂਪ
(5) ਲੋਕ-ਮੁਹਾਵਰਾ ਬੋਧਿਕ ਰਚਨਾ-ਰੂਪ

ਗੁਰੂ ਗ੍ਰੰਥ ਸਾਹਿਬ ਵਿਚ ਪੇਸ਼ ਹੋਏ ਇਨ੍ਹਾਂ ਰਚਨਾ-ਰੂਪਾਂ ਦਾ ਵਰਗੀਕਰਣ ਵਸਤੂ ਦੀ ਦ੍ਰਿਸ਼ਟੀ ਤੋਂ ਕੀਤਾ ਗਿਆ ਹੈ। ਰਾਗ ਬੰਦਿਸ਼ ਜਾਂ ਮਹਲਾ ਵਿਸ਼ੇਸ਼ ਨੂੰ ਧਿਆਨ ਵਿਚ ਰੱਖ ਕੇ ਨਹੀਂ। ਇਥੇ ਰੂਪ ਵਰਗੀਕਰਣ ਨੂੰ ਪੇਸ਼ ਕਰਨਾ ਉਚਿਤ ਜਾਪਦਾ ਹੈ :

**(1) ਅਨੁਸ਼ਠਾਨਿਕ**

1. ਸੋਹਿਲਾ
2. ਘੋੜੀਆਂ
3. ਲਾਵਾਂ
4. ਅਲਾਹੁਣੀਆਂ
5. ਅੰਜੁਲੀਆਂ
6. ਸਦ
7. ਮੁੰਦਾਵਣੀ

**(2) ਤਿਥੀਵਾਰਕ**

1. ਪਹਿਰੇ
2. ਦਿਨ ਰੈਣਿ
3. ਵਾਰ ਸਤ
4. ਥਿਤੀ
5. ਰੁਤੀ

6. ਬਾਰਾਂਮਾਹ

(3) ਸਤੁਤੀ ਆਤਮਕ

1. ਸੋਦਰੁ
2. ਸੋਪੁਰਖ
3. ਆਰਤੀ

(4) ਉਦਯੋਗਾਤਮਕ

1. ਕਰਹਲੇ
2. ਵਣਜਾਰਾ

(5) ਲੋਕ-ਮੁਹਾਵਰਾ ਬੌਧਿਕ

1. ਬਿਰਹੜੇ
2. ਕੁਚਜੀ
3. ਸੁਚਜੀ
4. ਗੁਣਵੰਤੀ

ਗੁਰੂ ਗ੍ਰੰਥ ਵਿਚ ਅੰਕਿਤ ਇਹ ਲੋਕ-ਸ਼ੈਲੀਆਂ ਪੰਜਾਬੀ ਸਭਿਆਚਾਰ ਨਾਲ ਗਹਿਰੀ ਸਾਂਝ ਰੱਖਦੀਆਂ ਹਨ। ਇਨ੍ਹਾਂ ਰਾਹੀਂ ਜੀਵਨ ਦੇ ਵੱਖੋ ਵੱਖ ਪੱਖਾਂ ਉਪਰ ਭਰਵੀਂ ਝਾਤ ਮਾਰੀ ਗਈ ਹੈ। ਇਨ੍ਹਾਂ ਸ਼ੈਲੀਆਂ ਦਾ ਸੰਦਰਭ ਆਪੋ ਆਪਣਾ ਹੈ। ਪਰ ਤਾਂ ਵੀ ਇਨ੍ਹਾਂ ਵਿਚ ਇਕ ਸਾਂਝ-ਭਿਆਲੀ ਦਾ ਆਲਮ ਹੈ।

ਆਚਾਰੀਆਂ ਨੇ ਲੋਕਯਾਨ ਦੇ ਤਿੰਨ ਮੂਲ ਤੱਤ ਮੰਨੇ ਹਨ : ਲੋਕ ਸੰਸਕ੍ਰਿਤੀ, ਪਰੰਪਰਾ ਅਤੇ ਲੋਕ ਮਨ। ਲੋਕਯਾਨ ਦਾ ਪ੍ਰਮੁੱਖ ਗੁਣ ਇਹ ਹੈ ਕਿ ਇਸ ਵਿਚ ਲੋਕਮਨ ਰੂਪਮਾਨ ਹੁੰਦਾ ਹੈ। ਲੋਕ ਵੇਦ ਜੀਵਨ ਦਾ ਸਹਿਜ ਅੰਗ ਹੁੰਦਾ ਹੈ, ਉਚੇਚ ਤਾਂ ਇਸ ਤੋਂ ਕੋਹਾਂ ਦੂਰ ਰਹਿੰਦਾ ਹੈ। ਸਥਾਪਿਤ ਪਰੰਪਰਾ ਤੋਂ ਲੋਕ ਮਨ ਦਾ ਹਮੇਸ਼ਾ ਹੀ ਵਿਕਾਸ ਹੁੰਦਾ ਆਇਆ ਹੈ। ਭਾਵੇਂ ਲੋਕ ਸੰਸਕ੍ਰਿਤੀ ਦੀ ਯਾਤਰਾ ਪਰੰਪਰਾ ਮੁਖ ਹੀ ਰਹੀ ਹੈ। ਅਸਲ ਵਿਚ ਲੋਕ ਸੰਸਕ੍ਰਿਤੀ ਦੀ ਸਰੀਰਕ, ਮਾਨਸਿਕ ਤੇ ਬੌਧਿਕ ਸਭ ਪ੍ਰਕਾਰ ਦੀਆਂ ਕ੍ਰਿਆਵਾਂ ਦਾ ਮੂਲ ਸ੍ਰੋਤ ਹੁੰਦਾ ਹੀ ਸਾਮੂਹਿਕ ਚਿੱਤ ਹੈ। ਇਸੇ ਸਾਮੂਹਿਕ ਚਿੱਤ ਨੂੰ ਲੋਕ ਮਨ ਵੀ ਆਖਿਆ ਜਾਂਦਾ ਹੈ। ਗੁਰੂ ਨਾਨਕ ਦੇਵ ਨੇ ਜਦੋਂ ਚੰਪੂ ਸਾਹਿਤ ਨੂੰ ਸੰਚਾਰ ਮਾਧਿਅਮ ਚੁਣਿਆ ਉਦੋਂ ਉਨ੍ਹਾਂ ਦੇ ਸਾਹਮਣੇ ਨਿਸ਼ਚੈ ਹੀ ਲੋਕ ਮਾਨਸ ਦੀ ਪੇਸ਼ਕਾਰੀ ਦਾ ਉਦੇਸ਼ ਸੀ। ਲੋਕਯਾਨਿਕ ਆਚਾਰੀਆ ਇਸ ਤੱਥ ਪ੍ਰਤੀ ਇਕ ਮਤ ਹਨ ਕਿ ਕਾਵਿ-ਰੂਪਾਂ ਦਾ ਉਦਗਮ ਸ੍ਰੋਤ ਲੋਕਯਾਨ ਹੀ ਹੈ। ਕਵੀ ਜਾਂ ਬਾਣੀਕਾਰ ਲੋਕ-ਸ਼ੈਲੀ ਨੂੰ ਸਾਹਿਤਕ ਸ਼ੈਲੀ ਵਿਚ ਢਾਲ ਕੇ ਪੇਸ਼ ਕਰਦੇ ਹਨ। ਸੰਕੇਤ ਕੀਤਾ ਜਾ ਚੁੱਕਾ ਹੈ ਕਿ ਮੱਧਕਾਲੀ ਪੰਜਾਬੀ ਕਾਵਿ ਦੇ ਲਗਭਗ ਸਾਰੇ ਕਾਵਿ-ਰੂਪਾਂ ਦਾ ਜਨਮ

ਲੋਕਯਾਨ ਵਿਚੋਂ ਹੀ ਹੋਇਆ ਹੈ । ਇੰਜ ਮਾਲੂਮ ਹੁੰਦਾ ਹੈ, ਕਾਵਿ-ਰੂਪਾਂ ਦਾ ਪ੍ਰਥਮ ਰੂਪ ਲੋਕਯਾਨਿਕ ਹੈ ਤੇ ਸਾਹਿਤਕ ਕਾਵਿ-ਰੂਪ ਉਸੇ ਦਾ ਸੁਧਰਿਆ ਰੂਪ । ਸ਼ਾਇਦ, ਇਹੀ ਕਾਰਣ ਹੈ, ਸਾਡੇ ਵਿਦਵਾਨਾਂ ਨੇ ਸਾਹਿਤ ਦਾ ਮੋਟਾ ਜੇਹਾ ਨਿਖੇੜਾ ਲੋਕ-ਸਾਹਿਤ ਤੇ ਵਿਸ਼ਿਸ਼ਟ ਸਾਹਿਤ ਕਰ ਕੇ ਕੀਤਾ ਹੈ । ਵਿਸ਼ਿਸ਼ਟ ਸਾਹਿਤ ਲੋਕ-ਸਾਹਿਤ ਦਾ ਅਗਲੇਰਾ ਵਿਕਸਿਤ ਰੂਪ ਹੈ । ਸੰਖੇਪ ਵਿਚ, ਗੁਰੂ ਨਾਨਕ ਦੇਵ ਨੇ ਲੋਕ-ਮਾਨਸ ਦੀ ਪੇਸ਼ਕਾਰੀ ਲਈ ਹੀ ਲੋਕਯਾਨਿਕ ਰੂਪ ਗੁਰਮਤਿ ਦੇ ਸੰਚਾਰ-ਮਾਧਿਅਮ ਲਈ ਨਿਸ਼ਚਿਤ ਕੀਤੇ ।

ਸਾਹਿਤ ਰਚਨਾ ਕਰਨ ਵਾਲੇ ਹਮੇਸ਼ਾ ਹੀ ਅਜੇਹੀਆਂ ਜੁਗਤਾਂ ਦੀ ਤਲਾਸ਼ ਵਿਚ ਰਹਿੰਦੇ ਹਨ ਜਿਨ੍ਹਾਂ ਦੇ ਸਹਾਰੇ ਉਹ ਆਪਣੀ ਰਚਨਾ ਵਿਚ ਗਹਿਰਾਈ ਭਰ ਸਕਣ । ਵਿਸ਼ਿਸ਼ਟ ਸਾਹਿਤ ਨੂੰ ਲੋਕ-ਸਾਹਿਤ ਇਕ ਅਮੀਰ ਵਿਰਸਾ ਤੇ ਬਲਵਾਨ ਸਥਲ ਹੀ ਪੇਸ਼ ਨਹੀਂ ਕਰਦਾ ਸਗੋਂ ਇਸ ਨੂੰ ਅੰਤਾਂ ਦਾ ਗਹਿਰਾ ਵੀ ਕਰਦਾ ਹੈ । ਔਖੀ ਤੋਂ ਔਖੀ, ਗਹਿਰੀ ਤੋਂ ਗਹਿਰੀ ਗੱਲ ਮਿੱਥ-ਸਿਰਜਣਾ ਰਾਹੀਂ ਸਮਝਾਈ ਜਾ ਸਕਦੀ ਹੈ । ਲੋਕ ਅਖਾਣ, ਕਥਾ, ਲਜਿੰਦਰੀ, ਮੁਹਾਵਰੇ ਲੋਕ-ਵਿਸ਼ਵਾਸਾਂ ਨੂੰ ਤਾਂ ਪ੍ਰਤੀਬਿੰਬਤ ਕਰਦੇ ਹੀ ਹਨ ਪਰ ਇਸ ਦੇ ਨਾਲ ਨਾਲ ਇਹ ਕਾਵਿ-ਸ਼ੈਲੀ ਵਿਚ ਇਕ ਖ਼ਾਸ ਤਰ੍ਹਾਂ ਦੀ ਡੂੰਘਾਈ, ਸੰਜਮ ਤੇ ਗਿਆਨ ਦਾ ਚਮਤਕਾਰ ਵੀ ਭਰਦੇ ਹਨ । ਸਮਾਜ-ਸ਼ਾਸਤਰੀਆਂ ਅਨੁਸਾਰ ਧਰਮ ਦਾ ਸੰਕਲਪ ਮਨੁੱਖੀ ਜ਼ਿੰਦਗੀ ਵਿਚ ਉਸ ਦੀ ਅਸੁਰੱਖਿਆ ਭਾਵਨਾ ਕਰ ਕੇ ਪੈਦਾ ਹੋਇਆ ਪਰ ਧਰਮ ਨੂੰ ਸੰਸਥਾ ਦੇ ਰੂਪ ਵਿਚ ਸਥਾਪਿਤ ਕਰਨ ਲਈ ਲੋਕਯਾਨ ਬਹੁਤ ਹੱਦ ਤਕ ਜ਼ਿੰਮੇਵਾਰ ਹੈ । ਧਰਮ ਦਾ ਆਧਾਰ ਦਰਸ਼ਨ ਹੁੰਦਾ ਹੈ । ਅੱਜ ਵੀ ਧਰਮ-ਵਿਸ਼ੇਸ਼ ਦੀ ਮਰਿਆਦਾ ਵਿਚ ਕੁਝ ਅਜੇਹੀਆਂ ਰੂੜ੍ਹੀਆਂ ਮੌਜੂਦ ਹਨ ਜਿਨ੍ਹਾਂ ਦਾ ਸੰਬੰਧ ਲੋਕ-ਵਿਸ਼ਵਾਸ ਨਾਲ ਹੈ । ਗੁਰੂ ਨਾਨਕ ਦੇਵ ਨੇ ਆਪਣੀ ਬਾਣੀ ਵਿਚ ਗਹਿਰਾਈ ਭਰਨ ਲਈ ਕੁਝ ਅਜੇਹੀਆਂ ਜੁਗਤਾਂ ਦੀ ਵਰਤੋਂ ਕੀਤੀ ਜਿਨ੍ਹਾਂ ਨਾਲ ਉਨ੍ਹਾਂ ਦੀ ਬਾਣੀ ਵਿਚ ਗਹਿਰਾਈ ਆ ਸਕਦੀ ਸੀ । ਇਸ ਸੰਦਰਭ ਵਿਚ ਜਿਸ ਜੁਗਤ ਦਾ ਨਾਮ ਸਭ ਤੋਂ ਪ੍ਰਮੁੱਖ ਹੈ, ਉਹ ਹੈ ਮਿਥ । ਇਸ ਤਰ੍ਹਾਂ ਲਜਿੰਦਰੀ, ਸਾਖੀ, ਨੀਤੀ ਕਥਾ, ਮਹਾਤਮ ਆਦਿ ਜੁਗਤਾਂ ਦੀ ਵਰਤੋਂ ਵੀ ਗੁਰਬਾਣੀ ਸਾਹਿਤ ਵਿਚ ਮੌਜੂਦ ਹੈ । ਇਨ੍ਹਾਂ ਦੀ ਵਰਤੋਂ ਰਾਹੀਂ ਬਾਣੀਕਾਰ ਮਨੁੱਖ ਨੂੰ ਅਸਲੀ ਮਰਮ ਤਕ ਪਹੁੰਚਾਉਂਦੇ ਹਨ । ਚੌਰਾਸੀ ਲੱਖ ਜੂਨ, ਅਸੀਸ ਬਦਾਸੀਸ, ਦੁਖ-ਸੁਖ, ਕਟਾਕਸ਼, ਕਰਮ ਦਾ ਫਲ, ਮਸਤਕ ਲੇਖ, ਨਾਮ ਜਪਣ ਨਾਲ ਦੁਖ ਦਾ ਖ਼ਾਤਮਾ ਹੋਣਾ ਆਦਿ ਮਨੌਤਾਂ ਤੇ ਲੋਕ-ਵਿਸ਼ਵਾਸ ਦਾ ਮੂਲਾਧਾਰ ਲੋਕਯਾਨ ਹੀ ਹੈ । ਲੋਕ-ਸੰਸਕ੍ਰਿਤੀ ਦਾ ਭਰਵਾਂ ਚਿੱਤਰ ਤੇ ਭਰਪੂਰ ਪ੍ਰਗਟਾ ਲੋਕਯਾਨਿਕ ਰੂਪਾਂ ਰਾਹੀਂ ਹੀ ਹੋਇਆ ਹੈ । ਇਹੀ ਕਾਰਣ ਹੈ, ਆਦਿ ਗੁਰੂ ਨੇ

ਲੋਕਯਾਨਿਕ ਕਾਵਿ-ਰੂਪਾਂ ਨੂੰ ਵੀ ਸੰਚਾਰ-ਮਾਧਿਅਮ ਦਾ ਅੰਗ ਵਿਧਾਨ ਕੀਤਾ ਹੈ ।

ਇਕ ਗੱਲ ਤਾਂ ਸਾਫ਼ ਹੈ, ਅਨੁਸ਼ਠਾਨ ਜੀਵਨ ਦੇ ਵੱਖੋ ਵੱਖ ਰੰਗਾਂ ਦਾ ਲਖਾਇਕ ਹੈ । 'ਸੋਹਿਲਾ' ਸੋਹਰ ਗੀਤਾਂ ਨਾਲ ਮੇਲ ਖਾਂਦਾ ਹੋਇਆ ਜਨਮ ਸਮੇਂ ਦੇ ਜਸ਼ਨ ਨੂੰ ਰੂਪਮਾਨ ਕਰਦਾ ਹੈ ।[3] ਘੋੜੀਆਂ ਅਤੇ ਲਾਵਾਂ ਦੋਵੇਂ ਵਿਆਹ ਦੇ ਸੰਸਕਾਰਾਂ ਨੂੰ ਸਮਰਪਿਤ ਹਨ । ਇਹ ਗੱਲ ਧਿਆਨ ਜੋਗ ਹੈ, 'ਘੋੜੀਆਂ' ਲਾੜੇ ਨਾਲ ਸੰਬੰਧਿਤ ਹਨ ਤੇ ਲਾਵਾਂ ਵਿਸ਼ੇਸ਼ ਕਰ ਕੇ ਲਾੜੀ ਨਾਲ, ਅਜੇ ਕਿ ਇਸ ਵਿਚ ਦੋਵੇਂ ਧਿਰਾਂ ਸ਼ਾਮਲ ਹਨ । ਅਨੁਸ਼ਠਾਨ ਤਾਂ ਹੈ ਹੀ ਕਿਸੇ ਕਰਮ ਨੂੰ ਨੇਮ ਪੂਰਬਕ ਕਰਨਾ । ਘੋੜੀਆਂ ਲੋਕ-ਕਾਵਿ-ਰੂਪ ਦੀ ਧਾਰਨਾ ਉਪਰ ਰਚੀਆਂ ਗਈਆਂ ਹਨ । 'ਘੋੜੀਆਂ' ਅਸਲ ਵਿਚ ਦੂਹਰੇ ਭਾਵ (allegory) ਵਾਲੀ ਰਚਨਾ ਹੈ । ਇਸ ਵਿਚ ਇਕ ਪਾਸੇ ਪੰਜਾਬੀ ਜੀਵਨ ਦੀ ਝਲਕੀ ਹੈ । ਦੂਜੇ ਪਾਸੇ, ਦੇ ਹ ਤੇ ਜੀਵਾਤਮਾ ਨੂੰ ਪ੍ਰਭੂ-ਪਤੀ ਦਾ ਮਿਲਾਪ ਕਿਵੇਂ ਹੋ ਸਕਦਾ ਹੈ ? ਇਸ ਦਾ ਵਰਣਨ ਹੈ ।[4] ਰੂਪਕ ਵਜੋਂ ਮਨੁੱਖਾ ਦੇਹੀ ਘੋੜੀ ਵਾਂਗ ਸੁਘੜ ਤੇ ਬਾਂਕੀ ਹੈ ।

(ੳ) ਦੇਹ ਤੇਜਣਿ ਜੀ ਰਾਮ ਉਪਾਇਆ ਰਾਮ
(ਅ) ਏਹ ਦੇਹ ਸੁਬਾਂਕੀ ਜਿਤੁ ਹਰਿ ਜਾਪੀ
(ੲ) ਦੇਹ ਪਾਵਉ ਜੀਨੁ ਬੁਝਿ ਚੰਗਾ ਰਾਮ....(ਕਾਠੀ)
(ਸ) ਕੜੀਅਲੁ ਮੁਖੇ ਗੁਰਿ ਗਿਆਨ ਦ੍ਰਿੜਾਇਆ....(ਵਾਗਾਂ)
(ਹ) ਤਨਿ ਪ੍ਰੇਮ ਹਰਿ ਚਾਬਕੁ ਲਾਇਆ ਰਾਮ....(ਛਾਂਟਾ ਮਾਰਨਾ)

ਜ਼ਾਹਿਰ ਹੈ, ਘੋੜੀਆਂ ਦੀ ਯਾਤਰਾ ਲੌਕਿਕਤਾ ਤੇ ਅਲੌਕਿਕਤਾ ਵਲ ਹੈ । ਵਾਸਤਵਿਕ ਰਸਮ ਤੋਂ ਅਧਿਆਤਮ ਮਰਮ ਨੂੰ ਪ੍ਰਾਪਤ ਹੋਣਾ ਹੈ ।

ਲਾਵਾਂ ਕਿਸੇ ਬਾਹਰੀ ਵਿਧੀ ਨੂੰ ਹੀ ਰੂਪਮਾਨ ਨਹੀਂ ਕਰਦੀਆਂ ਸਗੋਂ ਜੀਵਾਤਮਾ ਦਾ ਪਰਮਾਤਮਾ ਨਾਲ ਸੰਬੰਧ ਗਿਆਨਾਤਮਕ ਸੰਬੰਧ ਸਥਾਪਿਤ ਕਰਦੀਆਂ ਹਨ ।[5] ਇਕ ਗੱਲ ਤਾਂ ਜ਼ਾਹਿਰ ਹੀ ਹੈ, ਇਹ ਪੰਜਾਬੀ ਸਭਿਆਚਾਰ ਨੂੰ ਸਾਹਵੇਂ ਲਿਆਉਂਦੀਆਂ ਹੋਈਆਂ ਉਸ ਦਾ ਮੂੰਹ ਲੋਕ ਤੋਂ ਪਰਲੋਕ ਵਲ ਕਰ ਦੇਂਦੀਆਂ ਹਨ ।

ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਸਗਨ ਸੁਆਰਥ ਨਾਲ ਜੁੜੇ ਲੋਕ ਰੂਪ ਸਿਰਜੇ ਗਏ ਹਨ, ਉਥੇ 'ਅਲਾਹੁਣੀ' ਵਰਗੇ ਸ਼ਲਾਘਾ ਗੀਤ ਵੀ ਸਿਰਜੇ ਗਏ ਹਨ ਜਿਨ੍ਹਾਂ ਵਿਚ ਮ੍ਰਿਤਕ ਦੇ ਗੁਣ, ਕਰਮ ਦੀ ਪ੍ਰਸੰਸਾ ਕਰੁਣਾਮਈ ਸੁਰ ਵਿਚ ਕੀਤੀ ਜਾਂਦੀ ਹੈ ।[6] ਗੁਰੂ ਸਾਹਿਬ ਨੇ ਅਲਾਹੁਣੀ ਦਾ ਘੇਰਾ ਬਹੁਤ ਵਿਸ਼ਾਲ ਕਰ ਦਿੱਤਾ ਹੈ । ਇਸ ਵਿਚ ਬ੍ਰਹਿਮੰਡ ਅਤੇ ਮਨੁੱਖਾ ਸਰੀਰ ਦੇ ਦੋ ਧੁਰੇ ਸਿਰਜੇ ਗਏ ਹਨ : ਸੰਜੋਗ ਅਤੇ ਵਿਜੋਗ ਜਾਂ ਆਵਣ ਅਤੇ ਜਾਣ । ਇਸ ਵਿਚ ਸਾਧਾਰਣ

ਸੰਸਾਰੀ ਦੇ ਦੇਹਾਂਤ ਦੀ ਗੱਲ ਨੂੰ ਤਿਆਗ ਕੇ ਬ੍ਰਹਿਮੰਡ ਦੇ ਬੁਨਿਆਦੀ ਨੇਮ ਨੂੰ ਵਿਸ਼ਾ ਬਣਾਇਆ ਗਿਆ ਹੈ। ਬ੍ਰਹਿਮੰਡ ਦੀਆਂ ਬਾਕੀ ਵਸਤਾਂ ਵਾਂਗ ਮਨੁੱਖਾ ਸਰੀਰ ਵੀ ਇਕ ਵਸਤੂ ਹੀ ਹੈ। ਉਹ ਵੀ ਬਾਕੀ ਵਸਤਾਂ ਵਾਂਗ ਰੂਪ ਗ੍ਰਹਿਣ ਕਰਦਾ ਹੈ ਤੇ ਬਿਨਸ ਜਾਂਦਾ ਹੈ। ਇਹੋ ਸੰਸਾਰ ਦਾ ਨੇਮ ਹੈ। ਆਪਣੇ ਅੰਤਿਮ ਅਰਥਾਂ ਵਿਚ ਮਨੁੱਖਾ ਸਰੀਰ ਦਾ ਕੋਈ ਰਿਸ਼ਤਾ-ਨਾਤਾ ਨਹੀਂ। ਸੋਗੀ ਵਾਤਾਵਰਣ ਵਿਚ 'ਅਲਾਹੁਣੀ' ਤੀਵੀਆਂ ਦੁਆਰਾ ਰੋਣ-ਪਿੱਟਣ ਦਾ ਇਕ ਕਾਰਗਰ ਸਾਧਨ ਹੈ। ਗੁਰੂ ਸਾਹਿਬਾਨ ਨੇ ਅਲਾਹੁਣੀ ਦਾ ਮੁੱਖ ਵੀ ਲੋਕ ਤੋਂ ਪਰਲੋਕ ਵਲ ਕਰ ਦਿੱਤਾ ਹੈ।

ਅਲਾਹੁਣੀ ਦੇ ਨਾਲ ਮਿਲਦੀ-ਜੁਲਦੀ ਇਕ ਹੋਰ ਸ਼ੈਲੀ 'ਸਦ' ਵੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ। 'ਸਦ' ਪੰਜਾਬ ਦੇ ਗਭਰੂਆਂ ਦਾ ਸਰਬ-ਪ੍ਰਿਅ ਗੀਤ ਹੈ। ਇਸ ਨੂੰ ਗਉਂਦੇ ਸਮੇਂ ਖੱਬਾ ਹੱਥ ਕੰਨ ਉਪਰ ਧਰ ਕੇ ਸੱਜਾ ਹੱਥ ਫੈਲਾ ਕੇ ਲੰਮੀ ਹੇਕ ਕੱਢੀ ਜਾਂਦੀ ਹੈ। ਪੰਜਾਬੀ ਸਾਹਿਤ ਵਿਚ 'ਮਿਰਜ਼ਾ ਸਾਹਿਬਾਂ' ਦੀ ਸਦ ਮਸ਼ਹੂਰ ਹੈ। ਇਸ 'ਸਦ' ਰਾਹੀਂ ਇਹ ਪਤਾ ਲਗਦਾ ਹੈ ਕਿ ਲੋਕ ਇਸ ਗਾਇਨ ਸ਼ੈਲੀ ਵਿਚ ਕਿੰਨੀ ਦਿਲਚਸਪੀ ਰੱਖਦੇ ਸਨ। ਬਾਬਾ ਸੁੰਦਰ ਨੇ 'ਰਾਮਕਲੀ ਸਦ'[6] ਵਿਚ ਸੋਗੀ ਵਾਤਾਵਰਣ ਦਾ ਨਿਖੇਧ ਕਰ ਦਿੱਤਾ ਜੋ ਮ੍ਰਿਤਕ ਤੋਂ ਮਗਰੋਂ ਆਮ ਘਰਾਂ ਵਿਚ ਵੇਖਿਆ ਜਾਂਦਾ ਹੈ...ਭਾਣਾ ਮੰਨਣ ਲਈ ਉਪਦੇਸ਼ ਦਿੱਤਾ ਜਾਂਦਾ ਹੈ। ਇਹ 'ਸਦ' ਪ੍ਰਭੂ ਪਰਮਾਤਮਾ ਨੂੰ ਲਾਉਣੀ ਚਾਹੀਦੀ ਹੈ।[7]

ਲੋਕ-ਸ਼ੈਲੀਆਂ ਦਾ ਸੰਬੰਧ ਜਿਥੇ ਜਨਮ-ਮਰਨ ਤੇ ਖੁਸ਼ੀ-ਗਮੀ ਦੇ ਮੌਕਿਆਂ ਨਾਲ ਜੋੜ ਕੇ ਉਪਦੇਸ਼ ਦਿੱਤਾ ਹੈ, ਉਥੇ ਨਾਲੋ-ਨਾਲ ਵਾਸਤਵਿਕ ਵਾਤਾਵਰਣ ਦਾ ਝਾਉਲਾ ਵੀ ਇਨ੍ਹਾਂ ਲੋਕ-ਰੂਪਾਂ ਦੀ ਪ੍ਰਾਪਤੀ ਹੈ। ਇਨ੍ਹਾਂ ਰਾਹੀਂ ਪੰਜਾਬੀ ਸਭਿਆਚਾਰ ਦੀ ਜੀਵਨ-ਦ੍ਰਿਸ਼ਟੀ ਵੀ ਉਜਾਗਰ ਹੁੰਦੀ ਹੈ।

ਪੰਜਾਬੀ ਜਿਥੇ ਸਗਨ-ਸਾਰਥਾਂ ਵਿਚ ਦਿਲਚਸਪੀ ਰੱਖਦੇ ਹਨ ਉਥੇ ਗੰਭੀਰ ਮਸਲੇ ਵੀ ਉਨ੍ਹਾਂ ਦੇ ਚਿੰਤਨ ਦਾ ਅੰਗ ਹਨ। ਕਾਲ-ਚੇਤਨਾ ਨੇ ਪੰਜਾਬੀ ਲੋਕਾਂ ਨੂੰ ਅਨੇਕ ਵੇਰਾਂ ਝੰਜੋੜਿਆ ਹੈ। ਵੇਖਦਿਆਂ ਹੀ ਵੇਖਦਿਆਂ ਹੀ ਉਨ੍ਹਾਂ ਦੇ ਮਿੱਤਰ-ਪਿਆਰੇ, ਸਕੇ-ਸੰਬੰਧੀ ਉਨ੍ਹਾਂ ਦੇ ਹੱਥਾਂ ਵਿਚ ਹੀ ਮਰ ਗਏ। ਵੇਹੜੇ ਵਿਚ ਲੱਗੇ ਫੁੱਲ-ਬੂਟੇ ਵੀ ਵੇਖਦਿਆਂ ਹੀ ਵੇਖਦਿਆਂ ਮੁਰਝਾ ਗਏ। ਜੋ ਇਨਸਾਨ ਜੰਮਦਾ-ਮਰਦਾ ਹੈ ਤਾਂ ਬ੍ਰਹਿਮੰਡੀ ਵਸਤਾਂ ਬਣਦੀਆਂ ਤੇ ਬਿਨਸਦੀਆਂ ਹਨ। ਜੰਮਣ-ਮਰਨ ਬਣਨ-ਬਿਨਸਣ ਤੇ ਮਨੁੱਖ ਦਾ ਕੋਈ ਅਧਿਕਾਰ ਨਹੀਂ, ਬਾਣੀਕਾਰਾਂ ਨੇ ਨਾਲ ਹੀ ਛੋਟੀ ਤੋਂ ਛੋਟੀ ਤੇ ਵੱਡੀ ਤੋਂ ਵੱਡੀ ਇਕਾਈ ਨਾਲ ਮਨੁੱਖ ਨੂੰ ਰੂਬਰੂ ਹੋਣਾ ਸਿਖਾਇਆ ਹੈ। ਪਹਿਰੇ[8], ਵਾਰ ਸਤ[9], ਦਿਨ ਰੈਣਿ[10], ਥਿਤੀ[11],

ਰੁਤੀ[12], ਬਾਰਾਂਮਾਹ[13], ਇਹ ਛੇ ਬਾਣੀ-ਰੂਪ ਸਮੇਂ ਨਾਲ ਸੰਬੰਧਿਤ ਹਨ। ਮਨੁੱਖਾ ਜੀਵਨ ਤੇ ਸਮਾਂ ਦੋਵੇਂ ਨਿਰੰਤਰ ਚਾਲੇ ਇਕ ਦੂਜੇ ਦੇ ਹਾਣੀ ਬਣ ਕੇ ਤੁਰੇ ਜਾ ਰਹੇ ਹਨ। ਨਾ ਸਮਾਂ ਰੋਕਿਆਂ ਰੁਕਦਾ ਹੈ ਤੇ ਨਾ ਹੀ ਜੀਵਨ ਗਤੀ। ਇਨ੍ਹਾਂ ਬਾਣੀਆਂ ਰਾਹੀਂ ਕਰਮ-ਭੂਮੀ ਦੇਹੀ ਵਿਚ ਹਰੀ ਨਾਮ ਦਾ ਬੀਜ ਬੀਜਣ ਲਈ ਪ੍ਰੇਰਨਾ ਦਿੱਤੀ ਹੈ। ਪੰਜਾਬੀ ਲੋਕ-ਗੀਤਾਂ ਵਿਚ ਸਤਵਾਰੇ ਮਸ਼ਹੂਰ ਹਨ। ਇਸ ਕਾਵਿ-ਰੂਪ ਦੀ ਉਤਪਤੀ ਲੋਕ-ਚਿੱਤ ਦੀ ਹੀ ਆਤਮ-ਅਭਿਵਿਅਕਤੀ ਦੇ ਰੂਪ ਵਿਚ ਹੋਈ ਹੈ। ਸ਼ੁਰੂ ਤੋਂ ਹੀ ਹਫ਼ਤੇ ਦੇ ਹਰੇਕ ਦਿਨ ਨਾਲ ਕੁਝ ਮਨੌਤਾਂ, ਭਾਵ ਤੇ ਭਰਮ ਜੁੜੇ ਆ ਰਹੇ ਹਨ। ਗੁਰੂ ਸਾਹਿਬ ਨੇ ਇਨ੍ਹਾਂ ਭਰਮਾਂ ਦਾ ਨਿਵਾਰਣ ਕਰ ਕੇ ਹੀ 'ਵਾਰ ਸਤ' ਦੀ ਰਚਨਾ ਕੀਤੀ ਹੈ। ਕੇਵਲ ਵਾਰ ਸਤ ਹੀ ਨਹੀਂ ਥਿਤੀ ਦੇ ਦਿਨਾਂ ਨਾਲ ਵੀ ਭਰਮ ਜੁੜੇ ਹੋਏ ਸਨ। ਇਸੇ ਤਰ੍ਹਾਂ ਬਾਰਾਂ ਮਹੀਨਿਆਂ ਵਿਚੋਂ ਅੱਜ ਵੀ ਲੋਕ-ਵਿਸ਼ਵਾਸ ਅਨੁਸਾਰ ਕੁਝ ਮਹੀਨੇ ਚੰਗੇ ਨਹੀਂ ਸਮਝੇ ਜਾਂਦੇ ਤੇ ਕੁਝ ਬਹੁਤ ਹੀ ਚੰਗੇ ਕਹੇ ਜਾਂਦੇ ਹਨ। ਇਨ੍ਹਾਂ ਰੂਪਾਂ ਦਾ ਸੁਭਾਉ Allegory ਵਾਲਾ ਹੈ। ਯਾਨੀ ਇਕ ਪਾਸੇ ਇਹ ਕਾਲ-ਚੇਤਨਾ ਨਾਲ ਜੋੜ ਕੇ ਸਮੇਂ ਦੀ ਗਤੀ ਨੂੰ ਅਨੁਭਵ ਕਰ ਕੇ ਸਮਾਂ ਅਜਾਈਂ ਨਾ ਗੁਆਇਆ ਜਾਵੇ, ਦਾ ਉਪਦੇਸ਼ ਦੇਂਦੇ ਹਨ। ਦੂਜੇ ਪਾਸੇ, ਤਤਕਾਲੀ ਸਮਾਜ ਵਿਚ ਵਿਆਪਕ ਵਹਿਮ-ਭਰਮ, ਮੰਦੇ-ਚੰਗੇ, ਸਗਨ-ਅਪਸਗਨ ਦਾ ਨਕਾਰਣ ਕਰ ਕੇ ਨਰੋਈ ਮਾਨਸਿਕਤਾ ਦਾ ਪੱਖ ਪੂਰਦੇ ਹਨ।

ਸੋਦਰ[14], ਸੋਪੁਰਖ[15], ਆਰਤੀ[16], ਮੰਗਲ[17], ਆਦਿ ਰੂਪ ਪਾਰਬ੍ਰਹਮ ਦੇ ਵਿਰਾਟ ਸਰੂਪ ਦੀ ਵਿਆਖਿਆ ਵੀ ਕਰਦੇ ਹਨ ਤੇ ਨਾਲ ਹੀ ਅਰਤੀ ਰਾਹੀਂ ਉਸ ਵਿਰਾਟ ਬੇਅੰਤ, ਅਨੂਪ ਪ੍ਰਭੂ ਦੀ ਆਰਤੀ ਮਨੁੱਖ ਉਤਾਰ ਹੀ ਨਹੀਂ ਸਕਦਾ ਸਗੋਂ ਬ੍ਰਹਿਮੰਡ ਦੀ ਅਪਾਰ ਲੀਲ੍ਹਾ ਸਹਿਜ ਭਾਵ ਵਿਚ ਹੀ ਪ੍ਰਭੂ ਦੀ ਆਰਤੀ ਕਰ ਰਹੀ ਹੈ। ਇਹ ਰੂਪ ਪ੍ਰਭੂ ਦੇ ਜਸ ਕੀਰਤ ਨਾਲ ਇਕਮਿਕ ਹਨ। ਪੰਜਾਬੀ ਆਪਣੇ ਸੁਭਾਉ ਵਿਚ ਜਿਥੇ ਸੂਰਬੀਰ ਹਨ ਉਥੇ ਅਤਿਅੰਤ ਧਾਰਮਿਕ ਵੀ। ਧਰਮ ਇਨ੍ਹਾਂ ਦੇ ਰਗ-ਰੇਸ਼ੇ ਵਿਚ ਸਮਾਇਆ ਹੋਇਆ ਹੈ। ਇਹ ਨਿਰੋਲ ਸਤੁਤੀ ਆਤਮਕ ਰੂਪ ਹਨ। ਇਨ੍ਹਾਂ ਵਿਚੋਂ ਆਰਤੀ ਜਨ-ਜੀਵਨ ਦਾ ਹਿੱਸਾ ਹੈ। ਇਸ ਰਾਹੀਂ ਉਸ ਦੇ 'ਅਸਲੇ' ਨੂੰ ਸਮਝਣ-ਬੁਝਣ ਦਾ ਉਪਦੇਸ਼ ਹੈ :

> ਗਗਨ ਮਹਿ ਥਾਲ ਰਵਿ ਚੰਦ ਦੀਪਕ ਬਨੈ
> ਤਾਰਿਕਾ ਮੰਡਲ ਜਨਕ ਮੋਤੀ
>
> ..........................
>
> ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ
> ਸਹਸ ਮੂਰਤਿ ਨਨਾ ਏਕ ਤੋਹੀ

ਸਹਸ ਪਦ ਬਿਮਲ ਨਨ ਏਕ ਪਦ ਗੰਧ
ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ (ਅੰਗ 663)

ਗੁਰੂ ਨਾਨਕ ਸਾਹਿਬ ਰਚਿਤ ਇਹ ਪਦਾ ਕੇਵਲ ਆਰਤੀ ਦੇ ਸੰਕਲਪ ਨਾਲ ਸੰਬੰਧਿਤ ਨਹੀਂ ਸਗੋਂ ਇਹ ਦਰਸ਼ਨ ਦੇ ਸੰਕਲਪ ਦੀ ਸਰਲ ਵਿਆਖਿਆ ਹੈ। 'ਉਸ ਦੇ' ਹਜ਼ਾਰਾਂ ਨੇਤਰ ਹਨ, ਪਰ ਇਕ ਵੀ ਨਹੀਂ। ਉਸ ਦੀਆਂ ਹਜ਼ਾਰਾਂ ਮੂਰਤਾਂ ਹਨ, ਪਰ ਇਕ ਵੀ ਨਹੀਂ। ਉਸ ਦੇ ਹਜ਼ਾਰਾਂ ਚਰਣ ਹਨ, ਪਰ ਇਕ ਵੀ ਨਹੀਂ। ਏਸੇ ਤਰ੍ਹਾਂ ਉਸ ਦੀਆਂ ਹਜ਼ਾਰਾਂ ਹੀ ਸੁਗੰਧੀਆਂ ਹਨ ਤੇ ਇਕ ਵੀ ਨਹੀਂ ਪਰ ਤਾਂ ਵੀ ਦੁਨੀਆ ਨੂੰ ਮੋਹਿਤ ਕਰ ਰਿਹਾ ਹੈ। ਸਭਿਆਚਾਰ ਦੀ ਮੂਲ ਇਕਾਈ ਧਰਮ ਹੀ ਹੈ। ਗੁਰੂ ਨਾਨਕ ਸਾਹਿਬ ਨੇ ਆਰਤੀ, ਸੋਪੁਰਖੁ ਤੇ ਸੋਦਰੁ ਆਦਿ ਬਾਣੀਆਂ ਜੋ ਕਿ ਲੋਕ-ਪੂਜਾ ਪੱਧਤੀਆਂ ਦਾ ਝਾਉਲਾ ਪਾਉਂਦੀਆਂ ਹਨ, ਇਨ੍ਹਾਂ ਰਾਹੀਂ ਦਾਰਸ਼ਨਿਕ ਨੁਕਤਿਆਂ ਦੀ ਵਿਆਖਿਆ ਨਿਹਾਇਤ ਸਰਲ, ਸੁਗਮ ਢੰਗ ਨਾਲ ਕੀਤੀ ਹੈ। ਦਰਸ਼ਨ ਵਰਗਾ ਗੰਭੀਰ ਮਸਲਾ ਜੋ ਕਿ ਅਤਿ ਸੂਖਮ ਹੈ, ਸੌਖੇ ਢੰਗ ਨਾਲ ਲੋਕ-ਸਮਝ ਦਾ ਅੰਗ ਬਣ ਜਾਂਦਾ ਹੈ।

ਵਣਜ-ਵਪਾਰ ਪੰਜਾਬੀ ਸਭਿਆਚਾਰ ਦਾ ਮਹੱਵਪੂਰਣ ਅੰਗ ਹੈ। ਪੰਜਾਬੀ ਲੋਕ-ਗੀਤ ਪੰਜਾਬਣ ਮੁਟਿਆਰਾਂ ਦੇ ਹੇਰਵੇ ਨਾਲ ਭਰੇ ਪਏ ਹਨ। ਉਨ੍ਹਾਂ ਦੇ ਪਰਦੇਸੀ ਮਾਹੀ ਦੂਰ ਵਪਾਰ ਕਰਦੇ ਹਨ ਜਾਂ ਨੌਕਰੀ ਕਰਦੇ ਤੇ ਉਹ ਵਿਜੋਗ ਵਿਚ ਵਿਛੋੜੇ ਦੇ ਗੀਤ ਰਚਦੀਆਂ, ਨਾਲੇ ਘਰ ਦਾ ਕਾਰੋਬਾਰ ਕਰਦੀਆਂ। ਗੁਰੂ ਸਾਹਿਬਾਨ ਪੰਜਾਬੀ ਜਨਜੀਵਨ ਦੀ ਘੋਖ-ਪੜਤਾਲ ਕਰਦਿਆਂ ਅਜੇਹੇ ਦੋ ਰੂਪਾਂ ਦੀ ਸਿਰਜਣਾ ਕੀਤੀ ਹੈ ਜਿਸ ਵਿਚ ਕਿਸੇ ਪਰਮ ਪਿਆਰੇ ਨੂੰ ਵੀ ਯਾਦ ਕੀਤਾ ਜਾ ਸਕਦਾ ਹੈ ਤੇ ਹੱਥਾਂ ਨਾਲ ਕਾਰ-ਵਿਹਾਰ ਵੀ। 'ਕਰਹਲੇ' ਇਕ ਤਰ੍ਹਾਂ ਯਾਤਰਾ-ਗੀਤਾਂ ਦੀ ਵੰਨਗੀ ਵਾਂਗ ਹੈ। ਕਰਹਲੇ ਦਾ ਅਰਥ ਹੈ—ਊਠ। ਆਉਣ-ਜਾਣ ਦੇ ਚੰਗੇ ਵਸੀਲਿਆਂ ਦੀ ਅਣਹੋਂਦ ਵਿਚ ਊਠਾਂ ਵਾਲੇ ਲੋਕਾਂ ਦਾ ਸਾਮਾਨ ਊਠਾਂ 'ਤੇ ਲੱਦ ਕੇ ਲੈ ਜਾਂਦੇ ਤੇ ਯਾਤਰਾ ਦੇ ਦੌਰਾਨ ਨਿੱਤ-ਭਟਕਣ ਇਨ੍ਹਾਂ ਦੀ ਹੋਣੀ ਸੀ। ਘਰਬਾਰ ਤੋਂ ਵਿਛੜੇ ਸਫ਼ਰ ਦੀਆਂ ਕਠਿਨਾਈਆਂ, ਧੁੱਪ, ਮੀਂਹ, ਜੰਗਲ, ਸਰਦੀ-ਗਰਮੀ, ਜੰਗਲੀ ਜਾਨਵਰਾਂ ਦਾ ਭੈਅ ਇਹ ਆਪਣੇ ਧਿਆਨ ਨੂੰ ਬਦਲਣ ਲਈ ਇਕ ਖ਼ਾਸ ਲੈਅ ਵਿਚ ਗਾਉਂਦੇ ਸਨ। ਗੁਰੂ ਰਾਮਦਾਸ ਨੇ 'ਕਰਹਲੇ' ਰੂਪਕ ਰਾਹੀਂ ਜੀਵਾਤਮਾ ਦੇ ਕਠਿਨ ਸਫ਼ਰ ਨੂੰ ਜਨਾਉਣ ਦਾ ਉਪਰਾਲਾ ਕੀਤਾ ਹੈ ਤੇ ਨਾਲ ਹੀ ਮਨ ਨੂੰ ਆਪਣੇ ਪਰਮ ਪਿਆਰੇ ਪ੍ਰਭੂ ਨੂੰ ਯਾਦ ਕਰਨ ਦਾ ਸੰਦੇਸ਼ ਵੀ ਦਿੱਤਾ ਹੈ :

ਮਨ ਕਰਹਲਾ ਸਤਿਗੁਰੂ ਪੁਰਖ ਧਿਆਏ[18]

ਇਹ ਲੋਕ ਧਾਰਨਾ ਆਜੜੀ ਗੀਤਾਂ ਵਰਗੀ ਹੈ। ਉਦਯੋਗਿਕ ਗੀਤਾਂ ਵਿਚੋਂ

'ਵਣਜਾਰਾ' ਗੀਤ ਖ਼ਾਸੇ ਪ੍ਰਸਿੱਧ ਸਨ :

ਗਲੀ ਗਲੀ ਵਣਜਾਰਾ ਫਿਰਦਾ ਵੰਗਾਂ ਲਉ ਚੜ੍ਹਾ

ਇਸ ਰਚਨਾ ਵਿਚ ਦੁਨਿਆਵੀ ਵਪਾਰ ਦਾ ਸੰਦਰਭ ਉਭਾਰ ਕੇ ਰੂਹਾਨੀ ਵਪਾਰ ਕਰਨ ਦੀ ਪ੍ਰੇਰਨਾ ਦਿੱਤੀ ਗਈ ਹੈ। ਵਣਜਾਰਿਆਂ ਦਾ ਕੰਮ ਹੈ ਹਿੰਮਤ ਨਾਲ ਦੁਖ-ਸੁਖ ਝੱਲ ਕੇ ਪਰਦੇਸਾਂ ਵਿਚ ਕਮਾਈ ਕਰਨ ਜਾਣਾ ਪਰ ਕਮਾਈ ਦੀ ਪ੍ਰਾਪਤੀ ਭਾਗਾਂ ਨਾਲ ਹੀ ਹੁੰਦੀ ਹੈ। ਇਸੇ ਨੂੰ ਜੇ ਉਲਟਾ ਲਿਆ ਜਾਵੇ ਤਾਂ :

ਹਰਿ ਗੁਰ ਸਰਣਾਈ ਪਾਈਐ ਮਿਤ੍ਰਾ[19]
ਵਡਭਾਗਿ ਪਰਾਪਤਿ ਹੋਇ (ਅੰਗ 81)

ਗੁਰੂ ਦੀ ਸ਼ਰਣ ਵੱਡੇ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ। ਵਣਜਾਰੇ ਲੋਕ ਅਕਸਰ ਇਕ ਥਾਂ ਤੋਂ ਦੂਸਰੀ ਥਾਂ ਵਪਾਰ ਕਰਨ ਜਾਂਦੇ ਹਨ। ਇਸੇ ਤਰ੍ਹਾਂ ਜੀਵਾਤਮਾ ਜਗਤ ਵਿਚ ਸੱਚੇ ਨਾਮ ਦਾ ਵਣਜ ਕਰਨ ਲਈ ਆਉਂਦੀ ਹੈ :

ਜਿਨ ਕਉ ਪੂਰਬਿ ਲਿਖਿਆ ਸੇ ਆਇ ਮਿਲੇ ਗੁਰ ਪਾਸਿ
ਸੇਵਕ ਭਾਇ ਵਣਜਾਰਿਆ ਮਿਤ੍ਰਾ ਗੁਰੁ ਹਰਿ ਹਰਿ ਨਾਮੁ ਪਰਗਾਸਿ
(ਅੰਗ 81)

ਜ਼ਾਹਿਰ ਹੈ, ਕਰਹਲੇ ਤੇ ਵਣਜਾਰੇ ਯਾਤਰਾ-ਗੀਤਾਂ ਦੀ ਵੰਨਗੀ ਨੂੰ ਗੁਰ-ਉਪਦੇਸ਼ਾਂ ਦਾ ਮਾਧਿਅਮ ਬਣਾ ਕੇ ਗੁਰ-ਉਪਦੇਸ਼ ਦਿੱਤਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਲੋਕ-ਮੁਹਾਵਰਾ ਬੋਧਕ ਰੂਪ ਵੀ ਸਿਰਜੇ ਗਏ ਹਨ। ਮਸਲਨ : ਬਿਰਹੜੇ, ਛੰਤ, ਕੁਚਜੀ, ਸੁਚਜੀ ਤੇ ਗੁਣਵੰਤੀ। ਇਹ ਪੰਜਾਬੀ ਸਭਿਆਚਾਰ ਦੀ ਜੀਵੰਤ ਝਲਕੀ ਹੈ। ਨਾਰੀ ਸਮਾਜ ਦੀ ਮੂਲ ਇਕਾਈ ਹੈ। ਉਸ ਦੇ ਆਚਾਰ-ਵਿਹਾਰ ਤੇ ਕੇਂਦਰਤ ਹਨ।

ਇਨ੍ਹਾਂ ਰੂਪਾਂ ਦੀ ਰੰਗਤ ਲੋਕ ਬੋਲਚਾਲ ਵਾਲੀ ਹੈ। ਇਨ੍ਹਾਂ ਦਾ ਮੂਲ ਸੰਬੰਧ ਘਰੋਗੀ ਵਾਤਾਵਰਣ ਨਾਲ ਹੈ। ਘਰਾਂ ਦੇ ਕੰਮਾਂ ਵਿਚ ਵੀ ਇਕ ਖ਼ਾਸ ਤਰ੍ਹਾਂ ਦਾ ਸਲੀਕਾ ਹੁੰਦਾ ਹੈ। ਜਿਨ੍ਹਾਂ ਔਰਤਾਂ ਨੂੰ ਆਉਂਦਾ ਹੈ, ਉਹ ਸੁਚੱਜੀਆਂ ਤੇ ਗੁਣ-ਵੰਤੀਆਂ ਹਨ। ਜਿਨ੍ਹਾਂ ਨੂੰ ਨਹੀਂ ਆਉਂਦਾ, ਉਹ ਕੁਚੱਜੀਆਂ ਹਨ। ਇਨ੍ਹਾਂ ਵਿਚ ਸੰਦਰਭ ਤਾਂ ਘਰੋਗੀ ਹੈ ਪਰ ਇਸ ਦਾ ਉਦੇਸ਼ ਅਧਿਆਤਮਕ ਗੁਣ-ਗ੍ਰਹਿਣ ਕਰਨ ਦੀ ਪ੍ਰੇਰਨਾ ਦੇਣਾ ਹੈ। ਇਨ੍ਹਾਂ ਵਿਚ ਘਰੋਗੀ ਵਾਤਾਵਰਣ ਚਿਤਰ ਕੇ ਅਧਿਆਤਮਕ ਗੁਣਾਂ ਨੂੰ ਉਭਾਰਿਆ ਹੈ। ਕੁਚੱਜੀ ਸੁਚੱਜੀ ਤੇ ਗੁਣਵੰਤੀ ਤਿੰਨੇ ਸ਼ਬਦ ਸੂਹੀ ਰਾਗ ਵਿਚ ਹਨ, ਇਹ ਗੁਣਾਤਮਕ ਰਚਨਾਵਾਂ ਹਨ। ਇਕ ਪਾਸੇ, ਲੋਕ-ਜੀਵਨ ਨਾਲ ਜੁੜੇ ਗੁਣ ਅਤੇ ਦੂਜੇ ਪਾਸੇ, ਧਾਰਮਕ ਜੀਵਨ ਨਾਲ ਸੰਬੰਧਿਤ ਗੁਣ, ਇਨ੍ਹਾਂ ਦੀ ਬਿਰਤੀ ਉਪਦੇਸ਼ਾਤਮਕ ਹੈ। ਨਾਲੋ-ਨਾਲ ਆਤਮਸਾਤ ਮਾਰਨ ਉਪਰ ਬਲ ਹੈ :

(ੳ) ਮੰਞ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣ ਜਾਉ ਜੀਉ
(ਅੰਗ 762)

(ਅ) ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸ ਜੀਉ
(ਅੰਗ ੭੬੨)

ਕੁਚੱਜੀ, ਸੁਚੱਜੀ, ਗੁਣਵੰਤੀ ਦ੍ਰਿਸ਼ ਇਸਤਰੀ ਪ੍ਰਤੀਕ ਹਨ, ਪਰ ਦਿਸ਼ਾ; ਅਧਿਆਤਮਕ ਹੈ ।

ਵਿਛੋੜੇ ਦੇ ਗੀਤ ਨੂੰ ਪੰਜਾਬੀ ਵਿਚ ਬਿਰਹਾ ਕਿਹਾ ਗਿਆ ਹੈ । ਬਿਹਰੜੇ ਲੋਕ-ਗੀਤ ਹੈ :

ਇਹੁ ਤਨੁ ਵੇਚੀ ਸੰਤ ਪਹਿ ਪਿਆਰੇ ਪ੍ਰੀਤਮ ਦੇਇ ਮਿਲਾਇ

ਮਨ ਦੀ ਤੀਬਰ ਲੋਚਾ, ਦਿਲ ਟੁੰਬਵੀਂ ਲੈਅ ਵਿਚ ਰੂਪਮਾਨ ਕੀਤੀ ਹੈ । ਇਸ ਰਚਨਾ ਦੀ ਪਹਿਲੀ ਧਿਰ 'ਸਦਾ ਸੁਹਾਗ' ਹੈ ਤੇ ਦੂਸਰੀ ਧਿਰ ਭਟਕਦੀ ਜੀਵਾਤਮਾ । ਇਕ ਤਰ੍ਹਾਂ ਜੀਵਾਤਮਾ ਦਾ ਪਰਮਾਤਮਾ ਲਈ ਬਿਰਹਾ ਇਸ ਰਚਨਾ ਦਾ ਪ੍ਰਾਣ-ਤੱਤ ਹੈ । ਜੀਵਾਤਮਾ ਦੀ ਭਟਕਣ ਆਪਣੇ ਔਗਣਾ ਕਰ ਕੇ ਹੈ । ਉਸ ਨੇ ਆਪਾ ਸਮਰਪਿਤ ਨਹੀਂ ਕੀਤਾ ।

ਕੁਲ ਮਿਲਾ ਕੇ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਲੋਕ-ਸ਼ੈਲੀਆਂ ਦਾ ਸੁਭਾਉ Allegory ਅਥਵਾ ਦੂਹਰਾ ਸੁਭਾਉ ਹੈ । ਇਸ ਵਿਚ ਪੰਜਾਬੀ ਸਭਿਆਚਾਰ ਨੂੰ ਭਰਵੇਂ ਬੋਲ ਮਿਲੇ ਹਨ । ਅਨੁਸ਼ਠਾਨਿਕ ਲੋਕ ਰੂਪ, ਪਰਿਵਾਰਕ ਰਸਮਾਂ ਨਾਲ ਜੁੜੇ, ਕਾਲ-ਚੇਤਨਾ ਨਾਲ ਜੁੜੇ, ਪੂਜਾ ਪੱਧਤੀ ਨਾਲ ਜੁੜੇ, ਯਾਤਰਾ-ਗੀਤਾਂ ਨਾਲ ਜੁੜੇ, ਲੋਕ-ਮੁਹਾਵਰੇ ਨਾਲ ਜੁੜੇ ਲੋਕ-ਰੂਪਾਂ ਨੇ ਪੰਜਾਬੀ ਸਭਿਆਚਾਰ ਦਾ ਪ੍ਰਦਰਸ਼ਨ ਤਾਂ ਕੀਤਾ ਹੀ ਹੈ ਪਰ ਇਨ੍ਹਾਂ ਵਿਚਲੀ ਵਿਲੱਖਣਤਾ ਕਿ ਹਰ ਹਾਲ ਵਿਚ ਇਹ ਪਰਮ ਪਿਤਾ ਪਰਮਾਤਮਾ ਦੇ ਦੇਸ ਨਾਲ ਵੀ ਰਸਾਈ ਕਰਾਉਣਗੇ । ਇਹ ਪੰਜਾਬੀ ਸਭਿਆਚਾਰ ਦੀ ਦੁਪਾਸੜ ਨੁਮਾਇਸ਼ ਕਰ ਕੇ ਜੀਵਾਤਮਾ ਨੂੰ ਉਸ ਦੇ 'ਅਸਲੇ' ਨਾਲ ਜੁੜਨ ਦੀ ਪ੍ਰੇਰਨਾ ਅਤੇ ਉਪਦੇਸ਼ ਦੇਂਦੇ ਹਨ । ਇਸ ਨਿਵੇਕਲੇ ਅੰਦਾਜ਼ ਨਾਲ ਭਰੇ ਪੂਰੇ ਲੋਕ-ਰੂਪ ਅਦੁੱਤੀ ਹਨ ।

ਇਨ੍ਹਾਂ ਵਿਚ ਦੋ ਜਹਾਨਾਂ ਵਿਚ ਵਿਚਰਣ ਵਾਲੀਆਂ ਦੋ ਹੋਂਦਾਂ ਇਕ ਫਰਸ਼ੀ ਤੇ ਦੂਜੀ ਅਰਸ਼ੀ ਹੈ । ਇਹ ਲੋਕ-ਰੂਪ ਇਨ੍ਹਾਂ ਦੀ ਵਿਹਾਰਕ ਪੇਸ਼ਕਾਰੀ ਦੀ ਦੌਲਤ ਨਾਲ ਮਾਲਾਮਾਲ ਹਨ । ਇਹ ਪੰਜਾਬੀ ਸਭਿਆਚਾਰ ਦੇ ਵੰਨ-ਸੁਵੰਨ ਰੂਪ ਨਾਲ ਸਾਂਝ ਵੀ ਪੁਆਉਂਦੇ ਹਨ ਤੇ ਸਹਿਜ ਭਾਅ ਨਾਲ ਹਲੂਣ ਕੇ ਮੂਲ ਸ੍ਰੋਤ ਨਾਲ ਜੁੜਨ ਦੀ ਪ੍ਰੇਰਨਾ ਵੀ ਦੇਂਦੇ ਹਨ ।

ਸੰਖੇਪ ਵਿਚ, ਗੁਰੂ ਗ੍ਰੰਥ ਸਾਹਿਬ ਦੀਆਂ ਲੋਕ-ਸ਼ੈਲੀਆਂ ਪੰਜਾਬੀ ਸਭਿਆਚਾਰ ਦੀ ਭਰਪੂਰ ਜਾਣਕਾਰੀ ਦੇਂਦੀਆਂ ਹਨ । ਜਨ-ਜੀਵਨ ਵਿਚ ਆਈ ਗਿਰਾਵਟ

ਨੂੰ ਵੀ ਰੂਪਮਾਨ ਕਰਦੀਆਂ ਹਨ। ਮਾਇਆ ਵਿਗੁੱਤੀ ਜੀਵਾਤਮਾ ਆਪਣੇ ਔਗੁਣਾਂ ਕਰ ਕੇ ਭਟਕ ਰਹੀ ਹੈ, ਉਸ ਦੇ ਟਿਕਾਉ ਦੇ ਸਾਧਨਾਂ ਦਾ ਸੁਝਾਉ ਵੀ ਇਨ੍ਹਾਂ ਲੋਕ-ਸ਼ੈਲੀਆਂ ਵਿਚ ਮੌਜੂਦ ਹੈ। ਜੀਵਨ ਦੇ ਆਰੰਭ ਸੋਹਰ ਗੀਤਾਂ ਤੋਂ ਲੈ ਕੇ ਅਲਾਹੁਣੀ ਅਤੇ ਸਦੁ ਤਕ ਅਥਵਾ ਅੰਤ ਤਕ ਦੇ ਸਫ਼ਰ ਨਾਲ ਜੁੜਿਆ ਜੀਵਨ ਉਸ ਵਿਚ ਵਾਪਰਨ ਵਾਲੇ ਸਗਨ ਸੁਆਰਥ, ਘੋੜੀਆਂ, ਛੰਤ, ਲਾਵਾਂ ਆਦਿ ਦੀ ਭਰਵੀਂ ਤਸਵੀਰ ਇਨ੍ਹਾਂ ਲੋਕ-ਸ਼ੈਲੀਆਂ ਰਾਹੀਂ ਰੂਪਮਾਨ ਹੋਈ ਹੈ। ਜੀਵਨ ਦੇ ਸਫ਼ਰ ਵਿਚ ਵਾਪਰਨ ਵਾਲੀ ਅਣਗਹਿਲੀ, ਸਮੇਂ ਨੂੰ ਵਿਅਰਥ ਨਾ ਕਰਨਾ, ਅਸਲੀਅਤ ਨੂੰ ਨਾ ਸਮਝ ਕੇ ਵਹਿਮਾਂ-ਭਰਮਾਂ ਦਾ ਸ਼ਿਕਾਰ ਹੋ ਜਾਣਾ, ਜਗਤ ਵਿਚ ਵਾਪਰਦੀ 'ਚਲਾਇਮਾਨਤਾ' ਦੀ ਪ੍ਰਕ੍ਰਿਆ ਨੂੰ ਅਣਗੌਲਿਆਂ ਕਰਨਾ ਆਦਿ ਸਚਾਈਆਂ ਨੂੰ ਪਹਿਰੇ, ਦਿਨ ਰੈਣਿ, ਸਤਵਾਰ, ਥਿਤੀ, ਰੁਤੀ, ਬਾਰਾਂਮਾਹ ਆਦਿ ਲੋਕ-ਸ਼ੈਲੀਆਂ ਰਾਹੀਂ ਸਨਮੁਖ ਕਰ ਕੇ, ਸੁਚੇਤ ਵੀ ਕੀਤਾ ਗਿਆ ਹੈ ਤੇ ਉਪਦੇਸ਼ ਵੀ ਦਿੱਤਾ ਗਿਆ ਹੈ। ਸਮੇਂ ਦਾ ਸਦ-ਉਪਯੋਗ ਨਾ ਕਰਨਾ ਸਭਿਆਚਾਰਕ ਉਕਾਈ ਹੈ। ਇਸ ਤੋਂ ਬਚਣ ਦਾ ਹੋਕਾ ਦੇਣਾ ਗੁਰਬਾਣੀ ਦੀ ਵਡਿਆਈ ਹੈ। ਗੱਲ ਕੀ, ਸਮੁੱਚਾ ਜਨਜੀਵਨ ਇਨ੍ਹਾਂ ਲੋਕ-ਸ਼ੈਲੀਆਂ ਦੀ ਗ੍ਰਿਫ਼ਤ ਵਿਚ ਹੈ। ਉਸ ਦਾ ਪ੍ਰਦਰਸ਼ਨ, ਲੋਕ-ਮਾਨਸ, ਲੋਕ-ਖਾਮੀਆਂ, ਲੋਕ-ਵਿਹਾਰ, ਲੋਕ-ਅਕਾਂਖਿਆਵਾਂ, ਲੋਕ ਆਚਾਰ-ਵਿਹਾਰ, ਲੋਕ-ਧਰਮ, ਲੋਕ-ਉਲਝਣਾਂ, ਲੋਕ-ਵਸੀਲੇ, ਲੋਕ-ਮੁਹਾਵਰੇ ਤੇ ਲੋਕ-ਪ੍ਰਾਪਤੀਆਂ ਦੇ ਸਾਧਨ ਇਨ੍ਹਾਂ ਲੋਕ-ਸ਼ੈਲੀਆਂ ਰਾਹੀਂ ਅੰਕਿਤ ਹੋਏ ਹਨ। ਮਨੁੱਖੀ ਧਿਰ ਜੋ ਅਸਲੋਂ ਨਿਮਾਣੀ, ਨਿਤਾਣੀ ਤੇ ਨਿਗੁਣੀ ਹੈ, ਉਸ ਸਸ਼ਕਤ-ਸਬਲ ਧਿਰ ਨੂੰ ਕਿਵੇਂ ਪ੍ਰਾਪਤ ਕਰ ਸਕਦੀ ਹੈ, ਇਸ ਦੇ ਸਾਧਨ ਵੀ ਦਰਸਾਉਂਦੇ ਹਨ, ਇਹ ਲੋਕ-ਰੂਪ।

> ਤੂ ਸਹੁ ਅਗਮ ਅਤੋਲਵਾ ਹਉ ਕਹਿ ਕਹਿ ਢਹਿ ਪਈਆਸਿ ਜੀਉ
> ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸਿ ਜੀਉ
> ਗੁਰਸਬਦੀ ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ ਜੀਉ
>
> (ਅੰਗ 762, ਸੂਹੀ ਮਹਲਾ 1, ਸੁਚਜੀ)

## ਫੁਟਨੋਟ

1. ਕੋਛੜ ਹਰੀਵੰਸ਼ਠ ਅਪਭ੍ਰੰਸ਼ ਸਾਹਿਤ, ਭਾਰਤੀ ਸਾਹਿਤ ਮੰਦਰ, ਦਿੱਲੀ।
2. M. Krishna Chariat, History of Classical Sanskrit, Litrary, Page 969, 1970-Ist Edition,
3. ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ
   ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ (ਪੰਨਾ 12)
4. ਕੜੀਆਲੁ ਮੁਖੇ ਗੁਰਿ ਗਿਆਨੁ ਦ੍ਰਿੜਾਇਆ ਰਾਮ
   ਤਨਿ ਪ੍ਰੇਮੁ ਹਰਿ ਚਾਬਕੁ ਲਾਇਆ ਰਾਮ

ਤਨਿ ਪ੍ਰੇਮੁ ਹਰਿ ਲਾਇ ਚਾਬਕੁ ਮਨਿ ਜਿਣੈ ਗੁਰਮੁਖਿ ਜੀਤਿਆ
ਅਘੜੋ ਘੜਾਵੈ ਸਬਦੁ ਪਾਵੈ ਅਪਿਉ ਹਰਿ ਰਸੁ ਪੀਤਿਆ
ਸੁਣਿ ਸ੍ਰਵਣ ਬਾਣੀ ਗੁਰਿ ਵਖਾਣੀ ਹਰਿ ਰੰਗੁ ਤੁਰੀ ਚੜਾਇਆ
ਮਹਾ ਮਾਰਗੁ ਪੰਥੁ ਬਿਖੜਾ ਜਨ ਨਾਨਕ ਪਾਰਿ ਲੰਘਾਇਆ ॥3 (ਪੰਨਾ 575)

5. ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿਰਾਮ ਜੀਉ
ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿਰਾਮ ਜੀਉ
ਧਰਮ ਦ੍ਰਿੜਹੁ ਹਰਿਨਾਮੁ ਧਿਆਵਹੁ ਸਿਮ੍ਰਿਤਿ ਨਾਮ ਦ੍ਰਿੜਾਇਆ
ਸਤਿਗੁਰੁ ਗੁਰੁ ਪੂਰਾ ਅਰਾਧਹੁ ਸਭਿ ਕਿਲਵਿਖ ਪਾਪ ਗਵਾਇਆ
ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ
ਜਨੁ ਨਾਨਕ ਲਾਵ ਪਹਿਲੀ ਆਰੰਭ ਕਾਜੁ ਰਚਾਇਆ॥1॥ (ਪੰਨਾ 773)

6. ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮ ਲਏਹਾ
ਰੋਵਹ ਬਿਰਹਾ ਤਨ ਕਾ ਆਪਣਾ ਸਾਹਿਬੁ ਸੰਮਾਲੇਹਾ
ਸਾਹਿਬ ਸਮਾਲਿਹ ਪੰਥੁ ਨਿਹਾਲਿਹ ਅਸਾ ਭਿ ਓਥੈ ਜਾਣਾ
ਜਿਸ ਕਾ ਕੀਆ ਤਿਨ ਹੀ ਲੀਆ ਹੋਆ ਤਿਸੈ ਕਾ ਭਾਣਾ
ਜੋ ਤਿਨਿ ਕਰਿ ਪਾਇਆਸੁ ਆਗੈ ਆਇਆ ਅਸੀਕਿ ਹੁਕਮੁ ਕਰੇਹਾ
ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾ ॥1॥ (ਪੰਨਾ 578)

7. ਹਰਿ ਭਾਣਾ ਗੁਰ ਭਾਇਆ ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ
ਸਤਿਗੁਰੁ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ
ਪੈਜ ਰਾਖਹੁ ਹਰਿਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ
ਅੰਤਿ ਚਲਦਿਆ ਹੋਇ ਬੇਲੀ ਜਮ ਦੂਤ ਕਾਲੁ ਨਿਖੰਜਨੋ
ਸਤਿਗੁਰੂ ਕੀ ਬੇਨਤੀ ਪਾਈ ਹਰਿ ਪ੍ਰਭਿ ਸੁਣੀ ਅਰਦਾਸਿ ਜੀਉ
ਹਰਿ ਧਾਰਿ ਕਿਰਪਾ ਸਤਿਗੁਰੂ ਮਿਲਾਇਆ ਧਨੁ ਧਨੁ ਕਹੈ ਸਾਬਾਸਿ ਜੀਉ॥2॥ (ਪੰਨਾ 923)

8. ਦੂਜੈ ਪਹਰੇ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ
ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ
ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ
ਚੇਤਿ ਅਚੇਤਿ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ
ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ
ਕਹੁ ਨਾਨਕ ਪ੍ਰਾਣੀ ਦੂਜੇ ਪਹਰੈ ਵਿਸਰਿ ਗਇਆ ਧਿਆਨੁ ॥॥2॥ (ਪੰਨਾ 74)

9. ਸ਼ੁਕ੍ਰਵਾਰਿ ਪ੍ਰਭੁ ਰਹਿਆ ਸਮਾਈ, ਆਪਿ ਉਪਾਇ ਸਭ ਕੀਮਤਿ ਪਾਈ
ਗੁਰਮੁਖਿ ਹੋਵੈ ਸੁ ਕਰੈ ਬੀਚਾਰੁ, ਸਚੁ ਸੰਜਮੁ ਕਰਣੀ ਹੈ ਕਾਰ
ਵਰਤੁ ਨੇਮ ਨਿਤਾਪ੍ਰਤਿ ਪੂਜਾ, ਬਿਨੁ ਬੂਝੇ ਸਭੁ ਭਾਉ ਹੈ ਦੂਜਾ ॥7॥ (ਪੰਨਾ 841)

10. ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣਿ
ਆਪੁ ਤਿਆਗਿ ਸਰਣੀ ਪਵਾਂ ਮੁਖਿ ਬੋਲੀ ਮਿਠੜੈ ਵੈਣ (ਪੰਨਾ 136)

11. ਪੰਦ੍ਰਹ ਥਿੰਤੀ ਸਾਤ ਵਾਰ, ਕਹਿ ਕਬੀਰ ਉਰਵਾਰ ਨ ਪਾਰ
ਸਾਧਿਕ ਸਿਧ ਲਖੈ ਜਉ ਭੇਉ, ਆਪੇ ਕਰਤਾ ਆਪੇ ਦੇਉ ॥1॥ (ਪੰਨਾ 343)

12. ਰੁਤਿ ਸਰਦ ਅਡੰਬਰੋ ਅਸੂ ਕਤਕੇ ਹਰਿ ਪਿਆਸ ਜੀਉ
ਖੋਜੰਤੀ ਦਰਸਨ ਫਿਰਤ ਕਬ ਮਿਲੀਐ ਗੁਣਤਾਸ ਜੀਉ

ਬਿਨੁ ਕੰਤ ਪਿਆਰੇ ਨਹ ਸੂਖ ਸਾਰੇ ਹਾਰ ਕੰਙਣ ਧ੍ਰਿਗੁ ਬਨਾ
ਸੁੰਦਰਿ ਸੁਜਾਣਿ ਚਤੁਰਿ ਬੇਤੀ ਸਾਸ ਬਿਨੁ ਜੈਸੇ ਤਨਾ
ਈਤ ਉਤ ਦਹਦਿਸ ਅਲੋਕਨ ਮਨਿ ਮਿਲਨ ਕੀ ਪ੍ਰਭ ਪਿਆਸ ਜੀਉ
ਬਿਨਵੰਤਿ ਨਾਨਕ ਧਾਰਿ ਕਿਰਪਾ ਮੇਲਹੁ ਪ੍ਰਭ ਗੁਣਤਾਸ ਜੀਉ ॥5॥ (ਪੰਨਾ 927)

13. ਚੇਤ ਬਸੰਤ ਭਲਾ ਭਵਰੁ ਸੁਹਾਵੜੇ
ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ
ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖ ਪਾਵੈ, ਬਿਰਹਿ ਬਿਰੋਧਿ ਤਨ ਛੀਜੈ
ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ
ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ
ਨਾਨਕ ਚੇਤਿ ਸਹਜ ਸੁਖ ਪਾਵੈ ਜੇ ਹਰਿ ਵਰੁ ਘਰਿ ਧਨ ਪਾਏ ॥5॥ (ਪੰਨਾ 1107)

14. ਸੋਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ
ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਗਾਵਣਹਾਰੇ
ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਵਾਵਣਹਾਰੇ
ਗਾਵਨਿ ਤੁਧਨੋ ਪਉਣ ਪਾਣੀ ਬੈਸੰਤਰੁ ਗਾਵੈ ਰਾਜਾ ਧਰਮ ਦੁਆਰੇ (ਪੰਨਾ 4)

15. ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ
ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ ਹਰਿ ਸਚੇ ਸਿਰਜਣਹਾਰਾ
ਸਭਿ ਜੀ ਤੁਮਾਰੇ ਜੀ ਤੂੰ ਜੀਆ ਕਾ ਦਾਤਾਰਾ
ਹਰਿ ਧਿਆਵਹੁ ਸੰਤਹੁ ਜੀ ਸਭਿ ਦੂਖ ਵਿਸਾਰਣਹਾਰਾ (ਪੰਨਾ 10)

16. ਗਗਨ ਮੈ ਥਾਲੁ ਰਵਿ ਚੰਦੁ ਦੀਪਕੁ ਬਨੇ ਤਾਰਿਕਾ ਮੰਡਲ ਜਨਕ ਮੋਤੀ
ਧੂਪੁ ਮਲਿਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ
ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ
ਅਨਹਤਾ ਸਬਦ ਵਾਜੰਤ ਭੇਰੀ ॥ਰਹਾਉ॥
ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ
ਸਹਸ ਤਵ ਗੰਧ ਇਵ ਚਲਤ ਮੋਹੀ (ਪੰਨਾ 663)

17. ਸੁਖ ਸਾਗਰ ਪ੍ਰਭੁ ਪਾਈਐ ਜਬ ਹੋਵੈ ਭਾਗੋ ਰਾਮ
ਮਾਨ ਨਿਮਾਨੁ ਵਞਾਈਐ ਹਰਿ ਚਰਣੀ ਲਾਗੋ ਰਾਮ
ਛੋਡਿ ਸਿਆਨਪ ਚਾਤੁਰੀ ਦੁਰਮਤਿ ਬੁਧਿ ਤਿਆਗੋ ਰਾਮ
ਨਾਨਕ ਪਉ ਸਰਣਾਈ ਰਾਮਰਾਇ ਥਿਰੁ ਹੋਇ ਸੁਹਾਗੋ ਰਾਮ ॥1॥ (ਪੰਨਾ 847)

18. ਕਰਹਲੇ ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ
ਗੁਰੂ ਭਾਗਿ ਪੂਰੇ ਪਾਇਆ ਗਲਿ ਮਿਲਿਆ ਪਿਆਰਾ ਆਇ ॥1॥ (ਪੰਨਾ 234)

19. ਹਰਿ ਧਿਆਵਹੁ ਹਰਿ ਪ੍ਰਭ ਸਤਿ
ਗੁਰਬਚਨੀ ਹਰਿ ਪ੍ਰਭੁ ਜਾਣਿਆ ਸਭ ਹਰਿ ਪ੍ਰਭੁ ਤੇ ਉਤਪਤਿ ॥ਰਹਾਉ॥
ਜਿਨ ਕਉ ਪੂਰਬਿ ਲਿਖਿਆ ਸੇ ਆਇ ਮਿਲੇ ਗੁਰਪਾਸਿ
ਸੇਵਕ ਭਾਇ ਵਣਜਾਰਿਆ ਮਿਤ੍ਰਾ ਗੁਰੁ ਹਰਿ ਹਰਿ ਨਾਮੁ ਪਰਗਾਸਿ
ਧਨੁ ਧਨੁ ਵਣਜੁ ਵਾਪਾਰੀਆ ਜਿਨ ਵਖਰੁ ਲਦਿਅੜਾ ਹਰਿ ਰਾਸਿ
ਗੁਰਮੁਖਾ ਦਰਿ ਮੁਖ ਉਜਲੇ ਸੇ ਆਇ ਮਿਲੇ ਹਰਿ ਪਾਸਿ (ਪੰਨਾ 81)

# ਸ੍ਰੀ ਗੁਰੂ ਗ੍ਰੰਥ ਸਾਹਿਬ : ਅਜੋਕੀ ਪ੍ਰਾਸੰਗਿਕਤਾ

ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਧਿਆਤਮ ਗਿਆਨ ਦੇ ਮੂਲ ਸ੍ਰੋਤ ਹਨ। ਅਧਿਆਤਮ ਗਿਆਨ ਸਦਾ-ਵਿਗਾਸਮਾਨ ਵਗਦਾ ਪ੍ਰਵਾਹ ਹੈ ਜਿਸ ਦੀ ਪ੍ਰਾਸੰਗਿਕਤਾ ਹਰ ਕਾਲ ਵਿਚ ਹੋਇਆ ਕਰਦੀ ਹੈ। ਬਾਣੀਕਾਰ ਜਦੋਂ ਬਾਣੀ ਸਿਰਜ ਰਹੇ ਸਨ ਤਾਂ ਇਸ ਦੀ ਪ੍ਰਾਸੰਗਿਕਤਾ ਉਸ ਕਾਲ ਵਿਚ ਸੀ ਤਾਂ ਕੀ ਇਹ ਪ੍ਰਾਸੰਗਿਕਤਾ ਅਜੋਕੇ ਸਮੇਂ ਘਟ ਗਈ ਹੈ ? ਉੱਤਰ ਹੋਵੇਗਾ ਨਹੀਂ। ਸਗੋਂ ਅਜੋਕੇ ਸਮੇਂ ਵਿਚ ਤਾਂ ਇਸ ਦੀ ਪ੍ਰਸੰਗਿਕਤਾ ਹੋਰ ਗੂੜ੍ਹੀ ਹੋ ਗਈ ਹੈ। ਗੁਰੂ ਨਾਨਕ ਸਾਹਿਬ ਨੇ ਆਪਣੀ ਬਾਣੀ ਵਿਚ ਕੁਝ ਮੁੱਦੇ ਅਛੋਪਲੇ ਹੀ ਉਠਾਏ ਸਨ। ਦਲਿਤ-ਘ੍ਰਿਣਾ, ਨਾਰੀ-ਭੰਡੀ, ਕਰਮ-ਆਡੰਬਰ, ਭਾਸ਼ਾ-ਮਾਡਲ, ਇਤਿਹਾਸਕ ਤੇ ਸਮਾਜਕ ਗਿਰਾਵਟ, ਗੁਰਬਾਣੀ ਸਾਹਿਤ-ਸ਼ਾਸਤਰ ਤੇ ਡਿਗਦੀਆਂ ਮਾਨਵੀ ਕਦਰਾਂ-ਕੀਮਤਾਂ ਆਦਿ ਜਿਨ੍ਹਾਂ ਦੀ ਪ੍ਰਾਸੰਗਿਕਤਾ ਤਤਕਾਲੀ ਵੀ ਸੀ ਤੇ ਸਮਕਾਲੀ ਵੀ ਹੈ। ਇਨ੍ਹਾਂ ਦਾ ਸੰਬੰਧ ਧਰਮਾਂ ਨਾਲ ਵੀ ਸੀ ਤੇ ਸਮਾਜਿਕ ਕਦਰਾਂ-ਕੀਮਤਾਂ ਨਾਲ ਵੀ। ਮਸਲਨ ਅੱਜ ਦਲਿਤ-ਚੇਤਨਾ ਬੜੀ ਉੱਭਰ ਕੇ ਆਈ ਹੈ ਪਰ ਗੁਰੂ ਨਾਨਕ ਸਾਹਿਬ ਨੇ ਤਾਂ ਉਸ ਵੇਲੇ ਕਿਹਾ ਸੀ :

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚ  
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ  
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ (ਅੰਗ 15)

ਅੱਜ ਭਰੂਣ-ਸਮੱਸਿਆ ਨੇ ਸਾਰੇ ਪੰਜਾਬ ਨੂੰ ਚੋਖਾ ਚੌਂਕਾ ਰੱਖਿਆ ਹੈ। ਏਨੀ ਬੇਕਦਰੀ, ਏਨਾ ਜ਼ੁਲਮ ਕਿ ਜਨਮ ਤੋਂ ਪਹਿਲਾਂ ਹੀ ਮਾਰ-ਮੁਕਾ ਦਿੱਤਾ ਜਾਵੇ। ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਆਸਾ ਦੀ ਵਾਰ ਵਿਚ ਮੱਧਕਾਲ ਵਿਚ ਨਾਰੀ ਨੂੰ ਸਮਾਜ ਦੀ ਮੂਲ-ਇਕਾਈ ਦੇ ਰੂਪ ਵਿਚ ਪੇਸ਼ ਕਰਦਿਆਂ ਸੁੱਚਮ, ਸੂਤਕ ਤੇ ਭੰਡਿ ਆਦਿ ਨਾਲ ਜੁੜੇ ਸਲੋਕਾਂ ਦਾ ਸਿਰਜਣ ਹੋਇਆ ਹੇ, ਜਿਸ ਦੀ ਵਿਸਥਾਰ ਨਾਲ ਵਿਆਖਿਆ ਕੀਤੀ ਗਈ ਹੈ ਤੇ ਨਾਰੀ-ਸ਼ਮਾਜ ਦੀ ਉੱਤਮਤਾ ਦਾ ਪੱਖ ਪੂਰਿਆ ਗਿਆ ਹੈ। ਹੈ ਨਾ ਅਜੋਕੀ ਪ੍ਰਾਸੰਗਿਕਤਾ ਦੀ ਸਭ ਤੋਂ ਸੁੰਦਰ ਮਿਸਾਲ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮਜ਼ਹਬ ਵਿਸ਼ੇਸ਼ ਨਾਲ ਜੁੜੇ ਕਰਮ-ਆਡੰਬਰ ਜੋ ਕੇਵਲ ਪਾਖੰਡ ਦਾ ਰੂਪ ਧਾਰ ਗਏ ਸਨ। ਉਨ੍ਹਾਂ ਦਾ ਨਕਾਰਣ

ਜ਼ੋਰਦਾਰ ਸ਼ਬਦਾਂ ਵਿਚ ਹੋਇਆ ਹੈ ਤੇ ਇਸ ਦੀ ਪ੍ਰਾਸੰਗਿਕਤਾ ਅੱਜ ਵੀ ਓਨੀ ਹੀ ਸ਼ਿੱਦਤ ਨਾਲ ਵਿਚਾਰੀ ਜਾ ਸਕਦੀ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭਾਸ਼ਾ-ਮਾਡਲ ਅੱਜ ਵੀ ਹੈਰਤ ਵਿਚ ਪਾ ਜਾਂਦਾ ਹੈ । ਤਤਕਾਲੀ ਸਰਕਾਰੀ ਭਾਸ਼ਾ ਵਿਚ ਅਰਬੀ-ਫ਼ਾਰਸੀ ਦਾ ਜ਼ੋਰ ਹੋਣ ਦੇ ਬਾਵਜੂਦ ਬਾਣੀਕਾਰਾਂ ਨੇ ਕੋਈ ਦਬਾਅ ਨਹੀਂ ਕਬੂਲਿਆ ਸਗੋਂ ਇਸ ਦੀ ਸ਼ਬਦਾਵਲੀ ਦਾ ਹੀ ਪ੍ਰਯੋਗ ਹੋਇਆ ਹੈ । ਪੂਰੀ ਤਰ੍ਹਾਂ ਭਾਸ਼ਾ-ਸ਼ੈਲੀ ਨਹੀਂ ਅਪਣਾਈ ਗਈ । ਇਸੇ ਤਰ੍ਹਾਂ ਬ੍ਰਾਹਮਣੀ ਸਮਾਜ ਵਿਚ ਸੰਸਕ੍ਰਿਤ ਦਾ ਬੋਲਬਾਲਾ ਸੀ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਤੇ ਕੇਵਲ ਲੋਕ-ਭਾਸ਼ਾ ਜਿਸ ਨੂੰ ਭਾਸ਼ਾ-ਵਿਗਿਆਨੀਆਂ ਨੇ ਸਾਧੂਕੜੀ ਦਾ ਨਾਮ ਦਿੱਤਾ ਹੈ, ਦੀ ਵਰਤੋਂ ਹੋਈ ਹੈ । ਅੱਜ ਵੀ ਭਾਸ਼ਾਈ ਮੁੱਦੇ ਸਾਡੇ ਸਿਰ 'ਤੇ ਸਵਾਰ ਹਨ ।

ਜਿਊਂਦੀਆਂ ਕੌਮਾਂ ਦਾ ਇਤਿਹਾਸ ਹੋਇਆ ਕਰਦੈ । ਗੁਰੂ-ਘਰ ਦਾ ਜਨਮ, ਵਿਸਤਾਰ, ਰਾਜਸੀ, ਸਮਾਜਿਕ ਤੇ ਸਭਿਆਚਾਰਕ ਤਸਵੀਰ ਅਜੋਕੇ ਚਿੰਤਕਾਂ ਨੂੰ ਆਕ੍ਰਸ਼ਿਤ ਵੀ ਕਰਦੀ ਹੈ ਤੇ ਸਮਝੱਣ-ਬੁੱਝਣ ਦੀ ਪ੍ਰੇਰਨਾ ਵੀ ਦੇਂਦੀ ਹੈ । ਬਲਕਿ ਜੇ ਇਹ ਕਿਹਾ ਜਾਏ ਕਿ ਇਹ ਪਾਵਨ ਗ੍ਰੰਥ ਸਦੀਵੀ ਪ੍ਰੇਰਣਾ ਦਾ ਸ੍ਰੋਤ ਹੈ ਤਾਂ ਅਤਿਕਥਨੀ ਨਹੀਂ ਹੋਵੇਗਾ । ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪ੍ਰਾਸੰਗਿਕਤਾ ਦਾ ਇਕ ਹੋਰ ਪੱਖ ਇਸ ਵਿਚਲੇ ਸਾਹਿਤਕ ਕਾਵਿ-ਭੇਦ ਅਤੇ ਲੋਕ-ਰੂਪ ਸ਼ੈਲੀਆਂ ਦੀ ਵਰਤੋਂ ਹੈ । ਇਸ ਦੇ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਦੀ ਵਿਲੱਖਣਤਾ ਨੇ ਇਸ ਨੂੰ ਅੱਡਰੇ ਗੁਰਮਤਿ ਸੰਗੀਤ-ਪ੍ਰਬੰਧ ਦੇ ਨਾਮ ਹੇਠ ਸਥਾਪਿਤ ਕੀਤਾ ਹੈ । ਇਹ ਤੱਥ ਵਿਚਾਰਜੋਗ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਭਿਆਚਾਰਕ ਨੀਝ ਨੇ ਹੀ ਇਸ ਦੀ ਸਰਬਕਾਲੀ ਪ੍ਰਾਸੰਗਿਕਤਾ ਨੂੰ ਕਾਇਮ ਰੱਖਿਆ ਹੈ । ਇਸ ਵਿਚ ਰੂਪਮਾਨ ਹੋਈਆਂ ਲੋਕ-ਰੂਪ ਸ਼ੈਲੀਆਂ ਦੀ ਨੁਹਾਰ ਅੱਜ ਵੀ ਸਮਕਾਲੀ ਹੈ । ਇਨ੍ਹਾਂ ਰਾਹੀਂ ਸਮਾਜਿਕ ਕਦਰਾਂ-ਕੀਮਤਾਂ ਦੀ ਨਵੀਂ ਨੁਹਾਰ ਜੋ ਉਸ ਸਮੇਂ ਘੜੀ ਜਾ ਰਹੀ ਸੀ, ਉਸ ਨੂੰ ਬੋਲ ਮਿਲੇ ਹਨ । ਧਿਆਨ ਰਹੇ, ਸ੍ਰੀ ਗੁਰੂ ਗ੍ਰੰਥ ਸਾਹਿਬ ਨਰੋਈ ਮਾਨਸਿਕਤਾ ਨੂੰ ਬਰਕਰਾਰ ਰੱਖਣ ਦਾ ਸੰਦੇਸ਼ ਸੰਚਾਰਨ ਕਰ ਕੇ ਅਤੀ ਨਵੀਨ ਹਨ ।

ਸੰਤਾਂ-ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪ੍ਰਾਸੰਗਿਕਤਾ ਨੂੰ ਅੱਜ ਦੇ ਸਮਾਜਿਕ ਢਾਂਚੇ ਨਾਲ ਜੋੜ ਕੇ ਵੇਖਦੀ-ਵਿਚਾਰਦੀ ਹੈ । ਕਈ ਵਾਰੀ ਤਾਂ ਏਦਾਂ ਲਗਦਾ ਹੈ ਕਿ ਸੰਤ-ਭਗਤ ਅਜੋਕੇ ਸਮਾਜਿਕ ਵਰਤ-ਵਿਹਾਰ ਨੂੰ ਵਿਅੰਗ ਕਰ ਰਹੇ ਹਨ । ਇਸ ਤੋਂ ਇਹ ਵੀ ਸਿੱਧ ਹੋ ਜਾਂਦਾ ਹੈ ਕਿ ਉਦੋਂ ਤੋਂ ਅੱਜ ਦੇ ਸਮਾਜ ਵਿਚਲੀਆਂ ਕਦਰਾਂ-ਕੀਮਤਾਂ ਵਿਚ ਕੋਈ ਬਹੁਤੀ ਤਬਦੀਲੀ ਨਹੀਂ ਆਈ । ਉਦੋਂ ਵੀ ਸਮਾਜ ਤੁਅੱਸਬ ਦੇ ਭਾਂਬੜਾਂ ਵਿਚ ਬਲਦਾ ਸੀ ਤੇ ਅੱਜ ਵੀ

ਸੰਪ੍ਰਦਾਇਕ ਸ਼ਕਤੀਆਂ ਨੂੰ ਸਾਹ ਨਹੀਂ ਆ ਰਿਹਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਭ ਤੋਂ ਵੱਡੀ ਪ੍ਰਾਸੰਗਿਕਤਾ ਇਸ ਦੇ ਅਖੰਡ ਭਾਰਤੀ ਅਧਿਆਤਮ ਚਿੰਤਨ ਕਰ ਕੇ ਹੈ। ਇਸ ਦੀ ਬਾਣੀ-ਰਚਨਾ ਇਸ ਪੱਖੋਂ ਭਰੀ-ਪੂਰੀ ਹੈ। ਸਾਰੇ ਬਾਣੀਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਰਾਹੀਂ ਸਰਬ ਲੋਕਾਈ ਨੂੰ ਸਮਤਾ, ਏਕਤਾ, ਇਨਸਾਨੀਅਤ ਤੇ ਰੱਬਤਾ ਦਾ ਸੰਦੇਸ਼ ਦੇਂਦੇ ਹਨ।

ਇਸ ਪਵਿੱਤਰ ਗ੍ਰੰਥ ਦੀ ਪ੍ਰਾਸੰਗਿਕਤਾ ਦਾ ਇਕ ਹੋਰ ਪੱਖ ਇਸ ਵਿਚ ਰੂਪਮਾਨ ਹੋਈਆਂ ਉਚੇਰੀਆਂ ਮਾਨਵੀ ਕਦਰਾਂ-ਕੀਮਤਾਂ ਹਨ। "ਨਾਮ ਜਪਣਾ, ਵੰਡ ਛਕਣਾ ਤੇ ਕਿਰਤ ਕਰਨਾ" ਦੀ ਸਾਰਥਕਤਾ ਅੱਜ ਵੀ ਉਤਨੀ ਹੀ ਸ਼ਿੱਦਤ ਨਾਲ ਲਾਗੂ ਹੁੰਦੀ ਹੈ।

(ੳ) ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ
ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ (ਅੰਗ 140)

(ਅ) ਸੋ ਜੀਵਿਆ ਜਿਸੁ ਮਨਿ ਵਸਿਆ ਸੋਇ
ਨਾਨਕ ਅਵਰੁ ਨ ਜੀਵੈ ਕੋਇ
ਜੇ ਜੀਵੈ ਪਤਿ ਲਥੀ ਜਾਇ
ਸਭੁ ਹਰਾਮੁ ਜੇਤਾ ਕਿਛੁ ਖਾਇ (ਅੰਗ 142)

(ੲ) ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ (ਅੰਗ 140)

(ਸ) ਕੂੜੁ ਬੋਲਿ ਮੁਰਦਾਰੁ ਖਾਇ ਅਵਰੀ ਨੋ ਸਮਝਾਵਣਿ ਜਾਇ
ਮੁਠਾ ਆਪਿ ਮੁਹਾਏ ਸਾਥੈ ਨਾਨਕ ਐਸਾ ਆਗੂ ਜਾਪੈ (ਅੰਗ 140)

(ਹ) ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ ਹੋਵੈ
ਅੰਤਰਿ ਮੈਲੁ ਲਗੀ ਨਹੀ ਜਾਣੈ, ਬਾਹਰਹੁ ਮਲਿ ਮਲਿ ਧੋਵੈ
(ਅੰਗ 139)

(ਕ) ਜਾਤੀ ਦੈ ਕਿਆ ਹਥਿ ਸਚੁ ਪਰਖੀਐ
ਮਹੁਰਾ ਹੋਵੈ ਹਥਿ ਮਰੀਐ ਚਖੀਐ (ਅੰਗ 142)

(ਖ) ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ (ਅੰਗ 141)

(ਗ) ਕੋਈ ਬੋਲੈ ਰਾਮ ਰਾਮ ਕੋਈ ਖੁਦਾਇ
ਕੋਈ ਸੇਵੈ ਗੁਸਈਆ ਕੋਈ ਅਲਾਹਿ
ਕਾਰਣ ਕਰਣ ਕਰੀਮ ਕਿਰਪਾ ਧਾਰਿ ਰਹੀਮ
......................
ਕਹੁ ਨਾਨਕ ਜਿਨਿ ਹੁਕਮੁ ਪਛਾਤਾ
ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ (ਅੰਗ 885)

ਜ਼ਾਹਿਰ ਹੈ, ਇਹ ਉਚੇਰੀਆਂ ਮਾਨਵੀ ਕਦਰਾਂ-ਕੀਮਤਾਂ ਸਦਾ ਜੀਵੰਤ ਹਨ ਤੇ ਸਦਾ ਹੀ ਇਨ੍ਹਾਂ ਦੀ ਭੂਮਿਕਾ ਸਮਾਜ ਵਿਚ ਉਚੇਰੀ ਹੈ ।

ਹੁਣ ਉਪਰ ਸੰਕੇਤਕ ਨੁਕਤਿਆਂ ਉਪਰ ਵਿਚਾਰ ਕਰਨੀ ਸੰਗਤ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਧਿਆਤਮ ਗਿਆਨ ਨਾਲ ਓਤ-ਪ੍ਰੋਤ ਹਨ । ਕਮਾਲ ਤਾਂ ਇਹ ਹੈ, ਇਹ ਪਾਵਨ ਗ੍ਰੰਥ ਸਮਾਜ ਦੇ ਸਮੱਸਤ ਵਿਸ਼ਿਆਂ ਤੇ ਸਮੱਸਿਆਵਾਂ ਨੂੰ ਰੂਬਰੂ ਕਰਦਾ ਹੈ । ਇਸ ਦਾ ਮੂਲ ਅਧਿਆਤਮ ਹੈ ਤੇ ਉਸਾਰ ਸਮਾਜਿਕ । ਇਸ ਵਿਚ ਅਨੇਕ ਮੁਖ ਸਭਿਆਚਾਰਕ ਸੰਦਰਭ ਮੌਜੂਦ ਹਨ । ਵੇਖਿਆ ਜਾਵੇ ਤਾਂ ਸਭਿਆਚਾਰਕ ਘੇਰਾ ਖਾਸਾ ਮੋਕਲਾ ਹੁੰਦਾ ਹੈ । ਇਸ ਵਿਚ ਬਹੁਪਾਸਾਰੀ ਮਾਨਵ-ਵਿਕਾਸ, ਸਾਹਿਤ ਤੇ ਲੋਕ-ਸਾਹਿਤ, ਸੰਗੀਤ ਅਤੇ ਕਲਾ, ਬੋਲੀ ਅਤੇ ਸਮਾਜ, ਰਾਜਨੀਤਕ ਤੇ ਇਤਿਹਾਸਕ ਸੰਦਰਭ ਸਹਿਜੇ ਹੀ ਇਸ ਦਾ ਅੰਗ ਬਣ ਜਾਂਦੇ ਹਨ । ਇਹ ਤਾਂ ਸਰਬ ਵਿਦਿਤ ਹੈ, ਇਸ ਸਰਬ ਸ੍ਰੇਸ਼ਟ ਗ੍ਰੰਥ ਵਿਚ ਗੁਰੂ ਸਾਹਿਬਾਨ ਦੀ ਬਾਣੀ ਤੋਂ ਇਲਾਵਾ ਭਾਰਤ ਦੇ ਪੰਦਰਾਂ ਸੰਤਾਂ-ਭਗਤਾਂ, ਭੱਟ ਬਾਣੀ ਤੇ ਰਾਗੀਆਂ-ਰਬਾਬੀਆਂ ਦੀ ਬਾਣੀ ਦਰਜ ਹੈ । ਇਹ ਸਾਰੇ ਭਾਰਤ ਦੇ ਵੱਖੋ-ਵੱਖ ਇਲਾਕਿਆਂ, ਅੱਡੋ-ਅੱਡ ਮਜ਼ਹਬ, ਭਿੰਨ-ਭਿੰਨ ਬੋਲੀਆਂ ਤੇ ਵਿਭਿੰਨ ਸੰਪ੍ਰਦਾਵਾਂ ਨਾਲ ਸੰਬੰਧਿਤ ਸਨ । ਪਰ ਇਸ ਮਹਾਨ ਗ੍ਰੰਥ ਦੀ ਮੁਖ ਸੁਰ ਧਾਰਮਿਕ ਸਹਿਣਸ਼ੀਲਤਾ, ਸਰਬ ਸਾਂਝੀਵਾਲਤਾ ਤੇ ਸਰਬਪੱਖੀ ਸਿਧਾਂਤਾਂ ਦਾ ਨਿਰੂਪਣ ਕਰ ਕੇ ਜਗਤ ਨੂੰ ਕਲਿਆਣਕਾਰੀ ਸੇਧ ਦੇਣੀ ਹੈ । ਇਹ ਤਤਕਾਲੀ ਅਤੇ ਸਮਕਾਲੀ ਸਭਿਆਚਾਰਕ ਜਾਗ੍ਰਤੀ ਦਾ ਮੂਲ ਸ੍ਰੋਤ ਹਨ । ਇਕ ਇਨਕਲਾਬੀ ਚੇਤਨਾ ਜਿਸ ਨੇ ਸਾਂਝੇ ਸਭਿਆਚਾਰ ਨੂੰ ਜਨਮ ਦਿੱਤਾ । ਇਸ ਨੇ ਤਤਕਾਲੀ-ਸਮਾਜ ਨਾਲ ਖਲੋਣਾ ਸੀ । ਇਹੋ ਦਲਿਤ ਚੇਤਨਾ ਆਪਣੇ ਪ੍ਰਗਟਾਉ ਵਿਚ ਅਧਿਆਤਮ ਪ੍ਰਵਚਨ ਹੋ ਨਿਬੜੀ । ਉਂਝ ਉਹ ਵਿਦ੍ਰੋਹੀ ਮੂਲ ਵਾਲੀ ਸੀ । ਅਚਰਜ ਇਹ ਕਿ ਇਹ ਅਧਿਆਤਮਕ ਪ੍ਰਵਚਨ ਵਿਚ ਤਬਦੀਲ ਹੋ ਗਈ । ਇਸ ਵਿਚਲਾ ਹਾਕਮ ਠਾਕੁਰ ਹੋ ਗਿਆ ਤੇ ਮਹਿਕੂਮ ਦਾਸ । ਇਸ ਦਲਿਤ-ਚੇਤਨਾ ਨੇ ਪੂਰੇ ਭਾਰਤ ਦੇ ਸੰਤ-ਸਮਾਜ ਨੂੰ ਝੰਜੋੜ ਕੇ ਰੱਖ ਦਿੱਤਾ ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸੰਨ 1604 ਈ. ਵਿਚ ਹੋਇਆ । ਇਤਿਹਾਸਕ ਤੌਰ ਤੇ ਇਹ ਸਮਾਂ ਭਗਤੀ-ਕਾਲ ਦਾ ਹੈ, ਜਿਸ ਵਿਚ ਵੱਖ ਵੱਖ ਪ੍ਰਾਂਤਾਂ ਦੀਆਂ ਸੰਤ-ਰੂਹਾਂ ਜਨ ਕਲਿਆਣ ਹਿਤ ਆਮ ਲੋਕਾਂ ਨੂੰ ਜਾਗ੍ਰਤ ਕਰਨ ਵਲ ਰੁਚਿਤ ਹੋ ਗਈਆਂ । ਇਹੋ ਉਹ ਸਮਾਂ ਹੈ, ਜਦੋਂ ਰੱਬੀ ਭਗਤੀ ਦਾ ਆਲਮ ਪੂਰੇ ਜਾਹੋ-ਜਲਾਲ ਨਾਲ ਸਾਰੇ ਭਾਰਤ ਵਿਚ ਉਦੈ ਹੋ ਕੇ ਆਪਣਾ ਡੰਕਾ ਵਜਾਉਣ ਲੱਗਾ । ਉਸ ਵੇਲੇ ਅੱਡੋ ਅੱਡ ਮਜ਼ਹਬਾਂ ਨਾਲ ਜੁੜੇ ਸੰਤ-ਮਹਾਂਪੁਰਖ ਤੇ ਭਗਤ ਜਨ ਅੱਗੇ ਆਏ । ਇਸ ਤਰ੍ਹਾਂ ਖੌਲਦਾ ਵਿਦ੍ਰੋਹ ਅਧਿਆਤਮਕ ਸੁਰ

ਵਿਚ ਰੂਪਮਾਨ ਹੋਣ ਲੱਗਾ । ਇਕ ਹੈਰਾਨੀਜਨਕ ਉਮਾਹ ਜਿਸ ਨੇ ਸਾਰੇ ਸਥਾਪਿਤ ਧਰਮਾਂ ਵਿਚਲੇ ਕਰਮ ਆਡੰਬਰ ਨੂੰ ਬੇਨਕਾਬ ਕਰਨ ਦਾ ਬੀੜਾ ਚੁੱਕ ਲਿਆ । ਹਾਕਮ ਜਮਾਤ ਅਤੇ ਧਾਰਮਿਕ ਜਮਾਤ ਜੋ ਧਰਮ-ਅਦਾਰਿਆਂ 'ਤੇ ਕਾਬਜ਼ ਸਨ, ਉਨ੍ਹਾਂ ਨੂੰ ਦਾਰਸ਼ਨਿਕ ਆੜ ਵਿਚ ਵੰਗਾਰਿਆ ਤੇ ਬੇਖ਼ੌਫ਼ ਹੋ ਕੇ ਉਨ੍ਹਾਂ ਨੂੰ ਭੁੱਲੀ-ਵਿਸਰੀ ਅਸਲੀਅਤ ਤੋਂ ਜਾਣੂ ਕਰਵਾਇਆ । ਇਨ੍ਹਾਂ ਨੇ ਆਪਣੇ ਰੂਹਾਨੀ ਕਲਾਮ ਨਾਲ ਧਰਮ, ਸਮਾਜ ਤੇ ਸਭਿਆਚਾਰ ਦੇ ਖੇਤਰ ਵਿਚ ਜਾਗ੍ਰਤੀ ਦੀ ਲਹਿਰ ਉਸਾਰਨ ਵਿਚ ਆਪਣਾ ਵਲਮੁੱਲਾ ਯੋਗਦਾਨ ਪਾਇਆ । ਮੱਧਕਾਲ ਜਿਸ ਨੂੰ ਭਾਰਤੀ ਇਤਿਹਾਸ ਵਿਚ ਭਗਤੀ ਕਾਲ ਕਿਹਾ ਜਾਂਦਾ ਹੈ । ਸਭ ਤੋਂ ਪਹਿਲਾਂ ਤਮਿਲ ਦੇ ਇਲਾਕੇ ਵਿਚ ਅਲਵਰ ਭਗਤ ਸਾਹਮਣੇ ਆਏ । ਇਹ ਭਗਤ ਪ੍ਰਭੁ-ਪਰਾਇਣ ਤਾਂ ਸਨ ਹੀ । ਇਸ ਧਾਰਮਿਕ ਰੁਚੀ ਦੇ ਵਧਦੇ ਵਧਦੇ ਹੋਰ ਲੋਕ ਵੀ ਇਸ ਨਾਲ ਜੁੜ ਗਏ ਤੇ ਨਤੀਜਾ, ਇਹ ਇਕ ਲਹਿਰ ਦਾ ਰੂਪ ਧਾਰਣ ਕਰਨ ਲੱਗੀ । ਹੁਣ ਇਸ ਲਹਿਰ ਦਾ ਰੁਖ਼ ਉੱਤਰ ਭਾਰਤ ਵਲ ਹੋ ਗਿਆ । ਇਹ ਧਿਆਨ ਰਹੇ, ਦੱਖਣ ਵਲੋਂ ਆਉਂਦੀ ਭਗਤੀ ਲਹਿਰ ਦਾ ਵਿਚਲਾ ਪੜਾਅ ਮਹਾਰਾਸ਼ਟਰ ਬਣਿਆ । ਇਥੇ ਕਈ ਸੰਤ-ਭਗਤ ਅੱਗੇ ਆਏ । ਇਨ੍ਹਾਂ ਵਿਚੋਂ ਨਾਮਦੇਵ ਜੀ ਦਾ ਨਾਮ ਵਿਸ਼ੇਸ਼ ਹੈ । ਦਿਲਚਸਪ ਨੁਕਤਾ ਇਹ ਹੈ, ਸਾਰੇ ਸੰਤਾਂ-ਭਗਤਾਂ ਦਾ ਨਿਸ਼ਾਨਾ ਇਕੋ ਸੀ । ਸਾਰੇ ਮੁਕਤ ਕੰਠ ਇਕ ਰੱਬ ਦੀ ਅਰਾਧਨਾ ਨਾਲ ਜੁੜੇ ਹੋਏ ਸਨ ਤੇ ਸਮਾਜ-ਸੁਧਾਰ ਇਨ੍ਹਾਂ ਦਾ ਨਿਸ਼ਾਨਾ ਸੀ ।

ਪੰਜਾਬ ਵਿਚ ਭਗਤੀ ਲਹਿਰ ਦਾ ਆਗ਼ਾਜ਼ ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਹੋਇਆ । ਗੁਰੂ ਨਾਨਕ ਸਾਹਿਬ ਅਧਿਆਤਮ ਗਿਆਨ ਤੇ ਰੱਬੀ ਪ੍ਰੀਤ ਨਾਲ ਤਾਂ ਓਤ-ਪ੍ਰੋਤ ਸਨ ਹੀ ਪਰ ਜੇਹੜੀ ਚੀਜ਼ ਪੰਜਾਬ ਦੀ ਭਗਤੀ ਲਹਿਰ ਨੂੰ ਦੱਖਣੀ ਭਗਤੀ ਲਹਿਰ ਨਾਲੋਂ ਨਿਖੇੜਦੀ ਸੀ, ਉਹ ਹੈ, ਗੁਰੂ ਸਾਹਿਬ ਨੇ ਇਸ ਦਾ ਰੁਖ਼ ਸਭਿਆਚਾਰਕ ਉਥਾਨ ਵਲ ਮੋੜ ਦਿੱਤਾ । ਇਹ ਉਥਾਨ ਕਿਸੇ ਇਕ ਪੱਖ ਦਾ ਨਹੀਂ ਸੀ ਸਗੋਂ ਸਮੁੱਚੇ ਜੀਵਨ-ਪਾਸਾਰ ਇਸ ਦੀ ਗ੍ਰਿਫ਼ਤ ਵਿਚ ਸੀ । ਸਾਹਿਤ ਕਿਸੇ ਵੀ ਕੌਮ ਦਾ ਮੂੰਹ-ਬੋਲਦਾ ਇਤਿਹਾਸ ਹੁੰਦਾ ਹੈ । ਗੁਰੂ ਸਾਹਿਬ ਖ਼ੁਦ ਆਪ ਉੱਚ ਪਾਏ ਦੇ ਬਾਣੀਕਾਰ ਸਨ । ਉਨ੍ਹਾਂ ਦਾ ਪਹਿਲਾ ਇਨਕਲਾਬ ਲੋਕਾਂ ਦੀ ਜ਼ਬਾਨ ਵਿਚ ਬਾਣੀ-ਰਚਨਾ ਕਰਨਾ ਸੀ । ਪੰਜਾਬ ਵਿਚ ਉਸ ਸਮੇਂ ਮੁਸਲਮਾਨੀ ਰਾਜ ਸੀ ਤੇ ਲੋਕਾਂ ਵਿਚ ਅਰਬੀ ਫ਼ਾਰਸੀ ਬੋਲਣ ਦਾ ਆਮ ਰਿਵਾਜ ਸੀ । ਦੂਜੇ ਪਾਸੇ, ਹਿੰਦੂ ਸਮਾਜ ਵਿਚ ਸੰਸਕ੍ਰਿਤ ਦਾ ਗਹਿਰਾ ਪ੍ਰਭਾਵ ਸੀ । ਗੁਰੂ ਸਾਹਿਬ ਨੇ ਬਾਣੀ-ਰਚਨਾ ਦਾ ਮੁਖ ਲੋਕ-ਬੋਲੀ ਵਲ ਮੋੜ ਦਿੱਤਾ । ਉਨ੍ਹਾਂ ਨੇ ਸੰਸਕ੍ਰਿਤ, ਫ਼ਾਰਸੀ, ਅਰਬੀ ਦੀ ਸ਼ਬਦਾਵਲੀ ਦੀ ਵਰਤੋਂ

ਤਾਂ ਕੀਤੀ ਪਰ ਲਿਪੀ ਗੁਰਮੁਖੀ ਹੀ ਰੱਖੀ। ਘੁੱਗ ਵਸਦੇ ਪੰਜਾਬ ਦੇ ਲੋਕ ਇਸ ਨਵੇਂ ਮੁਹਾਵਰੇ ਵਲ ਰੁਚਿਤ ਹੋ ਗਏ। ਉਦੋਂ ਇਸ ਬੋਲੀ ਦੀ ਵਰਤੋਂ ਸਾਧੂ-ਸੰਤ ਆਮ ਕਰ ਕੇ ਕਰਦੇ ਸਨ। ਇਹ ਲੋਕ ਸੈਲਾਨੀ ਬਿਰਤੀ ਦੇ ਹੋਣ ਕਰ ਕੇ ਇਕ ਪ੍ਰਾਂਤ ਤੋਂ ਦੂਸਰੇ ਪ੍ਰਾਂਤ ਵਿਚ ਆਉਂਦੇ-ਜਾਂਦੇ ਰਹਿੰਦੇ ਸਨ। ਪ੍ਰਚਾਰ ਅਤੇ ਵਿਚਾਰਾਂ ਦਾ ਆਦਾਨ-ਪ੍ਰਦਾਨ ਇਸ ਬੋਲੀ ਵਿਚ ਕਰਦੇ ਸਨ। ਭਾਸ਼ਾ-ਵਿਗਿਆਨੀਆਂ ਨੇ ਇਸ ਨੂੰ ਸਾਧੂਕੜੀ ਭਾਸ਼ਾ ਦਾ ਨਾਮ ਦਿੱਤਾ ਹੈ। ਪਾਵਨ ਗੁਰੂ ਗ੍ਰੰਥ ਸਾਹਿਬ ਦੀ ਵਧੇਰੀ ਬਾਣੀ ਸਾਧੂਕੜੀ ਭਾਸ਼ਾ ਰਾਹੀਂ ਪ੍ਰਵਾਨ ਚੜ੍ਹੀ ਹੈ। ਗੁਰੂ ਨਾਨਕ ਸਾਹਿਬ ਨੇ ਮਾਤ-ਬੋਲੀ ਦੀ ਮਹੱਤਤਾ ਨੂੰ ਉਜਾਗਰ ਕਰ ਕੇ ਧਰਮ-ਚਿੰਤਨ ਵਿਚ ਇਕ ਨਵਾਂ ਮੋੜ ਲੈ ਆਂਦਾ। ਲੋਕਾਂ ਨੂੰ ਪੰਜਾਬੀ ਬੋਲਣੀ, ਸਮਝਣੀ ਵਿਚਾਰਨੀ ਸੌਖੀ ਸੌਖੀ ਲੱਗਣ ਲੱਗੀ। ਅੱਜ ਵੀ ਮਾਤ-ਬੋਲੀ ਵਿਚ ਧਰਮ-ਚਿੰਤਨ ਦੀ ਪ੍ਰਾਸੰਗਿਕਤਾ ਘਟੀ ਨਹੀਂ।

ਸਾਹਿਤ-ਸ਼ਾਸਤਰੀਆਂ ਦਾ ਮਤ ਹੈ ਸਾਹਿਤ-ਰਚਨਾਵਾਂ ਨੂੰ ਉਸ ਦੇ ਬਰ ਮੇਚਣ ਵਾਲੇ ਕਾਵਿ-ਸ਼ਾਸਤਰ ਵਿਚ ਪ੍ਰਚੱਲਿਤ ਕਾਵਿ-ਭੇਦਾਂ ਦੀ ਵਰਤੋਂ ਕੀਤੀ। ਪਰ ਆਪਣੀ ਵਸਤੂ-ਸਾਮਗ੍ਰੀ ਦੇ ਹਾਣ-ਮੇਚ ਦਾ ਬਣਾ ਕੇ। ਇਹ ਗੱਲ ਆਪਣੇ ਆਪ ਵਿਚ ਵਿਲੱਖਣ ਹੈ। ਪਵਿੱਤਰ ਗੁਰਬਾਣੀ ਦਾ ਜਿਥੇ ਪ੍ਰਮੁਖ ਸੰਚਾਰ-ਮਾਡਲ ਰਾਗ ਹਨ ਉਥੇ ਉਸੇ ਦਾ ਦੂਜੈਲਾ ਮਾਡਲ ਸਾਹਿਤਕ ਰੂਪ ਹਨ। ਗੁਰਬਾਣੀ ਵਿਚਲਾ 'ਪਦ' ਪ੍ਰਗੀਤ ਦਾ ਹੀ ਰੂਪ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚਲੇ, ਖ਼ਾਸ ਕਰ ਕੇ ਪਦਾ ਰੂਪ ਵਿਚ ਇਸ ਦੇ ਸਾਰੇ ਗੁਣ-ਲੱਛਣ ਪ੍ਰਗੀਤ ਵਾਲੇ ਹਨ। ਇਹ ਪਦਾ ਲਘੂ-ਆਕਾਰੀ ਹੈ। ਨਿੱਜ ਮੁਕਤ ਹੈ। ਭਾਵ ਬਹੁਲਤਾ ਨਾਲ ਭਰੇ-ਪੂਰੇ ਹਨ। ਪ੍ਰਗੀਤ ਲਾਜ਼ਮੀ ਤੌਰ ਤੇ ਗਾਇਆ ਜਾਂਦਾ ਹੈ। ਗੁਰਬਾਣੀ ਵਿਚਲੀ ਪਦਾ-ਬਾਣੀ ਜਾਂ ਸ਼ਬਦ ਸਾਰੀ ਦੀ ਸਾਰੀ ਰਾਗ ਬੰਦਿਸ਼ ਵਿਚ ਰੂਪਮਾਨ ਹੋਈ ਹੈ। ਇਨ੍ਹਾਂ ਪਦਿਆਂ ਦੀ ਵੰਨਗੀ ਹੈਰਾਨਕੁੰਨ ਹੈ। ਇਸ ਵਿਚ ਇਕ ਪਦਾ, ਦੁਪਦਾ, ਤਿਪਦਾ, ਚਉਪਦੇ, ਪੰਚਪਦੇ ਤੇ ਸਤਪਦੇ ਆਦਿ ਆਪਣੀ ਵਿਵਿਧਤਾ ਨੂੰ ਰੂਪਮਾਨ ਕਰਦੇ ਹਨ। ਕਮਾਲ ਤਾਂ ਇਹ ਹੈ ਗੁਰੂ ਸਾਹਿਬ ਨੇ ਇਸ ਨਾਲ ਤੁਕ-ਪ੍ਰਬੰਧ ਜੋੜ ਕੇ ਇਸ ਨੂੰ ਸ੍ਰੋਤਾ-ਮੁਖ ਕਰ ਦਿੱਤਾ ਹੈ।. ਮਿਸਾਲ ਵਜੋਂ ਦੁਪਦੇ, ਦੁਤੁਕੇ, ਤਿਤੁਕੇ ਜਾਂ ਚਉਪਦੇ, ਚਉਤੁਕੇ, ਤਿਤੁਕੇ ਆਦਿ। ਸੁਆਲ ਹੈ, ਪਰੰਪਰਾ ਵਿਚ ਪ੍ਰਗੀਤ ਇਕ ਕਾਵਿ-ਰੂਪ ਕਰ ਕੇ ਪ੍ਰਸਿੱਧ ਸੀ। ਗੁਰੂ ਸਾਹਿਬ ਨੇ ਇਸ ਨਾਲ ਤੁਕ-ਪ੍ਰਬੰਧ ਕਿਉਂ ਜੋੜਿਆ ? ਪਹਿਲਾ ਕਾਰਣ ਗੁਰੂ ਨਾਨਕ ਸਾਹਿਬ ਬਾਣੀ-ਸਿਰਜਣਾ ਦੇ ਨਾਲ ਨਾਲ ਬਾਣੀ-ਸ਼ਾਸਤਰ ਵੀ ਸਿਰਜ ਰਹੇ ਸਨ। ਤੇ ਸ਼ਾਸਤਰ ਵੀ ਉਹ, ਜਿਸ ਵਿਚ ਪੰਡਤਾਈ ਨਾਲੋਂ ਸਰਲ ਸੁਖੈਨਤਾ ਨੂੰ ਤਰਜੀਹ ਦਿੱਤੀ ਜਾਵੇ ਤਾਂ ਜੁ ਆਮ ਸਾਧਾਰਣ ਸ੍ਰੋਤਾ

ਜਗਿਆਸੂ ਅਥਵਾ ਪਾਠਕ ਨੂੰ ਸਮਝ ਆ ਸਕੇ । ਗੁਰਬਾਣੀ ਦੀ ਪਹਿਲੀ ਬੰਦਿਸ਼ ਰਾਗ ਹੈ, ਦੂਸਰੀ ਸਾਹਿਤਕ । ਇਸ ਵਿਚ ਬਹੁਤ ਸਾਰੇ ਕਾਵਿ-ਭੇਦਾਂ ਦੀ ਵਰਤੋਂ ਕੀਤੀ ਹੈ । ਮਿਸਾਲ ਵਜੋਂ ਸਲੋਕ, ਅਸਟਪਦੀ, ਪਉੜੀਆਂ ਆਦਿ । ਗੁਰਬਾਣੀ ਦੀ ਤੀਸਰੀ ਬੰਦਿਸ਼ ਲੋਕ-ਸ਼ੈਲੀਆਂ ਦੀ ਹੈ । ਜ਼ਾਹਿਰ ਹੈ, ਗੁਰੂ ਗ੍ਰੰਥ ਸਾਹਿਬ ਜੀ ਵਿਚ ਇਕ ਨਿਵੇਕਲਾ ਰਾਗ-ਪ੍ਰਬੰਧ ਰੂਪਮਾਨ ਹੋਇਆ ਹੈ, ਜਿਸ ਨੂੰ ਸੰਗੀਤ ਆਚਾਰੀਆਂ ਨੇ ਗੁਰਮਤਿ-ਸੰਗੀਤ-ਪ੍ਰਬੰਧ ਦਾ ਨਾਮ ਦਿੱਤਾ ਹੈ । ਇਹ ਸੰਗੀਤ-ਪ੍ਰਬੰਧ ਕਲਾਸਿਕ ਭਾਰਤੀ ਸੰਗੀਤ ਨਾਲੋਂ ਵੱਖਰਤਾ ਰੱਖਦਾ ਹੈ ਤੇ ਅੱਜ ਵੀ ਉਚੇਰੇ ਮਹੱਤਵ ਦਾ ਅਧਿਕਾਰੀ ਹੈ । ਇਸ ਦੀ ਸਮਕਾਲੀ ਪ੍ਰਾਸੰਗਿਕਤਾ ਮਹੱਤਵ-ਪੂਰਣ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਰਾਗ-ਪ੍ਰਬੰਧ ਕਈ ਹੋਰ ਗੱਲਾਂ ਕਰ ਕੇ ਵੀ ਅੱਡਰਾ ਹੈ । ਇਸ ਵਿਚਲਾ ਅੰਕ-ਪ੍ਰਬੰਧ ਜੋ ਗਉੜੀ ਰਾਗ ਵਿਚ ਰੂਪਮਾਨ ਹੋਇਆ ਹੈ । ਰਹਾਉ-ਪ੍ਰਬੰਧ, ਘਰ-ਪ੍ਰਬੰਧ, ਪੜਤਾਲ ਆਦਿ ਇਸ ਦੇ ਅੱਡਰੇਪਨ ਨੂੰ ਸਥਾਪਿਤ ਕਰਦੇ ਹਨ । ਜਾਣਨ ਜੋਗ ਤੱਥ ਤ੍ਾਂ ਇਹ ਹੈਂ, ਰਾਗ-ਪ੍ਰਬੰਧ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਮੁੱਖ ਹੈ । ਬਾਕੀ ਸਾਹਿਤਕ ਪ੍ਰਬੰਧ, ਲੋਕ-ਰੂਪ-ਪ੍ਰਬੰਧ ਇਸ ਦੀ ਅਧੀਨਗੀ ਸਵੀਕਾਰ ਕਰਦੇ ਹਨ । ਦਰਅਸਲ, ਗੁਰੂ ਗ੍ਰੰਥ ਸਾਹਿਬ ਦਾ ਰਾਗ-ਪ੍ਰਬੰਧ ਨਾ ਕੇਵਲ ਨਿਵੇਕਲਾ ਹੀ ਹੈ ਸਗੋਂ ਬਾਕੀ ਦੇ ਸਾਰੇ ਪ੍ਰਬੰਧ ਇਸ ਤੋਂ ਦੁਜੈਲੇ ਹਨ । ਸਿਰਮੌਰਤਾ ਕੇਵਲ ਤੇ ਕੇਵਲ ਗੁਰਮਤਿ-ਸੰਗੀਤ-ਪ੍ਰਬੰਧ ਦੀ ਹੀ ਹੈ । ਜ਼ਾਹਿਰ ਹੈ, ਇਹ ਰਾਗ-ਪ੍ਰਬੰਧ ਖ਼ਾਸਾ ਜਟਿਲ ਹੈ । ਬਾਣੀ ਦਾ ਗਾਇਨ ਇਸ ਦੀ ਸ੍ਰੋਤਾ-ਮੁਖਤਾ ਨੂੰ ਮੁਖ਼ਾਤਬ ਹੈ । ਇਸੇ ਵਿਚ ਅਨੇਕ ਮੁਖ ਕਲਾ-ਜੁਗਤਾਂ ਦਾ ਪ੍ਰਵੇਸ਼ ਹੈ । ਮਸਲਨ ਸੰਸਕ੍ਰਿਤ ਕਾਵਿ-ਸ਼ਾਸਤ੍ਰ ਦੇ ਛੇ ਸਿਧਾਂਤ : ਰਸ, ਧੁਨੀ, ਔਚਿਤਯ, ਅਲੰਕਾਰ, ਛੰਤ, ਰੀਤੀ, ਗੁਣ ਆਦਿ ਕਾਵਿ-ਕੌਸ਼ਲ ਦੀਆਂ ਅਨੇਕ ਜੁਗਤਾਂ ਬਾਣੀ-ਸੰਸਾਰ ਵਿਚ ਵਿਆਪਕ ਹਨ । ਜੈਤਸਰੀ ਦੀ ਵਾਰ ਮਹਲਾ 5 ਵਿਚ ਇਕੋ ਹੀ ਵਿਚਾਰ ਤਿੰਨ ਤਰ੍ਹਾਂ ਰੂਪਮਾਨ ਹੋਇਆ । ਇਕ ਸਲੋਕ ਠੇਠ ਪੰਜਾਬੀ, ਦੂਜਾ ਸਹਸਕ੍ਰਿਤੀ, ਪਉੜੀ ਸਾਧੂਕੜੀ ਵਿਚ । ਹੈ ਨਾ ਗੁਰੂ ਸਾਹਿਬ ਦਾ ਭਾਸ਼ਾਈ ਕਮਾਲ !

ਇਥੇ ਹੀ ਇਕ ਪੁੱਛਣਾ ਪੈਦਾ ਹੁੰਦੀ ਹੈ—ਗੁਰੂ ਸਾਹਿਬ ਨੂੰ ਬਾਣੀ-ਸਿਰਜਣਾ ਲਈ ਰਾਗ-ਪ੍ਰਬੰਧ ਦੀ ਜ਼ਰੂਰਤ ਕਿਉਂ ਮਹਿਸੂਸ ਹੋਈ ? ਉੱਤਰ ਸਾਫ਼ ਹੈ, ਰੱਬੀ ਗਿਆਨ ਜਦੋਂ ਲੋਕ-ਬੋਲੀ ਰਾਹੀਂ ਪ੍ਰਗਟ ਹੋਇਆ ਤਾਂ ਅਤੀ ਸੁਖੈਨ ਹੋ ਗਿਆ ਤੇ ਜਦੋਂ ਉਹੀ ਸੰਗੀਤਕ ਸੁਰਾਂ ਵਿਚ ਬੰਨ੍ਹਿਆ ਗਿਆ ਤਾਂ ਆਨੰਦ ਦੀ ਨੁਹਾਰ ਵਿਚ ਤਬਦੀਲ ਹੋ ਗਿਆ । ਇਸ ਦੀ ਪਕੜ ਅਤੇ ਸਮਝ ਸਾਧਾਰਣ ਬੁਧ ਲੋਕਾਂ ਨੂੰ ਆਉਣ ਲੱਗੀ । ਉਹ ਵੀ ਕੀਰਤਨ ਰਾਹੀਂ ਇਕ ਅਕਹਿ ਆਨੰਦ ਨੂੰ ਪ੍ਰਾਪਤ

ਕਰਨ ਲੱਗੇ । ਆਤਮਕ ਹੁਲਾਰ ਉਨ੍ਹਾਂ ਨੂੰ ਝੂਣ ਗਿਆ । ਦ੍ਰਵਿਤ ਹੋਏ ਉਹ ਗੁਰਬਾਣੀ ਦੇ ਸ਼ਬਦਾਰਥ ਨਾਲ ਵੀ ਜੁੜੇ ਤੇ ਰੂਹਾਨੀ ਆਨੰਦ ਨਾਲ ਵੀ । ਨਾਲੇ, ਸੰਗੀਤ ਜੋ ਕੇਵਲ ਰਾਜ-ਦਰਬਾਰਾਂ ਤਕ ਸੀਮਤ ਹੋ ਗਿਆ ਸੀ । ਉਸ ਨੂੰ ਰਾਜ-ਦਰਬਾਰਾਂ ਵਿਚੋਂ ਕੱਢ ਕੇ ਆਮ ਲੋਕਾਈ ਦੀ ਝੋਲੀ ਪਾ ਦੇਣਾ ਇਕ ਬਹੁਤ ਵੱਡੀ ਕ੍ਰਾਂਤੀ ਸੀ । ਗੂਹੜ ਗਿਆਨ ਸਹਿਜ ਸਾਧਾਰਣ ਢੰਗ ਨਾਲ ਲੋਕ-ਮੁਹਾਵਰੇ ਵਿਚ ਆਮ ਲੋਕਾਈ ਨੂੰ ਪ੍ਰਾਪਤ ਹੋਣ ਲੱਗਾ । ਇਹ ਜਿਥੇ ਭਾਸ਼ਾਈ ਕ੍ਰਾਂਤੀ ਸੀ, ਉਥੇ ਸਾਹਿਤਕ ਤੇ ਕਲਾਤਮਕ ਜਾਗ੍ਰਤੀ ਵੀ ਸੀ । ਗੁਰਮਤਿ ਸੰਗੀਤ ਨੇ ਮਨੁੱਖਾਂ ਨੂੰ ਆਨੰਦ ਦੇ ਰਾਹ ਪਾ ਦਿੱਤਾ । ਉਹ ਗੁਰਬਾਣੀ ਤੇ ਕੀਰਤਨ ਦੇ ਰਸੀਏ ਹੋ ਨਿੱਤਰੇ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਅਜੋਕੀ ਪ੍ਰਾਸੰਗਿਕਤਾ ਆਪਣੇ ਸਿਖਰ ਨੂੰ ਪ੍ਰਾਪਤ ਹੈ । ਇਸ ਤੱਥ ਦੀ ਵਿਆਖਿਆ ਲਾਜ਼ਮੀ ਹੈ । ਇਸ ਪਾਵਨ ਗ੍ਰੰਥ ਵਿਚ ਰਾਗਬੱਧ ਬਾਣੀਆਂ ਦੇ ਅੰਤਰਗਤ ਸਾਹਿਤਕ ਰੂਪਾਂ (Forms) ਨੂੰ ਪਹਿਲ ਪ੍ਰਾਪਤ ਹੈ । ਸਾਹਿਤਕ ਰੂਪ ਦੇ ਦਰਜ ਹੋਣ ਤੋਂ ਬਾਅਦ ਲੋਕ-ਰੂਪਾਂ ਵਿਚ ਸਿਰਜਿਤ ਬਾਣੀ ਦਰਜ ਹੈ । ਇਹ ਲੋਕ-ਰੂਪ ਜੀਵਨ ਦੇ ਸਾਰੇ ਸੰਦਰਭਾਂ ਨਾਲ ਜੁੜੇ ਹੋਏ ਹਨ । ਜਨਮ ਤੋਂ ਲੈ ਕੇ ਮਰਨ ਤਕ ਦੇ ਸਾਰੇ ਮੌਕਿਆਂ ਨਾਲ ਸੰਬੰਧਿਤ ਹਨ । ਮਿਸਾਲ ਵਜੋਂ ਸੋਹਿਲਾ, ਘੋੜੀਆਂ, ਲਾਵਾਂ ਆਦਿ ਜੀਵਨ ਦੇ ਜਸ਼ਨ ਨੂੰ ਰੂਪਮਾਨ ਕਰਦੇ ਹਨ । ਸੋਹਿਲਾ ਜਨਮ ਸਮੇਂ ਨਾਲ, ਘੋੜੀਆਂ ਲਾੜੇ ਨਾਲ ਤੇ ਲਾਵਾਂ ਵਿਸ਼ੇਸ਼ ਕਰ ਕੇ ਨਾਰੀ-ਸੰਸਾਰ ਨਾਲ ਜੁੜੀਆਂ ਰਸਮਾਂ ਨੂੰ ਨਿਯਮਿਤ ਰੂਪ ਵਿਚ ਸਾਹਮਣੇ ਲਿਆਉਂਦੇ ਹਨ । ਇਸੇ ਤਰ੍ਹਾਂ ਅਲਾਹੁਣੀਆਂ, ਅੰਜੁਲੀਆਂ ਤੇ ਸਦ ਮ੍ਰਿਤਕ ਸੰਸਕਾਰਾਂ ਨਾਲ ਜੁੜੀਆਂ ਰਸਮਾਂ ਨੂੰ ਦ੍ਰਿਸ਼ਟੀਗੋਚਰ ਕਰਦੀਆਂ ਹਨ । ਸਮਝਣ ਜੋਗ ਨੁਕਤਾ ਇਹ ਹੈ, ਇਹ ਰਸਮਾਂ ਸਮਾਜਿਕ ਮਾਹੌਲ ਸਾਹਮਣੇ ਲਿਆ ਕੇ ਫੌਰਨ ਬਾਅਦ ਧਰਮ-ਸੰਸਾਰ ਵਲ ਮੋੜਾ ਖਾ ਜਾਂਦੀਆਂ ਹਨ ਤੇ ਇਨ੍ਹਾਂ ਦਾ ਸੰਬੰਧ ਅਖ਼ੀਰ ਸ੍ਰਿਸ਼ਟੀ ਦੀ ਬ੍ਰਹਿਮੰਡੀ ਗਤੀ ਨਾਲ ਜਾ ਜੋੜਦੀਆਂ ਹਨ । ਬਾਣੀਕਾਰਾਂ ਦੀ ਲੋਕ-ਧਾਰਾਈ ਚੇਤਨਾ ਆਪਣੀ ਸਾਖ ਭਰ ਕੇ ਫੌਰਨ ਬਾਅਦ ਆਪਣਾ ਅਧਿਆਤਮਕ ਸੰਦੇਸ਼ ਦਾ ਸੰਚਾਰ ਕਰਦੀ ਹੈ ।

ਹਰ ਪ੍ਰਾਣੀ ਸੰਸਾਰ ਵਿਚ ਖ਼ਾਸ ਸਮੇਂ ਲਈ ਆਉਂਦਾ ਹੈ ਤੇ ਆਪਣਾ ਸਮਾਂ ਬਿਤਾ ਕੇ ਤੁਰਦਾ ਬਣਦਾ ਹੈ । ਇਹ ਕੇਵਲ ਮਨੁੱਖੀ ਸੰਸਾਰ ਦੀ ਹੋਣੀ ਨਹੀਂ ਸਗੋਂ ਸੰਸਾਰ ਦੀ ਹਰ ਨਿੱਕੀ ਵਸਤੂ ਇਸ ਪ੍ਰਕ੍ਰਿਆ ਦਾ ਹਿੱਸਾ ਹੈ । ਚਲਾਇਮਾਨਤਾ ਦੇ ਸੰਕਲਪ ਨੂੰ ਸਮੇਂ ਦੇ ਨਿੱਕੇ ਤੋਂ ਨਿੱਕੇ ਹਿੱਸੇ ਨੂੰ ਲੈ ਕੇ ਸਮੇਂ ਦੇ ਵੱਡੇ ਤੋਂ ਵੱਡੇ ਯੂਨਿਟ ਨਾਲ ਜੋੜ ਕੇ ਮਨੁੱਖ ਮਾਤ੍ਰ ਨੂੰ ਸਮੇਂ ਦੇ ਸਦੁਪਯੋਗ ਲਈ ਸਦਾ ਲਈ ਸੱਦਾ ਦਿੱਤਾ ਹੈ । ਪਹਿਰੇ, ਦਿਨ ਰੈਣਿ, ਵਾਰ ਸਤ, ਥਿਤੀ ਰੁਤੀ ਤੇ

ਬਾਰਾਂਮਾਹ ਲੋਕ-ਰੂਪ ਜੀਵਨ ਦੇ ਇਸ ਮਾਰਮਿਕ ਦ੍ਰਿਸ਼ ਨੂੰ ਵੀ ਪੇਸ਼ ਕਰਦੇ ਹਨ ਤੇ ਕਾਲ ਜੋ ਅਟਲ ਹੈ, ਇਸ ਸਚਾਈ ਨੂੰ ਪ੍ਰਪੱਕ ਵੀ ਕਰਦੇ ਹਨ। ਇਕ ਗੱਲ ਹੋਰ ਜੋ ਇਨ੍ਹਾਂ ਲੋਕ-ਰੂਪਾਂ ਰਾਹੀਂ ਉਜਾਗਰ ਹੁੰਦੀ ਹੈ, ਵਾਰਾਂ, ਥਿਤੀ ਆਦਿ ਨਾਲ ਜੁੜੇ ਵਹਿਮ-ਭਰਮ। ਗੁਰੂ ਸਾਹਿਬ ਨਰੋਈ ਮਾਨਸਿਕਤਾ ਦਾ ਸੰਦੇਸ਼ ਦੇਂਦੇ ਹਨ। ਕਾਲ ਦਾ ਹਰ ਪਲ ਉਸੇ ਪਰਮਾਤਮਾ ਦਾ ਬਣਾਇਆ ਹੋਇਆ ਹੈ। ਵਹਿਮਾਂ-ਭਰਮਾਂ ਵਿਚ ਫ਼ਸ ਕੇ ਸਮੇਂ ਨੂੰ ਅਜਾਈਂ ਨਾ ਗੁਆਉ। ਇਸ ਦੀ ਸੁਚੱਜੀ ਵਰਤੋਂ ਕਰੋ। ਸਮਾਂ ਨਿਰੰਤਰ ਤੁਰੀ ਜਾ ਰਿਹਾ ਹੈ। ਸਮੇਂ ਨੂੰ ਅਣ-ਗੌਲਿਆਂ ਨਾ ਕਰੋ। ਪਛਤਾਉਗੇ—ਦਾ ਸੰਦੇਸ਼ ਅੱਜ ਵੀ ਸਾਰਥਕ ਹੈ।

ਬਾਣੀਕਾਰਾਂ ਦੀ ਸੂਝ ਜੀਵਨ ਦੇ ਹਰ ਪਾਸਾਰ ਨਾਲ ਜੁੜੀ ਹੈ। ਪੂਜਾ-ਪੱਧਤੀਆਂ ਉਨ੍ਹਾਂ ਦੀ ਨਜ਼ਰ ਵਿਚ ਹਨ। ਆਰਤੀ ਜੇਹਾ ਲੋਕ-ਰੂਪ ਬਹੁਤ ਮਹੱਤਵਪੂਰਣ ਦਾਰਸ਼ਨਿਕ ਨੁਕਤੇ ਨੂੰ ਸਰਲ ਸੁਖੈਨਤਾ ਨਾਲ ਸਮਝਾ ਦੇਂਦਾ ਹੈ। ਇਸੇ ਤਰ੍ਹਾਂ ਯਾਤਰਾ-ਗੀਤ, ਕਰਹਲੇ, ਵ੍ਣਜਾਰਾ ਆਦਿ ਲੋਕ-ਰੂਪਾਂ ਰਾਹੀਂ ਪਰਦੇਸੀਆਂ, ਵਪਾਰੀਆਂ ਦੀਆਂ ਯਾਤਰਾਵਾਂ ਦੌਰਾਨ ਵਾਪਰਦੀਆਂ ਮੁਸੀਬਤਾਂ ਨੂੰ ਰੂਬਰੂ ਕਰ ਕੇ ਇਸ ਦੀ ਤੁਲਨਾ ਮਨੁੱਖੀ ਜੀਵਨ ਨਾਲ ਕਰ ਕੇ ਅੰਤ ਵਿਚ ਆਪਣਾ ਉਪਦੇਸ਼ਾਤਮਕ ਸੰਦੇਸ਼ ਦੇ ਦੇਂਦੇ ਹਨ।

ਬਾਣੀਕਾਰਾਂ ਦੀ ਨਜ਼ਰ ਘਰੋਗੀ ਜੀਵਨ ਦੇ ਵਰਤ-ਵਿਹਾਰ ਉਪਰ ਵੀ ਪੈਂਦੀ ਹੈ। ਕੁਚੱਜੀ, ਸੁਚੱਜੀ ਅਤੇ ਗੁਣਵੰਤੀ ਪ੍ਰਤੀਕ ਸਿਰਜ ਕੇ ਸਾਧਕਾਂ ਨੂੰ ਇਕ ਦਿਸ਼ਾ ਪ੍ਰਦਾਨ ਕਰਦੇ ਹਨ। ਰੱਬ ਦੇ ਰਾਹ 'ਤੇ ਤੁਰਨ ਵਾਲੇ ਗੁਰਮੁਖਾਂ ਦਾ ਚਲਨ ਹੋਰ ਹੈ ਤੇ ਮਨ ਦੇ ਆਖੇ ਟੁਰਨ ਵਾਲੇ ਮਨਮੁਖਾਂ ਦਾ ਵਿਹਾਰ ਹੋਰ ਹੈ। ਸਹੀ ਦਿਸ਼ਾ ਦਿਖਾਉਣਾ ਬਾਣੀਕਾਰਾਂ ਦਾ ਉਦੇਸ਼ ਇਨ੍ਹਾਂ ਲੋਕ-ਰੂਪਾਂ ਰਾਹੀਂ ਪ੍ਰਵਾਨ ਚੜ੍ਹਿਆ ਹੈ। ਕੁਲ ਮਿਲਾ ਕੇ, ਲੋਕ ਸੰਸਕ੍ਰਿਤੀ, ਪਰੰਪਰਾ ਅਤੇ ਲੋਕ-ਮਨ ਦੀ ਪੇਸ਼ਕਾਰੀ ਹੀ ਇਨ੍ਹਾਂ ਲੋਕ-ਰੂਪਾਂ ਨਾਲ ਨਹੀਂ ਹੋਈ ਸਗੋਂ ਲੋਕ ਬੁੱਲ੍ਹਾਂ ਤੇ ਜੀਉਂਦਾ ਲੋਕ-ਸਾਹਿਤ ਬਾਣੀ-ਸਿਰਜਣਾ ਦਾ ਅੰਗ ਬਣਾ ਕੇ, ਇਸ ਨੂੰ ਸਦਾ ਲਈ ਸੁਰੱਖਿਅਤ ਕਰ ਦਿੱਤਾ ਗਿਆ ਹੈ। ਇਸ ਪੱਖੋਂ ਬਾਣੀਕਾਰਾਂ ਦੀ ਨਿਵੇਕਲੀ ਨੀਝ ਲਾਜਵਾਬ ਹੈ। ਸਮਾਜਿਕ ਵਰਤ-ਵਿਹਾਰ, ਸਲੀਕਾ, ਸੋਚਣ ਦਾ ਅੰਦਾਜ਼ ਧਾਰਮਿਕ ਤੌਰ-ਤਰੀਕੇ, ਮਨੁੱਖੀ ਜੀਵਨ ਦੀਆਂ ਦੁਸ਼ਵਾਰੀਆਂ ਤੇ ਰੱਬੀ ਨੇਮ-ਵਿਧਾਨ ਇਨ੍ਹਾਂ ਲੋਕ-ਰੂਪਾਂ ਰਾਹੀਂ ਬਹੁਤ ਸੁਚੱਜੇ ਢੰਗ ਨਾਲ ਸਾਹਮਣੇ ਆਇਆ ਹੈ। ਇਸ ਦੀ ਮਹੱਤਤਾ ਅੱਜ ਵੀ ਸਰਬ ਵਿਦਿਤ ਹੈ।

ਬਾਣੀਕਾਰ ਜਿਥੇ ਸਮਾਜ ਵਿਚ ਵਸਦੇ ਪ੍ਰਾਣੀਆਂ ਦੀਆਂ ਸਮੱਸਿਆਵਾਂ ਨੂੰ ਸਮਝ-ਬੁੱਝ ਕੇ ਉਨ੍ਹਾਂ ਦਾ ਹੱਲ ਸੁਝਾਉਂਦੇ ਹਨ। ਉਥੇ ਰਾਜਨੀਤਕ ਅਤੇ ਇਤਿਹਾਸਕ ਪ੍ਰਸਥਿਤੀਆਂ ਨੂੰ ਵੀ ਅੱਖੋਂ ਪਰੋਖੇ ਨਹੀਂ ਕਰਦੇ। ਗੁਰੂ ਨਾਨਕ

ਸਾਹਿਬ ਸਿਰਜਿਤ ਬਾਣੀ 'ਬਾਬਰਵਾਣੀ' ਦੇ ਚਾਰ ਸ਼ਬਦ ਹਿੰਦੁਸਤਾਨੀ ਲੋਕਾਂ ਦੀ ਤਤਕਾਲੀਨ ਸਥਿਤੀ ਤੇ ਹਕੂਮਤੀ ਤਸ਼ੱਦਦ ਨੂੰ ਬੜੀ ਸੁਹਿਰਦਤਾ ਨਾਲ ਰੂਪਮਾਨ ਕੀਤਾ ਹੈ । ਨਾਰੀ-ਸੰਸਾਰ ਦੀ ਦੁਰਦਸ਼ਾ ਇਕ ਪਾਸੇ, ਜ਼ੋਰ ਜਬਰ ਦੀ ਤਸਵੀਰ ਸਾਹਮਣੇ ਲਿਆਉਂਦੀ ਹੈ । ਦੂਜੇ ਪਾਸੇ, ਤਤਕਾਲੀਨ ਸਮਾਜਿਕ ਰਹਿਤਲ ਨੂੰ ਪੇਸ਼ ਕਰਦੀ ਹੈ :

ਜਦਹੁ ਸੀਆ ਵਿਆਹੀਆ ਲਾੜੇ ਸੋਹਨਿ ਪਾਸਿ
ਹਿੰਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ
ਉਪਰਹੁ ਪਾਣੀ ਵਾਰੀਐ ਝਲੇ ਝਮਕਨਿ ਪਾਸਿ (ਅੰਗ 417)

ਗੁਰੂ ਸਾਹਿਬ ਦੇ ਜ਼ਮਾਨੇ ਵਿਚ ਇਕ ਨਵਾਂ ਸਭਿਆਚਾਰ ਸਿਰਜਿਆ ਜਾ ਰਿਹਾ ਸੀ ਜਿਸ ਵਿਚ ਨਾਰੀ-ਸੰਸਾਰ ਵੀ ਮਾਨਤਾ ਨੂੰ ਪ੍ਰਾਪਤ ਸੀ । ਤੇ ਅੱਜ ਵੀ ਇਸ ਦਾ ਪੱਖ ਪੂਰਿਆ ਜਾ ਰਿਹਾ ਹੈ । ਏਸੇ ਕਰ ਕੇ ਗੁਰੂ ਨਾਨਕ ਸਾਹਿਬ ਦੀਆਂ ਮਾਝ, ਆਸਾ ਤੇ ਮਲਾਰ ਦੀਆਂ ਵਾਰਾਂ ਅਜੇਹੇ ਸੰਕੇਤਾਂ ਨਾਲ ਭਰਪੂਰ ਹਨ । ਮਸਲਨ :

(ੳ) ਪਹਿਲਾ ਸੁਚਾ ਆਪਿ ਹੋਇ
...................... (ਅੰਗ 473)

(ਅ) ਜਿਉ ਜੋਰੁ ਸਿਰ ਨਾਵਣੀ
....................... (ਅੰਗ 472)

(ੲ) ਜੇਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ
....................... (ਅੰਗ 472)

(ਸ) ਭੰਡਿ ਜੰਮੀਐ ਭੰਡਿ ਨਿੰਮੀਐ
...................... (ਅੰਗ 473)

ਸਾਖੀ-ਇਤਿਹਾਸ ਅਨੁਸਾਰ ਆਦਿ-ਗੁਰੂ ਬਚਪਨ ਤੋਂ ਹੀ ਚੇਤੰਨ ਸਨ ਤੇ ਬਾਹਰੀ ਕਰਮ-ਆਡੰਬਰ ਨੂੰ ਨਕਾਰਦੇ ਸਨ । ਸੁੱਚਮ ਨੇ ਤਾਂ ਅਜੇਹਾ ਗ਼ਲਬਾ ਪਾ ਰੱਖਿਆ ਸੀ ਕਿ ਲੋਕਾਂ ਦੀ ਨਫ਼ਰਤ ਇਕ ਦੂਜੇ ਨਾਲ ਧਾਰਮਿਕਤਾ ਦੇ ਨਾਮ 'ਤੇ ਹੀ ਲੋਕ ਇਕ ਦੂਜੇ ਨਾਲ ਨਫ਼ਰਤ ਕਰਨ ਲੱਗ ਪਏ ਸਨ । ਗੁਰੂ ਸਾਹਿਬ ਨੇ ਇਸ ਦਾ ਖੁਲਾਸਾ ਕਰਦਿਆਂ ਸੁੱਚਮ ਦਾ ਸੰਬੰਧ ਚੌਕੇ ਦੇ ਸਥਾਨ ਦੇ ਨਾਲ ਹੋਰ ਪਦਾਰਥਾਂ ਨੂੰ ਵੀ ਇਸ ਨਾਲ ਜੋੜ ਕੇ ਵੇਖਿਆ ਤੇ ਵਿਸਤਾਰ ਨਾਲ ਸਮਝਾਇਆ ਕਿ ਅੰਤਮ ਸੁੱਚਮ ਕਿਤੇ ਵੀ ਨਹੀਂ । ਕੇਵਲ ਤੇ ਕੇਵਲ ਉਹ ਕਰਤਾ ਹੀ ਸੁੱਚਾ ਹੈ । ਬੱਚਾ ਪੈਦਾ ਹੋਣ ਤੇ ਘਰ ਵਿਚ ਅਪਵਿੱਤਰਤਾ ਦਾ ਬੋਲਬਾਲਾ ਮੰਨ ਲੈਣਾ ਉਚਿਤ ਨਹੀਂ । ਭਲਾ ! ਜੇ ਬੱਚਾ ਪੈਦਾ ਹੋਣ ਤੇ ਘਰ ਵਿਚ ਸੂਤਕ ਫੈਲ ਗਿਆ ਹੈ ਤਾਂ ਰਸੋਈ ਵਿਚ ਬਲ ਰਹੇ ਬਾਲਣ ਵਿਚ ਵੀ ਕੀੜੇ ਜੰਮਦੇ ਰਹਿੰਦੇ ਹਨ ।

ਬਾਲਣ ਬਿਨਾਂ ਚੂੰਕਿ ਗੁਜ਼ਾਰਾ ਨਹੀਂ ਇਸ ਲਈ ਗੋਹੇ ਆਦਿ ਦੀ ਵਰਤੋਂ ਤੇ ਕੁਝ ਨਹੀਂ ਸੀ ਕਿਹਾ ਜਾਂਦਾ ਪਰ ਇਨਸਾਨੀ ਜਸ਼ਨ ਨੂੰ ਸੂਤਕ ਨਾਲ ਜੋੜ ਕੇ ਵੇਖਿਆ ਜਾਂਦਾ ਸੀ। ਇਸੇ ਤਰ੍ਹਾਂ ਨਾਰੀ ਜੋ ਸਮਾਜ ਦੀ ਬੀਜ ਇਕਾਈ ਹੈ, ਉਸ ਦੀ ਭੰਡੀ, ਉਸ ਨੂੰ ਨੀਵਾਂ ਕਰ ਕੇ ਵੇਖਣਾ, ਨੀਚ ਜਾਨਣਾ ਆਦਿ ਵਿਚਾਰ ਪ੍ਰਚੱਲਿਤ ਸਨ। ਅਜੇਹੀਆਂ ਕਦਰਾਂ-ਕੀਮਤਾਂ ਦਾ ਨਿਸ਼ੇਧ ਕਰ ਕੇ ਗੁਰੂ ਸਾਹਿਬ ਨੇ ਨਰੋਏ ਸਮਾਜ ਦੀ ਸਿਰਜਣਾ ਵਲ ਪ੍ਰੇਰਿਆ।

ਗੁਰੂ ਅੰਗਦ ਦੇਵ ਜੀ ਦਾ ਜੀਵਨ ਇਤਿਹਾਸ ਇਸ ਤੱਥ ਦੀ ਸਾਖ ਭਰਦਾ ਹੈ ਕਿ ਉਨ੍ਹਾਂ ਨੇ ਨੈਤਿਕ ਵਿਚਾਰਾਂ ਦੀ ਪ੍ਰੋੜ੍ਹਤਾ ਬਲਪੂਰਬਕ ਕੀਤੀ। ਉਨ੍ਹਾਂ ਦੀ ਬਾਣੀ ਵਿਚੋਂ ਅਨੇਕਾਂ ਸ਼ਲੋਕ ਇਸ ਤੱਥ ਦੀ ਪੁਸ਼ਟੀ ਕਰਦੇ ਹਨ :

(ੳ) ਚਾਕਰੁ ਲਗੈ ਚਾਕਰੀ ਨਾਲੇ ਗਾਰਬੁਵਾਦੁ
ਗਲਾਂ ਕਰੇ ਘਣੇਰੀਆਂ ਖਸਮ ਨ ਪਾਏ ਸਾਦੁ
ਆਪੁ ਗਵਾਇਆ ਸੇਵਾ ਕਰੇ ਤਾ ਕਿਛੁ ਪਾਏ ਮਾਨੁ
...................... (ਅੰਗ 474)

(ਅ) ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ
ਪਾਣੀ ਅੰਦਰਿ ਲੀਕ ਜਿਉ ਤਿਸਦਾ ਥਾਉ ਨ ਥੇਹੁ
(ਅੰਗ 474)

(ੲ) ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ
ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ
(ਅੰਗ 474)

(ਸ) ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ
(ਅੰਗ 474)

ਗੁਰੂ ਅਮਰਦਾਸ ਜੀ ਨੇ ਇਸਤਰੀ ਸਮਾਜ ਦੇ ਉਥਾਨ ਵਲ ਧਿਆਨ ਦੇਂਦੇ ਹੋਏ ਸਤੀ-ਪ੍ਰਥਾ ਦਾ ਵਿਰੋਧ ਕੀਤਾ :

ਸਤੀਆ ਇਹ ਨ ਆਖੀਅਨਿ ਜੋ ਮੜੀਆ ਲਗ ਜਲੰਨ
ਸਤੀਆ ਸੇਈ ਨਾਨਕਾ ਜੋ ਬਿਰਹ ਚੋਟ ਮਰੰਨ (ਅੰਗ 727)

ਗੁਰੂ ਅਮਰਦਾਸ ਜੀ ਦੁਆਰਾ ਰਚਿਤ ਛੰਤ ਬਾਣੀ ਵਿਚ ਅਲੰਕਾਰ ਸਿਰਜਣਾ ਰਾਹੀਂ ਨਾਰੀ-ਸੰਸਾਰ ਨਾਲ ਜੁੜੇ ਅਨੇਕ ਮੁਖ ਵੇਰਵਿਆਂ ਦਾ ਜ਼ਿਕਰ ਹੈ। ਨਾਰੀ ਸਮਾਜ ਦੀ ਪ੍ਰਮੁੱਖ ਚੂਲ ਹੈ। ਇਸੇ ਦੇ ਦੁਆਲੇ ਸਾਰਾ ਸਮਾਜ ਪਰਿਕਰਮਾ ਕਰਦਾ ਹੈ। ਸੂਹੀ ਦੀ ਵਾਰ ਮਹਲਾ 3 ਵਿਚ ਸੁਹਾਗਣ, ਦੁਹਾਗਣ, ਕੁਚੱਜੀ, ਸੁਚੱਜੀ ਦੀ ਤੁਲਨਾ ਰਾਹੀਂ ਉਸ ਸਭਿਆਚਾਰ ਦੀ ਵਕਾਲਤ ਹੋਈ ਹੈ ਜੋ ਹਰ ਪੱਖੋਂ ਤੰਦਰੁਸਤ ਤੇ ਸੇਹਤਮੰਦ ਹੈ :

(ੳ) ਪਿਰੁ ਬਿਨੁ ਖਰੀ ਨਿਮਾਣੀ ਜੀਉ ਬਿਨੁ ਪਿਰ ਕਿਉ ਜੀਵਾ ਮੇਰੀ ਮਾਈ
ਪਿਰ ਬਿਨ ਨੀਂਦ ਨ ਆਵੈ ਕਾਪੜੁ ਤਨਿ ਨ ਸੁਹਾਈ
ਕਾਪਰੁ ਤਨਿ ਸੁਹਾਵੈ ਜਾ ਪਿਰ ਭਾਵੈ ਗੁਰਮਤੀ ਚਿਤੁ ਲਾਈਐ
ਸਦਾ ਸੁਹਾਗਣ ਜਾ ਸਤਿਗੁਰ ਸੇਵੇ ਗੁਰ ਕੈ ਅੰਕ ਸਮਾਈਐ
(ਅੰਗ 244)

(ਅ) ਸੁਹਾਗਣੀ ਜਾਇ ਪੁਛਹੁ ਮੁਈਏ ਜਿਨੀ ਵਿਚਹੁ ਆਪੁ ਗਵਾਇਆ
ਪਿਰ ਕਾ ਹੁਕਮੁ ਨ ਪਾਇਓ ਮੁਈਏ ਜਿਨੀ ਵਿਚਹੁ ਆਪੁ ਨ ਗਵਾਇਆ
(ਅੰਗ 568)

(ੲ) ਜੇ ਲੋੜਹਿ ਬਾਲੜੀਏ ਤਾ ਗੁਰਚਰਣੀ ਚਿਤੁ ਲਾਏ ਰਾਮ
ਸਦਾ ਹੋਵਹਿ ਸੋਹਾਗਣੀ ਹਰਿ ਜੀਉ ਮਰੈ ਨ ਆਵੈ ਜਾਇ ਰਾਮ
(ਅੰਗ 771)

ਜ਼ਾਹਿਰ ਹੈ, ਅਧਿਆਤਮਕ ਗਿਆਨ ਦੀ ਪੂਰਤੀ ਸੁਹਾਗਣ ਰਾਹੀਂ ਪ੍ਰਾਪਤ ਕੀਤੀ ਹੈ। ਗੁਰੂ ਅਮਰਦਾਸ ਜੀ ਦੀ ਨਜ਼ਰ ਵਿਚ ਨਾਰੀ-ਸੰਸਾਰ ਵਿਸ਼ੇਸ਼ ਹੈ। ਉਨ੍ਹਾਂ ਦੀ ਪ੍ਰਤੀਕ ਸਿਰਜਣਾ ਵਿਚ ਇਕ ਪਾਸੇ, ਸਮਾਜਿਕ ਉਪਾਸਨਾ ਦੀ ਭਰਮਾਰ ਹੈ। ਦੂਜੇ ਪਾਸੇ, ਪ੍ਰਭੂ-ਪ੍ਰੇਮ ਲੋਚਾ ਆਪਣੇ ਸਿਖਰ ਨੂੰ ਪ੍ਰਾਪਤ ਹੈ। ਲੋਕਾਚਾਰ ਦਾ ਧਰਮੀਕਰਣ ਕਰਨਾ ਗੁਰੂ ਗ੍ਰੰਥ ਸਾਹਿਬ ਦਾ ਖ਼ਾਸਾ ਹੈ।

ਬਾਣੀ ਵਿਚ ਗੁਰੂ ਰਾਮਦਾਸ ਜੀ ਵਿਚ ਸਭਿਆਚਾਰਕ ਵੇਰਵੇ ਨਿੱਤ ਜੀਵਨ-ਵਿਹਾਰ ਦਾ ਸੁੰਦਰ ਨਮੂਨਾ ਹਨ :

(ੳ) ਸਤੁ ਸੰਤੋਖੁ ਕਰਿ ਭਾਉ ਕੁੜਮ ਕੁੜਮਾਈ ਆਇਆ ਬਲਿਰਾਮ ਜੀਉ
ਸੰਤ ਜਨਾ ਕਰਿ ਮੇਲ ਗੁਰਬਾਣੀ ਗਾਵਾਈਆ ਬਲਿਰਾਮ ਜੀਉ
(ਅੰਗ 773)

(ਅ) ਆਇਆ ਲਗਨ ਗਣਾਇ ਹਿਰਦੈ ਧਨ ਉਮਾਹੀਆ ਬਲਿਰਾਮ ਜੀਉ
ਪੰਡਤੁ ਪਾਧੇ ਆਣਿ ਪਤੀ ਬਹਿ ਵਾਚਾਈਆ ਬਲਿਰਾਮ ਜੀਉ
ਪਤੀ ਵਾਚਾਈ ਮਨਿ ਵਜੀ ਵਧਾਈ ਜਬ ਸਾਜਨ ਸੁਣੇ ਘਰਿ ਆਏ
ਗੁਣੀ ਗਿਆਨੀ ਬਹਿ ਮਤਾ ਪਕਾਇਆ ਫੇਰੇ ਤਤੁ ਦਿਵਾਏ
ਵਰੁ ਪਾਇਆ ਪੁਰਖ ਅਗੰਮੁ ਅਗੋਚਰ ਸਚ ਨਵਤਨੁ ਬਾਲ ਸਖਾਈ
ਨਾਨਕ ਕਿਰਪਾ ਕਰਿ ਕੇ ਮੇਲੇ ਵਿਛੜਿ ਕਦੇ ਨ ਜਾਈ
(ਅੰਗ 773)

ਸਪੱਸ਼ਟ ਹੈ, ਇਨ੍ਹਾਂ ਛੰਤਾਂ ਵਿਚ ਲੌਕਿਕ ਸੰਬੰਧਾਂ, ਰਿਸ਼ਤੇਦਾਰੀ, ਭਾਈਚਾਰਾ, ਰੀਤਾਂ-ਰਸਮਾਂ ਦੀ ਜਿਥੇ ਪੇਸ਼ਕਾਰੀ ਹੋਈ ਹੈ, ਉਥੇ ਨਾਲੋ-ਨਾਲ ਅਧਿਆਤਮਕ ਸਾਰਥਕਤਾ ਨੂੰ ਵੀ ਨਿਰੂਪਿਤ ਕੀਤਾ ਗਿਆ ਹੈ। ਇਸ ਸੰਚਾਰ-ਮਾਧਿਅਮ ਰਾਹੀਂ

ਸਮਕਾਲੀ ਸੰਸਕ੍ਰਿਤੀ ਦੀ ਤਸਵੀਰ ਅੰਕਿਤ ਹੋਈ ਹੈ। ਦੂਜੇ ਪਾਸੇ, ਅਨੁਭਵ ਦੀ ਗਹਿਰ ਨੂੰ ਬੋਲ ਮਿਲੇ ਹਨ। ਅਨੁਭੂਤੀ ਰਾਹੀਂ ਸਮਕਾਲੀ ਸੰਸਕ੍ਰਿਤੀ ਨੂੰ ਪ੍ਰਕਾਸ਼ ਕਰਨ ਲਈ ਵਿਆਹ-ਸੰਸਕਾਰ ਜੁਗਤ ਦੇ ਤੌਰ ਤੇ ਵਰਤੇ ਗਏ ਹਨ। ਇਹੋ ਢੰਗ ਹੈ ਲੋਕ ਸੰਸਕ੍ਰਿਤੀ ਨੂੰ ਉਜਾਗਰ ਕਰਨ ਦਾ। ਲੋਕ-ਮਾਨਸ ਦੀ ਅਭਿ-ਵਿਅਕਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਸ਼ੇਸ਼ਤਾ ਨੂੰ ਪ੍ਰਾਪਤ ਹੈ। ਕੁੜਮਾਂ ਦਾ ਆਉਣਾ, ਮੇਲ ਕਰਨਾ, ਲਗਨ ਗਿਨਾਉਣਾ ਉਸ ਦਾ ਅਸਰ ਬਾਲੜੀ ਤੇ ਪੈਣਾ ਤੇ ਉਸ ਦਾ ਉਮਾਹ ਵਿਚ ਆ ਜਾਣਾ, ਪਾਂਧੇ ਨੇ ਆ ਕੇ ਪੱਤਰੀ ਵਾਚਣੀ, ਸਭ ਕੁਝ ਠੀਕ ਹੋਣ 'ਤੇ ਇਕ ਦੂਜੇ ਨੂੰ ਵਧਾਈਆਂ ਦੇਣੀਆਂ, ਸਿਆਣਿਆਂ ਨੇ ਸਲਾਹ ਕਰ ਕੇ ਵਿਆਹ ਰਚਾ ਦਿੱਤਾ ਆਦਿ ਵੇਰਵੇ ਵਿਹਾਰਕ ਹਨ ਪਰ ਨਾਲ ਹੀ ਅਧਿਆਤਮ ਗਿਆਨ ਪ੍ਰਗਟ ਹੋ ਰਿਹਾ ਹੈ। ਜ਼ਾਹਿਰ ਹੈ ਇਨ੍ਹਾਂ ਦੀ ਅਜੋਕੀ ਪ੍ਰਾਸੰਗਿਕਤਾ ਨੂੰ ਅੱਜ ਵੀ ਨਕਾਰਿਆ ਨਹੀਂ ਜਾ ਸਕਦਾ। ਅਜੋਗੀ ਪ੍ਰਾਸੰਗਿਕਤਾ ਦੀ ਦ੍ਰਿਸ਼ਟੀ ਤੋਂ ਪੰਜਵੇਂ ਗੁਰੂ ਦੀ ਬਾਣੀ ਆਪਣੀ ਚਰਮ-ਸੀਮਾ ਨੂੰ ਪ੍ਰਾਪਤ ਹੁੰਦੀ ਹੈ। ਅਕ੍ਰਿਤਮ ਸ਼ਿੰਗਾਰ ਵਿਚ ਸੁੰਦਰ, ਜੁਆਨ, ਜੋਬਨ, ਬਲੀਆ, ਬਿਚਖਣ, ਰੂਪਵੰਤ ਆਦਿ ਸ਼ਬਦਾਂ ਦੀ ਵਰਤੋਂ ਕੀਤੀ ਹੈ। ਆਲੇ-ਦੁਆਲੇ ਨਾਲ ਜੁੜੇ ਸ਼ਬਦ ਵੀ ਵੇਖਣ ਵਾਲੇ ਹਨ : ਉਦਿਆਨ, ਖੁੱਡ, ਥੈਰ, ਟਿੱਬਾ ਤੇ ਇਸਤਰੀ ਵਾਚਕ : ਆਚਾਰਵੰਤ, ਸਖੀਏ, ਸੀਲਵੰਤ, ਮਹਾਹਾਟ, ਸੁਘੜ, ਸਭਰਾਈ, ਸਸੂ, ਸੌਕਨਿ, ਕੰਤ, ਪਿਆਰੀ, ਕੁਲਵੰਤਿ, ਸਹੇਲੜੀਆ, ਗੁਣਵੰਤੀ, ਚੇਰਲੀ (ਚੇਲੀ), ਜਿਠਾਣੀ, ਦਾਸਰੀ, ਧਨਿ, ਨਾਰੀ ਬਨਿਤਾ, ਬੰਦ, ਮਹਤਰੀਆ, ਮਧੁਰੀ, ਲਟੂਰੀ ਆਦਿ ਸ਼ਬਦਾਂ ਦੀ ਭਰਮਾਰ ਹੈ। ਪੰਚਮ ਗੁਰੂ ਦੀ ਬਾਣੀ ਆਪਣੇ ਆਕਾਰ ਵਿਚ ਬਹੁਤ ਵੱਡੀ ਹੈ। ਏਸੇ ਕਰ ਕੇ ਸ਼ਾਇਦ ਬਹੁਤ ਅਮੀਰ ਸ਼ਬਦਾਵਲੀ ਵੇਖਣ ਵਿਚ ਆਉਂਦੀ ਹੈ। ਜੀਵਨ ਦੇ ਅੱਡ ਅੱਡ ਪਾਸਾਰਾਂ ਵਾਸਤੇ ਵਰਤੀ ਗਈ ਸ਼ਬਦਾਵਲੀ ਹੈਰਾਨਕੁੰਨ ਹੈ। ਸਰੀਰਕ ਅੰਗਾਂ ਨਾਲ ਜੁੜੇ ਸ਼ਬਦ, ਸ਼ਿੰਗਾਰ ਤੇ ਗਹਿਣਿਆਂ ਨਾਲ ਜੁੜੇ ਸ਼ਬਦ, ਸੰਗੀਤ ਸੂਚਕ, ਕਾਰੋਬਾਰ ਸੂਚਕ, ਘਰੇਗੀ ਵਸਤਾਂ, ਤਿਉਹਾਰਾਂ, ਧਾਰਮਿਕ ਰਹੁ-ਰੀਤਾਂ, ਪ੍ਰਾਕ੍ਰਿਤਕ ਵਾਤਾਵਰਣ, ਪਸ਼ੂ-ਪੰਛੀ, ਫੁੱਲ, ਭੇਖ, ਮਨੋਰੰਜਕ ਤੇ ਰਾਜਸੀ ਪੱਖ ਨਾਲ ਸ਼ਬਦਾਵਲੀ ਦੀ ਝਲਕ ਭਰੀ-ਪੂਰੀ ਹੈ। ਪਰਿਭਾਸ਼ਿਕ, ਭਾਸ਼ਣੀ, ਈਸ਼ਵਰੀ ਮਹਿਮਾ ਵਾਚਕ ਆਦਿ ਸ਼ਬਦ ਸਮਾਜਿਕ ਵਰਤਾਰੇ ਦਾ ਭਰਵਾਂ ਚਿੱਤਰ ਪੇਸ਼ ਕਰਦੇ ਹਨ। ਇਨ੍ਹਾਂ ਦੀ ਪ੍ਰਾਸੰਗਿਕਤਾ ਅੱਜ ਵੀ ਕਿਸੇ ਗੱਲੋਂ ਘੱਟ ਨਹੀਂ।

ਇਸ ਤੋਂ ਇਲਾਵਾ 15 ਸੰਤਾਂ-ਭਗਤਾਂ ਦੀ ਬਾਣੀ ਵੀ ਅਜੋਕੀ ਪ੍ਰਾਸੰਗਿਕਤਾ ਤੋਂ ਵਿਰਵੀ ਨਹੀਂ। ਇਸ ਸੰਬੰਧ ਵਿਚ ਭਗਤ ਕਬੀਰ, ਨਾਮਦੇਵ ਤੇ ਰਵਿਦਾਸ ਜੀ ਦਾ ਨਾਮ ਵਿਸ਼ੇਸ਼ ਕਰ ਕੇ ਲਿਆ ਜਾ ਸਕਦਾ ਹੈ। ਇਨ੍ਹਾਂ ਦੀ ਬਾਣੀ ਗੁਰੂ

ਸਾਹਿਬਾਨ ਦੀ ਬਾਣੀ ਦੀ ਪੂਰਕ ਨਹੀਂ ਸਗੋਂ ਆਪਣੇ ਆਪ ਵਿਚ ਸੰਪੂਰਣ, ਵਿਲੱਖਣ ਤੇ ਨਿਵੇਕਲੀ ਨੁਹਾਰ ਦੀ ਸੁਆਮੀ ਹੈ । ਇਨ੍ਹਾਂ ਸੰਤਾਂ-ਭਗਤਾਂ ਦੀ ਬਾਣੀ ਰਾਹੀਂ ਉਨ੍ਹਾਂ ਦੇ ਸਥਾਨਕ ਵੇਰਵੇ ਪ੍ਰਾਪਤ ਹੁੰਦੇ ਹਨ । ਉਨ੍ਹਾਂ ਦੇ ਜੀਵਨ ਨਾਲ ਜੁੜੀਆਂ ਅਨੇਕ ਮੁਖ ਘਟਨਾਵਾਂ ਦਾ ਪ੍ਰਾਪਤ ਹੋਣਾ । ਉਨ੍ਹਾਂ ਦੀ ਪੂਜਾ-ਪੱਧਤੀਆਂ, ਉਨ੍ਹਾਂ ਦਾ ਇਤਕਾਦ, ਸਾਮਾਜਿਕ ਧਾਰਮਿਕ ਸੰਸਥਾਵਾਂ ਦੀ ਕੱਟੜਤਾ ਨਾਲ ਟਕਰਾਉ, ਪੰਡਿਆਂ ਦਾ ਨਿਰਾਦਰ ਕਰਨਾ ਤੇ ਇਨ੍ਹਾਂ ਨੇ ਵਿਲੱਖਣ ਚਿੰਤਨ ਕਰਨਾ ਆਦਿ ਦੇ ਭਰਪੂਰ ਚਿੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ :

(ੳ) ਮੁਸਿ ਮੁਸਿ ਰੋਵੈ ਕਬੀਰ ਕੀ ਮਾਈ
ਏ ਬਾਰਿਕ ਕੈਸੇ ਜੀਵਹਿ ਰਘੁਰਾਈ
ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ
ਹਰਿ ਕਾ ਨਾਮੁ ਲਿਖਿ ਲੀਓ ਸਰੀਰ (ਕਬੀਰ, ਅੰਗ 524)

(ਅ) ਪਾੜ ਪੜੋਸਣਿ ਪੂਛਿ ਲੇ ਨਾਮਾ
ਕਾ ਪਹਿ ਛਾਨਿ ਛਵਾਈ ਹੋ
ਤੋ ਪਹਿ ਦੁਗਣੀ ਮਜੂਰੀ ਦੇਉ
ਮੋਕਉ ਬੇਢੀ ਦੇਹੁ ਬਤਾਈ ਹੋ (ਨਾਮਦੇਵ, ਅੰਗ 657)

(ੲ) ਰਵਿਦਾਸ ਢੋਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ
ਪ੍ਰਗਟ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ
(ਰਵਿਦਾਸ, ਅੰਗ 487)

(ਸ) ਜੌ ਤੂੰ ਬ੍ਰਾਹਮਣ ਬ੍ਰਾਹਮਣੀ ਜਾਇਆ
ਤਉ ਆਨ ਬਾਟ ਕਾਹੇ ਨਹੀਂ ਆਇਆ (ਕਬੀਰ, ਅੰਗ 324)

(ਹ) ਮਾਤਾ ਜੂਠੀ ਪਿਤਾ ਭੀ ਜੂਠੇ, ਜੂਠੇ ਹੀ ਫਲ ਲਾਗੇ
ਆਵਹਿ ਜੂਠੇ ਜਾਹਿ ਭੀ ਜੂਠੇ, ਜੂਠੇ ਮਰਹਿ ਅਭਾਗੇ
ਕਹੁ ਪੰਡਿਤ ਸੂਚਾ ਕਵਨੁ ਠਾਉ, ਜਹਾਂ ਬੈਸਿ ਹਉ ਭੋਜਨੁ ਖਾਉ
(ਕਬੀਰ, ਅੰਗ 1195)

(ਕ) ਹਿੰਦੂ ਤੁਰਕ ਕਹਾਂ ਤੇ ਆਏ, ਕਿਨਿ ਏਹ ਰਾਹ ਚਲਾਈ
ਦਿਲਿ ਮਹਿ ਸੋਚਿ ਬਿਚਾਰਿ ਕਵਾਦੇ, ਭਿਸਤ ਦੋਜਕ ਕਿਨਿ ਪਾਈ
(ਕਬੀਰ, ਅੰਗ 477)

(ਖ) ਹਿੰਦੂ ਅੰਨਾ ਤੁਰਕੂ ਕਾਣਾ ਦੋਹਾਂ ਤੇ ਗਿਆਨੀ ਸਿਆਣਾ
ਹਿੰਦੂ ਪੂਜੈ ਦੇਹੁਰਾ ਮੁਸਲਮਾਣੂ ਮਸੀਤਿ
ਨਾਮੇ ਸੋਈ ਸੇਵਿਆ ਜਹ ਦੇਹੁਰਾ ਨਾ ਮਸੀਤਿ
(ਨਾਮਦੇਵ, ਅੰਗ 875)

(ਗ) ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ
ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ
(ਰਵਿਦਾਸ, ਅੰਗ 659)

(ਘ) ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੇ ਨਾਹਿ
ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ
ਰੇ ਚਿਤ ਚੇਤਿ ਚੇਤ ਅਚੇਤ ਕਾਹਿ ਨ ਬਾਲਮੀਕਹਿ ਦੇਖ
ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ
(ਰਵਿਦਾਸ, ਅੰਗ 1124)

ਅੰਤ ਵਿਚ ਕਿਹਾ ਜਾ ਸਕਦਾ ਹੈ ਇਨ੍ਹਾਂ ਸੰਤਾਂ-ਭਗਤਾਂ ਨੇ ਆਪਣੇ ਰੂਹਾਨੀ ਕਲਾਮ ਰਾਹੀਂ ਧਰਮ ਸਮਾਜ ਤੇ ਸਭਿਆਚਾਰ ਦੇ ਖੇਤਰ ਵਿਚ ਜਾਗ੍ਰਤੀ ਦੀ ਲਹਿਰ ਨੂੰ ਉਸਾਰਨ ਵਿਚ ਮਹੱਤਵਪੂਰਣ ਯੋਗਦਾਨ ਪਾਇਆ ਹੈ। ਮਨੁੱਖੀ ਸਮਤਾ ਦੀ ਦੁਹਾਈ ਇਨ੍ਹਾਂ ਦਾ ਬੋਲਾ ਹੈ। ਸਮਾਜਕ ਕਰਮ ਆਡੰਬਰ ਦਾ ਨਕਾਰਣ ਇਨ੍ਹਾਂ ਦਾ ਇਸ਼ਕ ਸੀ। ਰੱਬੀ ਪ੍ਰੀਤ ਇਨ੍ਹਾਂ ਦਾ ਇਸ਼ਟ। ਧਰਮ ਭਾਈਚਾਰੇ ਦਾ ਆਧਾਰ ਹੋਣ ਕਰ ਕੇ ਇਸ ਦਾ ਮੂਲ ਤੱਤ ਵੀ ਹੈ। ਇਨ੍ਹਾਂ ਬਾਰੇ ਸੰਤਾਂ ਦਾ ਮੁੱਖ ਉਦੇਸ਼ ਇਕ ਮੁੱਖ, ਇਕ ਰਸ, ਇਕ ਤਾਨ ਇਕੋ ਹੀ ਸੀ ਕਿ ਸਰਬ ਲੋਕਾਈ ਦੀ ਕਲਿਆਣ, ਸਭ ਦਾ ਰੱਬ ਇਕੋ ਹੀ ਹੈ। ਸਾਰੇ ਮਜ਼ਹਬ ਪੂਜਣਯੋਗ ਹਨ। ਸਾਰੇ ਫ਼ਿਰਕੇ, ਸੰਪ੍ਰਦਾਵਾਂ, ਆਪੋ-ਆਪਣੇ ਢੰਗ ਨਾਲ ਉਸ ਇਕ ਦੀ ਉਪਾਸਨਾ ਹੀ ਕਰ ਰਹੇ ਹਨ। ਬੰਦੇ ਤੇ ਬੰਦੇ ਵਿਚਕਾਰ ਕਿਸੇ ਤਰ੍ਹਾਂ ਦਾ ਪਾੜਾ ਨਹੀਂ ਪਾਇਆ ਜਾਣਾ ਚਾਹੀਦਾ। ਨਾ ਕੋਈ ਮਜ਼ਹਬ ਉੱਚਾ-ਨੀਵਾਂ ਹੈ ਤੇ ਨਾ ਹੀ ਕੋਈ ਇਨਸਾਨ। ਜ਼ਾਤ-ਪਾਤ ਦਾ ਖੰਡਨ ਗੁਰੂ ਗ੍ਰੰਥ ਸਾਹਿਬ ਜੀ ਵਿਚ ਘਣੀ ਮਾਤਰਾ ਵਿਚ ਹੋਇਆ ਹੈ। ਕੁਲ ਮਿਲਾ ਕੇ, ਸਰਬ ਸਾਂਝੀਵਾਲਤਾ ਦੀ ਚੇਤਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪ੍ਰਮੁੱਖਤਾ ਨੂੰ ਪ੍ਰਾਪਤ ਹੋਇਆ ਹੈ। ਸੰਦੇਹ ਨਹੀਂ, ਭਗਤ ਬਾਣੀ ਵਿਚ ਵੀ ਦਲਿਤ-ਪੱਖੀ ਸੁਰ ਰਤਾ ਉਚੇਰਾ ਹੈ ਪਰ ਗੁਰੂ ਸਾਹਿਬਾਨ ਦੀ ਬਾਣੀ ਵੀ ਇਸ ਤੋਂ ਵਿਰਵੀ ਨਹੀਂ। ਸਗੋਂ ਗੁਰੂ ਨਾਨਕ ਸਾਹਿਬ ਨੇ ਬੜੇ ਸੰਜਮੀ ਢੰਗ ਨਾਲ ਦਲਿਤਾਂ ਦਾ ਪੱਖ ਪੂਰਿਆ ਹੈ ਤੇ ਇਨਸਾਨੀਅਤ ਦਾ ਝੰਡਾ ਬੁਲੰਦ ਕਰ ਕੇ ਅੰਤਿਮ ਪ੍ਰਾਪਤੀ ਦਾ ਰਾਹ ਸੁਝਾਇਆ ਹੈ ਜੋ ਕੇਵਲ ਤੇ ਕੇਵਲ ਹਰੀ ਨਾਮ ਦੀ ਅਰਾਧਨਾ ਕਰ ਕੇ ਪ੍ਰਾਪਤ ਹੋ ਸਕਦਾ ਹੈ। ਇਹੋ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਰ-ਸੰਦੇਸ਼ ਹੈ ਜੋ ਅੱਜ ਵੀ ਪ੍ਰਾਸੰਗਿਕ ਹੈ।

## ਸਹਾਇਕ ਪੁਸਤਕ ਸੂਚੀ

1. ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ 1, 2, 3, 4

2. ਸਦੀਵੀ ਪ੍ਰੇਰਨਾ ਦੇ ਸ੍ਰੋਤ : ਸ੍ਰੀ ਗੁਰੂ ਗ੍ਰੰਥ ਸਾਹਿਬ, ਡਾ. ਜਸਪਾਲ ਸਿੰਘ
3. ਪੰਜਾਬੀ ਸਾਹਿਤ ਦਾ ਇਤਿਹਾਸ, ਪੰਜਾਬ ਯੂਨੀਵਰਸਿਟੀ
4. ਭਗਤਾਂ ਦਾ ਸੰਖੇਪ ਜੀਵਨ-ਬਿਰਤਾਂਤ, ਗਿਆਨੀ ਮਨੀ ਸਿੰਘ
5. ਨਾਭਾ ਭਗਤ ਮਾਲ, ਸੰਤ ਹਰਗੁਰਬਖ਼ਸ਼ ਸਿੰਘ
6. ਸਦਾ ਵਿਗਾਸ, ਡਾ. ਜਸਵੰਤ ਸਿੰਘ ਨੇਕੀ
7. ਮਹਾਨ ਕੋਸ਼, ਭਾਈ ਕਾਨ੍ਹ ਸਿੰਘ
8. ਆਦਿ ਗ੍ਰੰਥ ਵਿਵੇਚਨ, ਡਾ. ਮਹਿੰਦਰ ਕੌਰ ਗਿੱਲ
9. ਆਦਿ ਗ੍ਰੰਥ ਛੰਤ ਵਿਵੇਚਨ, ਡਾ. ਮਹਿੰਦਰ ਕੌਰ ਗਿੱਲ
10. ਪ੍ਰਗੀਤ, ਡਾ. ਮਹਿੰਦਰ ਕੌਰ ਗਿੱਲ
11. ਗੁਰੂ ਗ੍ਰੰਥ ਸਾਹਿਬ : ਸੰਪਾਦਨ ਕਲਾ, ਡਾ. ਮਹਿੰਦਰ ਕੌਰ ਗਿੱਲ

# ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅੰਤਰੰਗ-ਪ੍ਰਬੰਧ

ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਬਣਤਰ ਨੂੰ ਦੋ ਤਰ੍ਹਾਂ ਵਿਚਾਰਿਆ ਜਾ ਸਕਦਾ ਹੈ। ਇਕ ਹੈ, ਬਾਹਰਲੀ ਬਣਤਰ ਜਾਂ ਬਹਿਰੰਗ ਬਣਤਰ ਜਿਸ ਦੇ ਅਧੀਨ ਬਾਣੀ ਦੇ ਬਾਣੀਕਾਰਾਂ ਦਾ ਪ੍ਰਬੰਧ, ਅੰਕ-ਪ੍ਰਬੰਧ, ਰਹਾਉ-ਪ੍ਰਬੰਧ, ਸਿਰਲੇਖ-ਪ੍ਰਬੰਧ, ਰਾਗ-ਪ੍ਰਬੰਧ, ਮੁਕਤ ਰਚਨਾ-ਪ੍ਰਬੰਧ ਆਦਿ ਨੂੰ ਵਿਚਾਰਿਆ ਜਾ ਸਕਦਾ ਹੈ। ਇਹ ਸਾਰੇ ਬਾਣੀ ਦੇ ਬਾਹਰੀ-ਪ੍ਰਬੰਧ ਜਾਂ ਸੰਪਾਦਨ ਵਿਧੀ ਨੂੰ ਸਮੱਰਪਿਤ ਹਨ।

ਦੂਸਰੀ ਬਣਤਰ ਨੂੰ ਆਂਤ੍ਰਿਕ-ਪ੍ਰਬੰਧ ਦੇ ਅੰਤਰਗਤ ਵਿਚਾਰਿਆ ਜਾ ਸਕਦਾ ਹੈ। ਅਧਿਐਨ-ਕਰਤਾ ਜਦੋਂ ਵੀ ਅਧਿਐਨ ਵਲ ਰੁਚਿਤ ਹੁੰਦਾ ਹੈ ਤਾਂ ਕੁਝ ਬਾਣੀ ਰੂਪ ਉਸ ਨੂੰ ਆਕ੍ਰਸ਼ਿਤ ਕਰਦੇ ਹਨ। ਆਖਰਕਾਰ 1430 ਸਫ਼ੇ ਦਾ ਗ੍ਰੰਥ ਤੇ 36 ਬਾਣੀਕਾਰਾਂ ਦਾ ਸੰਗ੍ਰਹਿ ਕਿਸੇ ਵਿਧੀ ਨਾਲ ਹੀ ਰੂਪਮਾਨ ਹੋਇਆ ਹੋਵੇਗਾ। ਮੋਟੇ ਤੌਰ 'ਤੇ ਜਦੋਂ ਵੀ ਪਾਠ ਕੀਤਾ ਜਾਂਦਾ ਹੈ ਤਾਂ ਕੁਝ ਸਿਰਲੇਖ ਸਾਹਮਣੇ ਆਉਂਦੇ ਹਨ ਮਸਲਨ :

1. ਪਦਾ
2. ਅਸਟਪਦੀ
3. ਪਉੜੀ
4. ਸਲੋਕ
5. ਕਾਫ਼ੀ
6. ਬਾਵਨ ਅਖਰੀ
7. ਪਟੀ
8. ਸਿਧ ਗੋਸਟਿ
9. ਦਖਣੀ ਓਅੰਕਾਰ
10. ਸੋਲਹੇ
11. ਰਾਗਮਾਲਾ

ਸੁਆਲ ਪੈਦਾ ਹੋ ਸਕਦਾ ਹੈ ਅਜੇਹੇ ਸਿਰਲੇਖ ਮਹਿਜ਼ ਨਾਮ ਹੀ ਹਨ ਜਾਂ ਇਨ੍ਹਾਂ ਹੇਠ ਅੰਕਿਤ ਕੀਤੀ ਗਈ ਵਸਤੂ ਸਾਮਗ੍ਰੀ ਵਿਚ ਕੋਈ ਅੰਤਰ-ਭੇਦ ਵੀ ਹੁੰਦਾ ਹੈ ? ਭਲਾ ਜੇ ਵਸਤੂ-ਸਾਮਗ੍ਰੀ ਵਿਚ ਅੰਤਰ-ਭੇਦ ਨਾ ਵੀ ਹੋਵੇ ਤਾਂ ਵਿਸ਼ੇ-ਸਾਮਗ੍ਰੀ ਦੀ ਬਿਰਤੀ ਵਿਚ ਫ਼ਰਕ ਹੁੰਦਾ ਹੈ ? ਗੁਰੂ ਗ੍ਰੰਥ ਸਾਹਿਬ ਦੇ ਅਧਿਐਨ

ਉਪਰੰਤ ਇਸ ਨਤੀਜੇ ਉਪਰ ਪੁੱਜਿਆ ਜਾ ਸਕਦਾ ਹੈ ਕਿ ਇਸ ਵਿਚ ਅੰਕਿਤ ਬਾਣੀ ਵਿਚਲੀ ਵਸਤੂ-ਸਾਮਗ੍ਰੀ ਵਿਚ ਕੋਈ ਪੱਕੀ ਠੋਸ ਲਕੀਰ ਨਹੀਂ ਪਾਈ ਜਾ ਸਕਦੀ। ਇਹ ਤਾਂ ਬਾਣੀਕਾਰਾਂ ਦੀ ਅੰਤਰ-ਲੋਚਾ ਨੂੰ ਸਮਰਪਿਤ ਹੈ। ਉਹ ਖ਼ੁਦ ਆਪ ਬ੍ਰਹਮ ਨਾਲ ਅਭੇਦ ਹੋਣ ਦੇ ਬਾਵਜੂਦ ਵੀ ਉਸ ਲਈ ਤਰਸਦੇ, ਸਹਿਕਦੇ, ਦਰਸ਼ਨਾਂ ਦੀ ਪਿਆਸ ਰੱਖਦੇ ਹਨ। ਉਂਝ ਤਾਂ ਸਾਰੀ ਬਾਣੀ ਹੀ ਨਾਮ ਰਸਾਤਮਕ ਅਨੁਭਵ ਨਾਲ ਸਰਾਬੋਰ ਹੈ। ਬਾਰੰਬਾਰ ਇਸੇ ਦਾ ਪ੍ਰਗਟਾ ਸਾਰੇ ਗੁਰੂ ਸਾਹਿਬਾਨ ਨੇ, ਸੰਤਾਂ-ਭਗਤਾਂ ਨੇ ਕੀਤਾ ਹੈ। ਇਸੇ ਨੂੰ ਜਰਮਨ ਵਿਦਵਾਨ ਟਰੰਪ ਨੇ ਦੁਹਰਾਉ ਦਾ ਨਾਮ ਦਿੱਤਾ ਸੀ। ਇਹ ਅਨੁਭਵੀ ਪੁਰਖਾਂ ਦੀ ਰਚਨਾ ਹੈ ਪਰ ਮੂਲ ਪ੍ਰਸ਼ਨ ਅਜੇ ਵੀ ਸੁਲਝਿਆ ਨਹੀਂ, ਕੀ ਗੁਰੂ ਸਾਹਿਬਾਨ ਕਲਾ-ਪ੍ਰਦਰਸ਼ਨ ਕਰ ਰਹੇ ਸਨ ? ਉਨ੍ਹਾਂ ਦੀ ਬਿਰਤੀ ਤੋਂ ਲਗਦਾ ਨਹੀਂ। ਫ਼ਿਰ ਅਜਿਹਾ ਕੀ ਹੈ ਜਿਸ ਕਰ ਕੇ ਗੁਰੂ ਸਾਹਿਬਾਨ ਤੇ ਸੰਤਾਂ-ਭਗਤਾਂ ਨੇ ਵੰਨ-ਸੁਵੰਨ ਬਾਣੀ-ਰੂਪਾਂ ਦੀ ਵਰਤੋਂ ਕੀਤੀ। ਉੱਤਰ ਸਾਫ਼ ਹੈ ਹਰ ਬਾਣੀ-ਰੂਪ ਦੀ ਟੋਨ ਜਾਂ ਬਿਰਤੀ ਹੈ। ਪਾਠ ਕਰਦਿਆਂ ਅਜੇਹਾ ਆਭਾਸ ਹੋ ਜਾਂਦਾ ਹੈ। ਕਮਾਲ ਤਾਂ ਇਹ ਹੈ, ਵਸਤੂ-ਸਾਮਗ੍ਰੀ ਵਿਚ ਭੇਦ ਨਹੀਂ ਪਰ ਵਿਸ਼ੇ-ਟੋਨ ਵਿਚ ਅੰਤਰ ਹੈ। ਉਦਾਹਰਣ ਵਜੋਂ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਪਦਿਆਂ ਦੀ ਅਨੇਕਤਾ ਵੇਖਣ ਵਿਚ ਆਉਂਦੀ ਹੈ। ਇਸ ਦੀ ਵੰਨਗੀ-ਸੂਚਨਾ ਸਿਰਲੇਖ ਨਾਲ ਜੁੜੀ ਹੁੰਦੀ ਹੈ ਜੇਹਾ ਕਿ ਆਸਾ ਮਹਲਾ 5 ਚਉਪਦੇ ਇਸ ਦਾ ਅਰਥ ਹੋਇਆ ਪੰਚਮ ਗੁਰੂ ਦੁਆਰਾ ਰਚਿਤ ਪਦਾ ਚਾਰ ਪਦਾ ਦਾ ਧਾਰਣੀ ਹੈ। ਇਸ ਤਰ੍ਹਾਂ ਇਕਪਦਾ, ਦੁਪਦਾ, ਤਿਪਦਾ, ਪੰਚਪਦਾ ਅਤੇ ਛਿਪਦਾ ਆਦਿ ਸਿਰਲੇਖ ਰਾਗ-ਸੰਕੇਤ ਦੇ ਨਾਲ ਹੀ ਸੂਚਿਤ ਕਰ ਦਿੱਤੇ ਜਾਂਦੇ ਹਨ। ਦਰਅਸਲ, ਪਦਾ ਆਪਣੇ ਆਪ ਵਿਚ ਬਹੁ-ਅਰਥਕ ਸ਼ਬਦ ਹੈ। ਇਸ ਦੀ ਵਰਤੋਂ ਕਾਵਿ-ਬੰਦਾਂ ਦੇ ਅਰਥਾਂ ਵਿਚ ਵੀ ਹੋਈ ਹੈ ਤੇ ਕਾਵਿ-ਰੂਪ ਦੇ ਅਰਥਾਂ ਵਿਚ ਵੀ। ਅਸਚਰਜ ਤਾਂ ਇਹ ਹੈ, ਹਰ ਬੰਦ ਵੀ ਤੁਕ-ਸੰਕੇਤ ਤੋਂ ਖਾਲੀ ਨਹੀਂ। ਚਉਪਦੇ, ਚਉਤੁਕੇ, ਦੁਪਦੇ, ਦੁਤੁਕੇ ਆਦਿ।

ਪਦਾ-ਰੂਪ ਦਾ ਇਕ ਹੋਰ ਉੱਘਾ ਲੱਛਣ ਹੈ, ਇਸ ਵਿਚ ਰਹਾਉ ਦੀ ਵਰਤੋਂ ਕੀਤੀ ਗਈ ਹੈ। ਪਦਾ-ਰੂਪ ਦੀ ਵਰਤੋਂ ਪਹਿਲੋਂ ਪਹਿਲ ਬਾਬਾ ਫ਼ਰੀਦ ਜੀ ਨੇ ਕੀਤੀ ਹੈ। ਬਾਬਾ ਫ਼ਰੀਦ ਕਾਲ-ਕ੍ਰਮ ਅਨੁਸਾਰ ਸਭ ਤੋਂ ਪੁਰਾਣੇ ਬਾਣੀਕਾਰ ਹਨ ਪਰ ਰਹਾਉ ਦੀ ਵਰਤੋਂ ਉਨ੍ਹਾਂ ਦੇ ਪਦਿਆਂ ਵਿਚ ਵੀ ਮੌਜੂਦ ਹੈ। ਪਦਾ-ਰੂਪ ਦਾ ਲਾਜ਼ਮੀ ਤੱਤ ਗਾਇਨ ਹੈ। ਰਹਾਉ ਪਦਿਆਂ ਵਿਚ ਬਹੁਤੀ ਕਰ ਕੇ ਸਥਾਈ ਦੀ ਸੰਕੇਤਕ ਹੈ। ਬਾਣੀ ਵਿਚ ਅੰਕਿਤ ਪਦਾ ਛੰਦ ਸ਼ਾਸਤ੍ਰੀਅਤਾ ਦੀ ਗ਼ੁਲਾਮੀ ਨਹੀਂ ਕਰਦਾ। ਇਸ ਨੂੰ ਕਿਸੇ ਕਾਵਿ-ਕੌਸ਼ਲਤਾ ਜਾਂ ਅਲੰਕਾਰ ਸ਼ੈਲੀ ਦੀ ਅਧੀਨਤਾ ਸਵੀਕਾਰ ਨਹੀਂ। ਇਹ ਪਦੇ ਉਸ ਇਕ ਦੇ ਬਹੁਰੰਗੀ ਪਾਸਾਰੇ ਦੀ ਅਨੇਕਤਾ

ਨੂੰ ਵੰਨ-ਸੁਵੰਨ ਸ਼ਬਦਾਂ, ਸੁਰਾਂ, ਸ਼ੈਲੀਆਂ ਤੇ ਵਿਧੀਆਂ ਰਾਹੀਂ ਰੂਪਮਾਨ ਕਰਦੇ ਹਨ । ਇਹ ਸਰੋਦੀ ਹੂਕ ਨਾਲ ਓਤਪੋਤ ਹਨ । ਇਨ੍ਹਾਂ ਪਦਿਆਂ ਵਿਚ ਸਹਿਜ ਇਕਾਗਰਤਾ ਤੇ ਬਹੁ-ਪ੍ਰਕਾਰੀ ਵੱਖਰਤਾ, ਲੌਕਿਕਤਾ ਅਤੇ ਪਾਰਲੌਕਿਕਤਾ ਆਪੋ-ਆਪਣਾ ਸੰਬਾਦ ਰਚਾਉਂਦੇ ਹਨ । ਸ੍ਰਿਸ਼ਟੀ ਅਤੇ ਸ੍ਰਿਸ਼ਟੇ ਦਾ ਆਪਸੀ ਸੰਬੰਧ ਇਨ੍ਹਾਂ ਪਦਿਆਂ ਦੀ ਮੁੱਖ ਪ੍ਰਾਪਤੀ ਹੈ । ਇਸ ਵਿਚ ਕਰਤੇ ਨੂੰ ਬਾਰੰਬਾਰ ਪੁਕਾਰਿਆ ਗਿਆ ਹੈ । ਵੰਨਗੀ ਪੇਸ਼ ਹੈ :

(ੳ) ਮੋਹਨ ਘਰਿ ਆਵਹੁ ਕਰਉ ਜੁਦਰੀਆ
ਮਾਨੁ ਕਰਉ ਅਭਿਮਾਨੈ ਬੋਲਉ
ਭੂਲ ਚੂਕ ਤੇਰੀ ਪ੍ਰਿਅ ਚਿਰੀਆ ॥ਰਹਾਉ
ਨਿਕਟਿ ਸੁਨਉ ਅਰ ਪੇਖਉ ਨਾਹੀ
ਭਰਮਿ ਭਰਮਿ ਦੁਖ ਭਰੀਆ
ਹੋਇ ਕ੍ਰਿਪਾਲ ਗੁਰ ਲਾਹਿ ਪਾਰਦੋ
ਮਿਲਉ ਲਾਲ ਮਨੁ ਹਰੀਆ (ਅੰਗ 1209)

(ਅ) ਰਾਗ ਮਾਝ ਚਉਪਦੇ ਘਰ ੧ ਮਹਲਾ ੪
ਹਰਿ ਹਰਿ ਨਾਮੁ ਮੈ ਹਰਿ ਮਨਿ ਭਾਇਆ
ਵਡਭਾਗੀ ਹਰਿ ਨਾਮੁ ਧਿਆਇਆ
ਗੁਰਿ ਪੂਰੇ ਹਰਿ ਨਾਮ ਸਿਧਿ ਪਾਈ
ਕੋ ਵਿਰਲਾ ਗੁਰਮਤ ਚਲੈ ਜੀਉ ॥ਰਹਾਉ (ਅੰਗ 94)

ਸੰਕੇਤ ਕੀਤਾ ਜਾ ਚੁੱਕਾ ਹੈ ਹਰ ਬਾਣੀ-ਰੂਪ ਦੀ ਬਿਰਤੀ ਆਪਣੀ ਹੈ । ਜਿਥੇ ਪਦਾ-ਰੂਪ ਅੰਤਰ-ਲੋਚਾ ਨਾਲ ਮਾਲਾਮਾਲ ਹਨ ਉਥੇ ਅਸਟਪਦੀਆਂ ਮੁੱਖ ਤੌਰ ਤੇ ਮਹਿਮਾਮੁਖ ਹਨ । ਸਮਝਣ ਵਾਲਾ ਨੁਕਤਾ ਤਾਂ ਇਹ ਹੈ, ਅਸਟਪਦੀ ਦਾ ਸੰਕੇਤ ਤਾਂ ਅਠ ਪਦਾਵਲੀ ਦਾ ਸੰਕੇਤ ਦੇਂਦਾ ਹੈ ਪਰ ਉਂਜ ਗੁਰੂ ਗ੍ਰੰਥ ਸਾਹਿਬ ਵਿਚ ਸਤਪਦਾ ਵਾਲੀ ਰਚਨਾ ਦਾ ਸਿਰਲੇਖ ਵੀ ਅਸਟਪਦੀ ਹੈ ਤੇ ਸਤਾਈ ਪਦਾ ਵਾਲੀ ਰਚਨਾ ਦਾ ਵੀ । ਇਥੋਂ ਹੀ ਇਹ ਟੋਹ ਪ੍ਰਾਪਤ ਹੁੰਦੀ ਹੈ ਗੁਰੂ ਸਾਹਿਬਾਨ ਸਦਾ ਵਾਂਗ ਬੰਧਨ-ਰਹਿਤ ਰਹਿ ਕੇ ਰਚਨਾ ਕਰਦੇ ਹਨ । ਉਨ੍ਹਾਂ ਨਾ ਤਾਂ ਪਦ-ਸੰਖਿਆ ਨੂੰ ਕਰੜਾਈ ਨਾਲ ਨਿਬਾਹਿਆ ਹੈ ਤੇ ਨਾ ਹੀ ਤੁਕ-ਸੰਖਿਆ ਨੂੰ ਨਿਯਮਤ ਰੂਪ ਦਿੱਤਾ ਹੈ । ਗੁਰੂ ਗ੍ਰੰਥ ਸਾਹਿਬ ਵਿਚਲੀ ਅਸਟਪਦੀ ਵਸਤੂ-ਸਾਮਗ੍ਰੀ ਦੀ ਦ੍ਰਿਸ਼ਟੀ ਤੋਂ ਆਪਣੀ ਨਿਵੇਕਲੀ ਨੁਹਾਰ ਰੱਖਦੀ ਹੈ । ਇਸ ਵਿਚ ਮੁਕਤਕ ਕਾਵਿ ਵਾਲੇ ਗੁਣ-ਲੱਛਣ ਭਾਵ ਭਿੰਨਤਾ, ਭਾਵ ਵਿਚੱਤ੍ਰਤਾ ਮੌਜੂਦ ਹੈ ਪਰ ਹਰ ਅਸਟਪਦੀ ਆਪਣੇ ਆਪ ਵਿਚ ਸੰਪੂਰਣ, ਸੁਤੰਤਰ ਅਤੇ ਨਿੱਜੀ ਹੋਂਦ ਦੀ ਧਾਰਣੀ ਹੈ । ਸਰੋਦੀ ਹੂਕ ਨਾਲ ਇਕਮਿਕ ਹੋਣ ਕਰ ਕੇ ਵੀ ਇਸ ਨੂੰ

ਵੈਦਿਕ ਕਾਵਿ ਦੇ ਅੰਤਰਗਤ ਆਂਕਿਆ ਜਾ ਸਕਦਾ ਹੈ। ਆਪਣੀ ਬਿਰਤੀ ਵਿਚ ਵਧੇਰੇ ਕਰ ਕੇ ਪ੍ਰਭੂ-ਮਹਿਮਾ, ਸੰਤ-ਮਹਿਮਾ, ਨਾਮ-ਮਹਿਮਾ ਨਾਲ ਭਰਪੂਰ ਹਨ। ਪ੍ਰਭੂ ਦੀ ਬੇਅੰਤਤਾ ਨੂੰ ਰੂਪਮਾਨ ਕਰਨਾ ਇਸ ਦਾ ਖ਼ਾਸਾ ਹੈ। ਇਹ ਜਗਤ ਦੀ ਵੰਨ-ਸੁਵੰਨਤਾ ਨੂੰ ਹੈਰਤਕੁਨ ਹੋ ਕੇ ਵੇਖਦਿਆਂ ਮਹਿਮਾਮਈ ਸੁਰ ਉਚਾਰਦੀਆਂ ਹਨ। ਗੁਰੂ ਦੀ ਹਸਤੀ ਤੇ ਨਾਮ-ਸਿਮਰਨ ਦੀ ਮਹਾਨਤਾ ਨੂੰ ਬਿਆਨਣਾ ਇਸ ਦੀ ਵਿਲੱਖਣਤਾ ਹੈ। ਉਦਾਹਰਣ ਪੇਸ਼ ਹੈ :

ਜਾਨਉ ਨਹੀ ਭਾਵੈ, ਭਵਨ ਬਾਂਤਾ ਮਨ ਖੋਜ ਮਾਰਗੁ
ਧਿਆਨੀ ਧਿਆਨੁ ਲਾਵਹਿ, ਗਿਆਨੀ ਗਿਆਨ ਕਮਾਵਹਿ
ਪ੍ਰਭੁ ਕਿਨਹੀ ਜਾਤਾ ।1।
ਭਗਉਤੀ ਰਹਤ ਜੁਗਤਾ ਜੋਗੀ ਰਹਤ ਮੁਕਤਾ
ਤਪਸੀ ਤਪਹਿ ਰਾਤਾ ।2।
ਮੋਨੀ ਮੋਨਿ ਧਾਰੀ, ਸੰਨਿਆਸੀ ਬ੍ਰਹਮਚਾਰੀ
ਉਦਾਸੀ ਉਦਾਸਿ ਰਾਤਾ ।3।
ਭਗਤਿ ਨਵੈ ਪਰਕਾਰਾ ਪੰਡਿਤੁ ਵੇਦੁ ਪੁਕਾਰਾ
ਗਿਰਸਤੀ ਗਿਰਸਤਿ ਧਰਮਾਤਾ ।4।
ਇਕ ਸਬਦੀ ਬਹੁ ਰੂਪਿ ਅਵਧੂਤਾ
ਕਾਪੜੀ ਕਉ ਤੇ ਜਾਗੂਤਾ ਇਕ ਤੀਰਥਿ ਨਾਤਾ ।5।
ਨਿਰਹਾਰ ਵਰਤੀ ਆਪਰਸਾ, ਇਕਿ ਲੂਕਿ ਨੇ ਦੇਵਹਿ ਦਰਸਾ
ਇਕ ਮਨ ਹੀ ਗਿਆਤਾ ।6।
ਘਾਟਿ ਨ ਕਿਨਹੀ ਕਹਾਇਆ, ਸਭ ਕਹਤੇ ਹੈ ਪਾਇਆ
ਜਿਸੁ ਮੇਲੇ ਸੋ ਭਗਤਾ ।7।
ਸਗਲ ਉਕਤਿ ਉਪਾਵਾ, ਗਿਆਨੀ ਸਰਨਿ ਪਾਵਾ
ਨਾਨਕੁ ਗੁਰ ਚਰਣਿ ਪਰਾਤਾ ।8। (ਅੰਗ 71)

ਵਾਰ ਪੰਜਾਬੀ ਦਾ ਮੌਲਿਕ ਰੂਪ ਹੈ। ਇਸ ਵਿਚ ਦੋ ਕਾਵਿ-ਰੂਪਾਂ ਦੀ ਵਰਤੋਂ ਆਮ ਕਰ ਕੇ ਹੋਈ ਹੈ। ਗੁਰੂ ਗ੍ਰੰਥ ਸਾਹਿਬ ਵਿਚ 22 ਵਾਰਾਂ ਮੌਜੂਦ ਹਨ ਜਿਸ ਵਿਚ ਦੋ ਵਾਰਾਂ ਨਿਰੋਲ ਪਉੜੀ ਰੂਪ ਵਿਚ ਦਰਜ ਹਨ : ਬਸੰਤ ਕੀ ਵਾਰ ਮਹਲਾ 5 ਅਤੇ ਰਾਇ ਬਲਵੰਡ ਤਥਾ ਸਤੇ ਡੂਮਿ ਆਖੀ ਉਚਰਿਤ ਰਾਮਕਲੀ ਦੀ ਵਾਰ। ਬਾਕੀ ਦੀਆਂ 20 ਵਾਰਾਂ ਸਲੋਕ ਅਤੇ ਪਉੜੀ ਦੇ ਸੰਜੋਗ ਨਾਲ ਹੀ ਪ੍ਰਵਾਨ ਚੜ੍ਹੀਆਂ ਹਨ। ਇਨ੍ਹਾਂ ਦੋਹਾਂ ਵਿਚਕਾਰ ਵਸਤੂ-ਸਾਮਗ੍ਰੀ ਦੇ ਪੱਖੋਂ ਕੋਈ ਪਾੜਾ ਨਹੀਂ ਪਾਇਆ ਜਾ ਸਕਦਾ। ਇਤਨਾ ਤਾਂ ਸਪੱਸ਼ਟ ਹੀ ਹੈ ਪਉੜੀ ਵਧੇਰੇ ਕਰ ਕੇ ਮਹਿਮਾਮੁਖ ਹਨ ਤੇ ਸਲੋਕ ਆਲੋਚਨਾਤਮਕ। ਇਸ ਸੰਬੰਧ ਵਿਚ ਆਸਾ

ਦੀ ਵਾਰ ਰਚਨਾ ਨੂੰ ਵਿਚਾਰਿਆ ਜਾ ਸਕਦਾ ਹੈ। ਇਸ ਵਾਰ ਵਿਚ ਗੁਰੂ ਨਾਨਕ ਸਾਹਿਬ ਨੇ ਸਮਾਜਿਕ ਵਰਤ-ਵਿਹਾਰ ਨੂੰ ਅਨੇਕ ਪੱਖਾਂ ਤੋਂ ਵਿਚਾਰਿਆ ਹੈ। ਰਾਜਾ ਸ਼੍ਰੇਣੀ ਦਾ ਵਿਹਾਰ, ਸਾਧੂ-ਸੰਤਾਂ ਦਾ ਕਰਮ ਪਾਖੰਡ, ਪੰਡਿਤਾਂ ਦਾ ਵਾਧੂ ਰੀਤ-ਆਚਾਰ, ਊਚ-ਨੀਚ ਦਾ ਭੇਦ-ਭਾਵ, ਨੈਤਿਕ ਵਿਹਾਰ ਦੇ ਗੁਣ-ਲੱਛਣ ਇਨ੍ਹਾਂ ਸਾਰਿਆਂ ਦਾ ਬਖਾਨ ਨਾ ਕੇਵਲ ਆਸਾ ਦੀ ਵਾਰ ਵਿਚ ਹੋਇਆ ਹੈ ਬਲਕਿ ਬਾਕੀ ਦੀਆਂ ਵਾਰਾਂ ਵਿਚ ਵੀ। ਜ਼ਾਹਿਰ ਹੈ, ਸਲੋਕ ਮਨੁੱਖ ਦਾ ਮਨੁੱਖੀਪਨ, ਸਾਮਾਜਿਕ ਕਰਮ ਪਾਖੰਡ, ਸਦਾਚਾਰ ਤੇ ਵਸਤੂ ਲੋਕ ਦੀ ਅਪਾਰ ਵੰਨ-ਸੁਵੰਨਤਾ ਨੂੰ ਉਜਾਗਰ ਕਰਦੇ ਹਨ। ਪਉੜੀਆਂ ਵਿਚ ਪਾਰਬ੍ਰਹਮ ਦੀ ਵਡਿਆਈ ਹੈ। ਉਹ ਜਗਤ ਦਾ ਕਰਤਾ ਹੈ, ਸਰਬ ਦਾ ਦਾਤਾ ਹੈ ਤੇ ਸਾਰਿਆਂ ਦਾ ਪਾਲਣਹਾਰਾ ਹੈ। ਜ਼ਾਹਿਰ ਹੈ, ਵਾਰ-ਰੂਪ ਰਾਹੀਂ ਵਾਰ ਦੀਆਂ ਰੂੜ੍ਹੀਆਂ ਵੀ ਸਥਾਪਤ ਹੋਈਆਂ ਤੇ ਇਸ ਦਾ ਪ੍ਰਾਣਾਧਾਰੀ ਤੱਤ ਵੀ ਸਪੱਸ਼ਟ ਹੋਇਆ ਹੈ। ਅਧਿਆਤਮਕ ਵਾਰਾਂ ਵਿਚੋਂ ਜੇ ਮੂਲ ਤਣਾਉ ਨੂੰ ਖਾਰਜ ਕਰ ਦਿੱਤਾ ਜਾਏ ਤਾਂ ਇਹ ਆਲੋਚਨਾਤਮਕ ਸੰਸਕਾਰਾਂ ਨੂੰ ਪੇਸ਼ ਕਰਨਗੀਆਂ ਜਾਂ ਨਿਰੋਲ ਮਹਿਮਾ ਨੂੰ। ਇਹ ਗੁਣ-ਲੱਛਣ ਗੁਰੂ ਗ੍ਰੰਥ ਸਾਹਿਬ ਦੀਆਂ ਸਾਰੀਆਂ ਵਾਰਾਂ ਵਿਚ ਮੌਜੂਦ ਹਨ। ਇਹੋ ਵਾਰ-ਰੂਪ ਦੀ ਵਿਲੱਖਣਤਾ ਵੀ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਨਾਨਕ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ ਬਹਾਦਰ ਜੀ ਨੇ ਕਾਫ਼ੀ-ਰਚਨਾ ਕੀਤੀ ਹੈ। ਕਾਫੀ-ਰਚਨਾ ਆਸਾ, ਸੂਹੀ, ਤਿਲੰਗ ਅਤੇ ਮਾਰੂ ਰਾਗ ਵਿਚ ਦਰਜ ਹੈ। ਸੂਫ਼ੀ ਦਰਵੇਸ਼ ਸ਼ੇਖ ਫਰੀਦ ਨੇ ਇਸ ਰੂਪ ਨੂੰ ਨਹੀਂ ਅਪਣਾਇਆ। ਇਸ ਤੋਂ ਪਤਾ ਲਗਦਾ ਹੈ ਗੁਰੂ ਸਾਹਿਬਾਨ ਤੋਂ ਪੂਰਬਲੇ ਸੂਫੀਆਂ ਨੇ ਇਸ ਕਾਵਿ-ਰੂਪ ਦੀ ਵਰਤੋਂ ਨਹੀਂ ਕੀਤੀ। ਕਾਫ਼ੀ ਨੂੰ ਸਭ ਤੋਂ ਵਧ ਪ੍ਰਸਿੱਧੀ ਬੁੱਲ੍ਹੇ ਸ਼ਾਹ ਦੀ ਰਚਨਾ ਵਿਚ ਮਿਲੀ। ਬੁੱਲ੍ਹੇ ਸ਼ਾਹ ਤੋਂ ਪਹਿਲਾਂ ਪੇਸ਼ਾਵਰ ਕੱਵਾਲਾਂ ਦੇ ਅਖਾੜਿਆਂ ਵਿਚ ਗੀਤ ਅਤੇ ਨਾਚ ਦੀਆਂ ਮਹਿਫਲਾਂ ਵਿਚ ਕਾਫੀ ਬੜੇ ਚਾਅ ਨਾਲ ਗਾਈ ਜਾਂਦੀ ਸੀ। ਕੋਈ ਅਚਰਜ ਨਹੀਂ ਲੋਕ-ਪ੍ਰਵਾਨ ਹੋਣ ਕਰ ਕੇ ਹੀ ਇਸ ਕਾਵਿ-ਰੂਪ ਨੂੰ ਗੁਰੂ ਸਾਹਿਬਾਨ ਨੇ ਸਿਰਜਣਾ ਦਾ ਅੰਗ ਬਣਾਇਆ। ਗੁਰੂ ਗ੍ਰੰਥ ਸਾਹਿਬ ਵਿਚ ਨਿਮਨਲਿਖਤ ਕਾਫ਼ੀਆਂ ਦਰਜ ਹਨ :

1. ਰਾਗ ਆਸਾ ਘਰੁ ੮ ਕੇ ਕਾਫੀ ਮਹਲਾ ੪ (ਆਦਿ ਗ੍ਰੰਥ, ਪੰਨਾ 369)
2. ਰਾਗ ਆਸਾ ਘਰੁ ੮ ਕਾਫੀ ਮਹਲਾ ੫ (" " ਪੰਨਾ 396)
3. ਰਾਗ ਆਸਾ ਮ: ੩ ਅਸਟਪਦੀਆਂ ਘਰੁ ੮ (" " ਪੰਨਾ 424)
4. ਤਿਲੰਗ ਮਹਲਾ ੯ ਕਾਫੀ (" " ਪੰਨਾ 726)
5. ਸੂਹੀ ਮਹਲਾ ੧ ਕਾਫੀ ਘਰੁ ੧੦ (" " ਪੰਨਾ 751)

6. ਰਾਗ ਸੂਹੀ ਮ: ੫ ਅਸਟਪਦੀਆਂ ਘਰੁ ੧੦ ਕਾਫੀ (" " ਪੰਨਾ 761)
7. ਮਾਰੂ ਕਾਫੀ ਮਹਲਾ ੧ ਘਰੁ ੨ (" " ਪੰਨਾ 1041)

ਕਾਫੀ ਦੀ ਗੀਤਾਤਮਕ ਲੈਅ ਸਰੋਤਿਆਂ ਨੂੰ ਬੰਨ੍ਹ ਲੈਂਦੀ ਹੈ । ਇਹ ਸਾਮੂਹਿਕ ਗਾਨ ਦੀ ਹੀ ਇਕ ਵੰਨਗੀ ਹੈ । ਸੂਫੀ ਕਾਵਿ ਦਾ ਵਿਸ਼ਾ-ਵਸਤੂ ਬ੍ਰਿਹਾ ਅਤੇ ਪ੍ਰੇਮ ਹੈ । ਬਹੁਤਾ ਕਰ ਕੇ ਉਹ ਆਪਣੇ ਮੁਰਸ਼ਦ ਨਾਲ ਕਰਦੇ ਸਨ । ਗੁਰੂ ਸਾਹਿਬਾਨ ਨੇ ਇਸ ਦਾ ਮੁਖ ਵਿਅਕਤੀ ਤੋਂ ਪਾਰਬ੍ਰਹਮ ਵਲ ਕਰ ਦਿੱਤਾ । ਇਸ ਅੰਦਰਲੀ ਸਰੋਦੀ ਹੂਕ ਦਿਲ ਚੀਰਵੀਂ ਅੰਦਰ ਧਸਦੀ ਜਾਂਦੀ ਹੈ :

ਰਾਗ ਸੂਹੀ ਮਹਲਾ ੫ ਅਸਟਪਦੀਆਂ ਘਰੁ ੧੦ ਕਾਫੀ
ਜੇ ਭੂਲੀ ਜੇ ਚੂਕੀ ਸਾਈ ਭੀ ਤਹਿੰਜੀ ਕਾਢੀਆ
ਜਿਨਾ ਨੇਹੁ ਦੂਜਾਣੇ ਲਗਾ ਝੂਰਿ ਮਰਹੁ ਸੇ ਵਾਢੀਆ
ਹਉ ਨਾ ਛੋਡਉ ਕੰਤ ਪਾਸਰਾ ਸਦਾ ਰੰਗੀਲਾ ਲਾਲ ਪਿਆਰਾ
ਏਹੁ ਮਹਿੰਜਾ ਆਸਰਾ ।ਰਹਾਉ............. (ਅੰਗ 761)

ਗੁਰੂ ਗ੍ਰੰਥ ਸਾਹਿਬ ਜੀ ਵਿਚ ਸਾਹਿਤਕ ਰੂਪਾਂ ਅਤੇ ਲੋਕ-ਰੂਪਾਂ ਤੋਂ ਇਲਾਵਾ ਕੁਝ ਵਿਲੱਖਣ ਰੂਪ ਹਨ । ਵਿਲੱਖਣ ਦਾ ਅਰਥ ਹੈ, ਜਿਨ੍ਹਾਂ ਦੀ ਹੂਬਹੂ ਨਕਲ ਨਾ ਹੋ ਸਕੇ ਅਥਵਾ ਅਜੇਹੀ ਰਚਨਾ ਜੋ ਆਪਣੇ ਵਰਗੀ ਆਪ ਹੀ ਹੋਵੇ । ਵਿਲੱਖਣ ਰਚਨਾ ਕਿਸੇ ਤਰ੍ਹਾਂ ਦੀ ਬੰਦਿਸ਼ ਨਹੀਂ ਸਵੀਕਾਰਦੀ ਜੇਹਾ ਕਿ ਜਪੁਜੀ । ਦੂਜੀ, ਇਹ ਇਤਨੀ ਕਰੜਾਈ ਨਾਲ ਨੇਮ ਨਿਰਬਾਹ ਕਰਦੀ ਹੈ ਕਿ ਉਸ ਦੀ ਹੋਰ ਦੂਸਰੀ ਮਿਸਾਲ ਨਹੀਂ ਲੱਭਦੀ ਜਿਵੇਂ ਕਿ ਸੁਖਮਨੀ । ਗੁਰੂ ਗ੍ਰੰਥ ਸਾਹਿਬ ਜੀ ਵਿਚ ਕੁਝ ਵਿਲੱਖਣ ਰੂਪ ਇਸ ਪ੍ਰਕਾਰ ਦੇ ਹਨ :

ਜਪੁਜੀ, ਸੁਖਮਨੀ, ਪਟੀ, ਬਾਵਨ ਅੱਖਰੀ, ਅਨੰਦੁ, ਸਿਧ ਗੋਸਟਿ, ਦਖਣੀ ਓਅੰਕਾਰ, ਸੋਲਹੇ ।

ਹੁਣ ਸੁਆਲ ਹੈ, ਕਹਿਣ ਨੂੰ ਤਾਂ ਸਾਰੇ ਗੁਰੂ ਗ੍ਰੰਥ ਸਾਹਿਬ ਦੀ ਸੰਗ੍ਰਹਿਤ ਰਚਨਾ ਨੂੰ ਬਾਣੀ ਕਿਹਾ ਜਾਂਦਾ ਹੈ ਪਰ ਜਪੁਜੀ, ਸੁਖਮਨੀ, ਪਟੀ ਆਦਿ ਬਾਣੀਆਂ ਵਿਚ ਕੀ ਅੰਤਰ ਹੈ ? ਇਸ ਰਚਨਾ ਵਿਚਲੇ ਵਸਤੂ-ਵਿਸ਼ੇਸ਼ ਕਰ ਕੇ ਵੀ ਪਛਾਣਿਆ ਜਾ ਸਕਦਾ ਹੈ ਤੇ ਰਚਨਾ-ਵਿਸ਼ੇਸ਼ ਦੀ ਬਾਹਰਲੀ ਬਣਤਰ ਕਰ ਕੇ ਵੀ । ਗੁਰਬਾਣੀ ਦੀ ਮੁਖ ਪਹਿਚਾਣ ਉਸ ਵਿਚਲਾ ਦਾਰਸ਼ਨਿਕ ਸੰਕਲਪ ਹੈ ਜੋ ਰਾਗ, ਕਾਵਿ ਤੇ ਭਾਸ਼ਾ ਦੇ ਸੁਮੇਲ ਨਾਲ ਰੂਪ ਗ੍ਰਹਿਣ ਕਰਦਾ ਹੈ । ਬਾਣੀ ਦਾਰਸ਼ਨਿਕ ਹੋਣ ਕਰ ਕੇ ਪਰਮ ਤੱਤ ਵਲ ਜਿਗਿਆਸਾ ਤੇ ਪ੍ਰੇਮ ਜਗਾਉਂਦੀ ਹੈ । ਲੋਕ ਕਲਿਆਣ ਮੁਖ ਹੋ ਕੇ ਇਸ ਨੂੰ ਸਮਾਜਿਕਤਾ ਪ੍ਰਦਾਨ ਕਰਦੀ ਹੈ । ਇਕ ਪਾਸੇ, ਸੰਕਲਪ ਸੰਪੰਨ ਹੈ । ਦੂਜੇ ਪਾਸੇ, ਸੰਦੇਸ਼ ਰੂਪ ਹੈ । ਇਸ ਦਾ ਇਕ ਪੱਖ ਅਤੀਤਮੁਖ ਹੈ । ਦੂਜਾ ਇਹਕਾਲਿਕ ਹੈ । ਇਹ ਸਮਾਜ ਤੋਂ ਉਚੇਰੀ ਵੀ

ਹੈ ਤੇ ਸਮਾਜ ਨਾਲ ਜੁੜੀ ਹੋਈ ਵੀ । ਇਹੋ ਬਾਣੀ ਦੀ ਅੰਦਰਲੀ ਬੁਣਤਰ ਹੈ । ਬੁਣਤਰ ਦਾ ਬਾਣੀ ਨਾਲ ਰਿਸ਼ਤਾ ਠੀਕ ਇਸੇ ਤਰ੍ਹਾਂ ਦਾ ਹੈ ਜਿਵੇਂ ਅੰਗ ਦਾ ਅੰਗਵਾਨ ਨਾਲ ਜਾਂ ਅੰਸ਼ ਦਾ ਅੰਸ਼ੀ ਨਾਲ । ਜ਼ਾਹਿਰ ਹੈ, ਕਿਸੇ ਬਾਣੀ ਦਾ ਆਕਾਰ ਵੱਡਾ ਹੈ ਜਾਂ ਛੋਟਾ, ਉਸ ਵਿਚ ਦਰਸ਼ਨ ਦੀ ਲੱਸ ਹੋਵੇਗੀ ਹੀ ਤੇ ਉਹ ਸ੍ਰੋਤੇ ਨੂੰ ਸੰਦੇਸ਼ ਦੇਵੇਗੀ ਹੀ । ਬਾਣੀਕਾਰਾਂ ਦੀ ਮੂਲ ਵਫ਼ਾ ਅਧਿਆਤਮ ਨਾਲ ਹੈ । ਉਹ ਅਨੁਭਵਲੀਨ ਹੋਣ ਜਾਂ ਅਨੁਭਵਾਤੀਤ ਅਵਸਥਾ ਵਿਚ ਦਰਸ਼ਨ-ਸੰਕਲਪ ਬਾਣੀ-ਰਚਨਾ ਵਿਚ ਰੂਪਮਾਨ ਹੋਣਗੇ ਹੀ । ਦਾਰਸ਼ਨਿਕ ਸੰਕਲਪ ਤੋਂ ਵਿਰਵੀ ਬਾਣੀ-ਹੋਂਦ ਚਿਤਵੀ ਹੀ ਨਹੀਂ ਜਾ ਸਕਦੀ । ਇਹ ਤਾਂ ਸੀ ਬਾਣੀ ਦੇ ਅੰਦਰਲੇ ਪ੍ਰਬੰਧ ਦਾ ਕੇਂਦਰੀ-ਨੁਕਤਾ ਜੋ ਹਰ ਤਰ੍ਹਾਂ ਦੇ ਰਚਨਾ-ਰੂਪ ਵਿਚ ਵਿਆਪਕ ਹੁੰਦਾ ਹੈ ।

ਮੂਲ ਪ੍ਰਸ਼ਨ ਅਜੇ ਵੀ ਬਾਕੀ ਹੈ—ਜਪੁਜੀ, ਸੁਖਮਨੀ, ਆਨੰਦ ਬਾਣੀ ਵਿਚ ਕੀ ਭੇਦ ਹੈ ? ਆਖ਼ਰਕਾਰ ਬਾਣੀਕਾਰ ਇਹੋ ਜੇਹੇ ਸਿਰਲੇਖ ਅਧੀਨ ਰਚਨਾ ਕਿਉਂ ਸਿਰਜਦੇ ਰਹੇ ? ਵਸਤੂ-ਸਾਮਗ੍ਰੀ ਦੀ ਦ੍ਰਿਸ਼ਟੀ ਤੋਂ ਇਨ੍ਹਾਂ ਵਿਚ ਭੇਦ ਨਹੀਂ ਪਰ ਤਾਂ ਵੀ ਸੰਕਲਪ-ਵਿਸ਼ੇਸ਼ ਦੇ ਬਲ-ਅਬਲ ਰਾਹੀਂ ਇਨ੍ਹਾਂ ਵਿਚਲਾ ਅੰਤਰ ਪਛਾਣਿਆ ਜਾ ਸਕਦਾ ਹੈ । ਧਿਆਨ ਰਹੇ, ਇਨ੍ਹਾਂ ਵਿਚਲੇ ਅੰਤਰ ਨੂੰ ਇਕ ਹੋਰ ਪਹਿਲੂ ਤੋਂ ਵੀ ਵਾਚਿਆ ਜਾ ਸਕਦਾ ਹੈ । ਉਹ ਹੈ, ਬਾਹਰਲੀ ਬਣਤਰ । ਜਪੁਜੀ ਕੇਵਲ ਪਉੜੀ-ਰੂਪ ਨਾਲ ਸੰਪੰਨ ਹੋਇਆ ਹੈ । ਸੁਖਮਨੀ ਅਸਟਪਦੀ ਤੇ ਸਲੋਕ ਦੇ ਸੰਜੋਗ ਨਾਲ । ਉਹੋ ਇਹ ਬਿੰਦੂ ਹੈ ਜਿਸ ਉਪਰ ਧਿਆਨ ਕੇਂਦਰਤ ਕਰ ਕੇ ਬਾਣੀ ਦੀ ਬਾਹਰਲੀ ਰੂਪ-ਬਣਤਰ ਤੇ ਅੰਦਰਲੇ-ਪ੍ਰਬੰਧ ਨੂੰ ਪਛਾਣਿਆ ਜਾ ਸਕਦਾ ਹੈ ।

ਕੁਲ ਮਿਲਾ ਕੇ, ਜੇ ਬਾਣੀ ਨੂੰ ਬਾਹਰਲੀ ਬਣਤਰ ਦੇ ਅਧੀਨ ਜੇਹਾ ਕਿ ਮਹਲਾ-ਪ੍ਰਬੰਧ, ਅੰਕ-ਪ੍ਰਬੰਧ, ਰਹਾਉ-ਪ੍ਰਬੰਧ, ਰਾਗ-ਪ੍ਰਬੰਧ, ਸਿਰਲੇਖ-ਪ੍ਰਬੰਧ ਆਦਿ ਨੂੰ ਸਾਹਮਣੇ ਰੱਖ ਕੇ ਵਿਚਾਰਿਆ ਜਾ ਸਕਦਾ ਹੈ ਤਾਂ ਬਾਣੀ ਦੇ ਅੰਦਰਲੇ-ਪ੍ਰਬੰਧ ਨੂੰ ਵੀ ਸਮਝਿਆ-ਵਿਚਾਰਿਆ ਜਾ ਸਕਦਾ ਹੈ । ਗੁਰੂ ਗ੍ਰੰਥ ਦਾ ਆਰੰਭ ਜਪੁ ਬਾਣੀ ਨਾਲ ਹੋਇਆ ਹੈ, ਇਹ ਪੂਰੇ ਗ੍ਰੰਥ ਦੀ ਵਸਤੂ-ਸਾਮਗ੍ਰੀ ਹੈ । ਇਸ ਤੋਂ ਅੱਗੇ ਸੋਦਰ ਤੇ ਸੋਹਿਲਾ ਬਾਣੀਆਂ ਹਨ ਜੋ ਸੰਗ੍ਰਿਹਤ ਹਨ । ਸੰਗ੍ਰਿਹਤ-ਰੂਪ-ਬਾਣੀ ਤੋਂ ਬਾਅਦ ਰਾਗ ਬੱਧ ਬਾਣੀ ਦਾ ਆਰੰਭ ਹੁੰਦਾ ਹੈ । ਇਸ ਵਿਚ ਪਦਾ-ਰੂਪ ਨੂੰ ਪਹਿਲ ਪ੍ਰਾਪਤ ਹੈ । ਇਸ ਤੋਂ ਬਾਅਦ ਅਸਟਪਦੀ-ਰੂਪ ਦਾ ਨੰਬਰ ਆਉਂਦਾ ਹੈ ਜਿਸ ਦਾ ਅਰਥ ਹੈ । ਸਾਹਿਤਕ-ਰੂਪ ਤਿੰਨ ਨੰਬਰ 'ਤੇ ਆਉਂਦਾ ਹਨ । ਸਾਹਿਤਕ ਰੂਪਾਂ ਦੇ ਅੰਤਰਗਤ ਪਦਾ, ਅਸਟਪਦੀ, ਵਾਰਾਂ-ਸਲੋਕਾਂ-ਪਉੜੀ, ਕਾਫ਼ੀ, ਬਾਵਨ ਅਖਰੀ, ਪਟੀ, ਸਿਧ ਗੋਸਟਿ ਅਤੇ ਸੋਲਹੇ ਆਉਂਦੇ ਹਨ । ਆਮ

ਤੌਰ 'ਤੇ ਅਸਟਪਦੀ ਤੋਂ ਬਾਅਦ ਛੰਤ ਅੰਕਿਤ ਕੀਤੇ ਜਾਂਦੇ ਹਨ। ਛੰਤਾਂ ਦੀ ਵੰਨਗੀ ਲੋਕ-ਰੂਪਾਂ ਨਾਲ ਸੰਬੰਧਿਤ ਹੈ। ਲੋਕ-ਰੂਪਾਂ ਦੇ ਅਧੀਨ ਘੋੜੀਆਂ, ਲਾਵਾਂ, ਅੰਜੁਲੀਆਂ, ਅਲਾਹੁਣੀਆਂ, ਸਦ, ਮੁੰਦਾਵਣੀ, ਪਹਿਰੇ, ਦਿਨ ਰੈਣਿ, ਵਾਰਸਤ, ਰੁਤੀ, ਥਿਤੀ, ਬਾਰਾਂਮਾਹ, ਕਰਹਲੇ, ਵਣਜਾਰਾ ਆਦਿ ਦਰਜ ਹਨ। ਲੋਕ-ਰੂਪ ਸ਼ੈਲੀਆਂ ਦਾ ਚੌਥਾ ਦਰਜਾ ਹੈ। ਰਾਗ ਬੱਧ ਬਾਣੀ ਤੋਂ ਬਾਅਦ ਰਾਗ-ਮੁਕਤ ਰਚਨਾਵਾਂ ਅੰਕਿਤ ਹਨ। ਇਹ ਸ਼ੁੱਧ ਛੰਦਾਂ ਦੇ ਸਿਰਲੇਖ ਹੇਠ ਦਰਜ ਹਨ। ਮਿਸਾਲ ਵਜੋਂ ਸਲੋਕ ਵਾਰਾਂ ਤੋਂ ਵਧੀਕ, ਗਾਥਾ, ਫੁਨਹੇ, ਚਉਬੋਲੇ, ਸਵੈਯੇ ਤੇ ਸਭ ਤੋਂ ਅਖ਼ੀਰ ਤੇ ਰਾਗਮਾਲਾ ਪੰਜਵੇਂ ਨੰਬਰ 'ਤੇ ਆਉਂਦੀ ਹੈ। ਇਸ ਦਾ ਸੰਬੰਧ ਵਸਤੂ-ਸਾਮਗ੍ਰੀ ਨਾਲ ਨਾ ਹੋ ਕੇ ਰਾਗਾਂ ਦੇ ਵੇਰਵੇ ਨਾਲ ਹੈ। ਧਿਆਨ-ਜੋਗ ਨੁਕਤਾ ਇਹ ਹੈ, ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਇਸ ਦੇ ਬਹਿਰੰਗ ਅਤੇ ਅੰਤਰੰਗ ਪ੍ਰਬੰਧ ਨੂੰ ਸਮਝ ਕੇ ਕੀਤਾ ਜਾਏ ਤਾਂ ਅਧਿਐਨ-ਕਰਤਾ ਸਪੱਸ਼ਟਤਾ ਨੂੰ ਗ੍ਰਹਿਣ ਕਰਦਾ ਜਾਂਦਾ ਹੈ। ਇਕ ਗੱਲ ਜੋ ਬਾਣੀਕਾਰਾਂ ਬਾਰੇ ਕਹੀ ਜਾ ਸਕਦੀ ਹੈ, ਉਹ ਕਿਸੇ ਤਰ੍ਹਾਂ ਦੇ ਬੰਧਨ ਨੂੰ ਸਵੀਕਾਰਦੇ ਨਹੀਂ। ਕਾਵਿ-ਕੌਸ਼ਲ ਜਾਂ ਕਾਵਿ-ਜੁਗਤਾਂ ਅਨੁਭਵਲੀਨਤਾ ਨੂੰ ਪ੍ਰਗਟਾਉਣ ਦੇ ਸਾਧਨ ਮਾਤ੍ਰ ਹਨ। ਇਸ ਦੇ ਸੰਪਾਦਕ ਬਾਣੀ-ਰੂਪ ਪ੍ਰਬੰਧ ਲਈ ਸੁਚੇਤ ਸਨ। ਬਾਣੀਕਾਰ ਨੇ ਉਨ੍ਹਾਂ ਰੂਪਾਂ ਨੂੰ ਵਧੇਰੇ ਕਰ ਕੇ ਅਪਣਾਇਆ ਜੋ ਸਾਹਿਤਕ ਤੌਰ 'ਤੇ ਮਾਨਤਾ ਪ੍ਰਾਪਤ ਕਰ ਚੁੱਕੇ ਸਨ। ਪਦਾ ਮੁਕਤਕ ਕਾਵਿ ਦਾ ਹੀ ਇਕ ਰੂਪ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਕਪਦਾ, ਦੁਪਦੇ, ਤਿਪਦੇ, ਚਉਪਦੇ, ਪੰਚਪਦੇ, ਛਿਪਦੇ ਇਸੇ ਤੱਥ ਦੀ ਗਵਾਹੀ ਭਰਦੇ ਹਨ। ਇਸ ਦੀ ਵਰਤੋਂ ਗੁਰੂ ਸਾਹਿਬਾਨ ਨੇ ਸੰਤਾਂ-ਭਗਤਾਂ ਸਾਰਿਆਂ ਨੇ ਕੀਤੀ ਹੈ। ਮੁਕਤਕ ਵਿਸ਼ੇ ਪ੍ਰਧਾਨ ਹੋਣ ਦੇ ਨਾਲ ਨਾਲ ਸੰਖੇਪ, ਬਹੁਅਰਥਕ, ਆਪਣੇ ਆਪ ਵਿਚ ਸੰਪੂਰਣ ਅਤੇ ਰਸਾਤਮਕ ਹੈ।

ਭਾਵ-ਦ੍ਰਿਸ਼ਟੀ ਤੋਂ ਅਸਟਪਦੀ ਪਦਾ-ਰੂਪ ਦੀ ਅਨੁਸਾਰੀ ਹੈ। ਇਸ ਵਿਚ ਭਾਵ-ਭਿੰਨਤਾ, ਭਾਵ-ਵਚਿੱਤ੍ਰਤਾ ਨੂੰ ਭਰਵੇਂ ਰੂਪ ਮਿਲੇ ਹਨ। ਆਪਣੇ ਸੁਭਾਉ ਵਿਚ ਮਹਿਮਾ ਮੁਖ ਹੈ। ਬਾਵਨ ਅਖਰੀ ਤੇ ਪਟੀ ਸਿਧਾਂਤਮੁਖ ਰਚਨਾਵਾਂ ਹਨ। ਸੰਬਾਦ-ਜੁਗਤ ਇਨ੍ਹਾਂ ਵਿਚ ਪ੍ਰਮੁੱਖ ਹੈ। ਸੋਲਹੇ ਮੁਕਤਕ ਦੇ ਲੰਮੇਰੇ ਰੂਪ ਨੂੰ ਪ੍ਰਗਟਾਉਂਦੇ ਹੈ। ਪਦਾ, ਪਉੜੀ, ਸਲੋਕ ਤੇ ਕਾਫ਼ੀ ਲਘੂ-ਆਕਾਰੀ ਰਚਨਾਵਾਂ ਹਨ ਇਸ ਦੇ ਮੁਕਾਬਲੇ ਵਿਚ ਸੋਲਹੇ ਸੋਲ੍ਹਾਂ ਬੰਦਾਂ ਵਾਲੀ ਰਚਨਾ ਹੈ ਤੇ ਬ੍ਰਹਮ ਦੇ ਵਿਰਾਟ ਸਰੂਪ ਨੂੰ ਵਿਆਸ ਸ਼ੈਲੀ ਰਾਹੀਂ ਰੂਪਮਾਨ ਕਰਦੀ ਹੈ। ਕੁਲ ਮਿਲਾ ਕੇ, ਬਾਣੀਕਾਰ ਅਤੇ ਸੰਪਾਦਕ ਬਾਣੀ ਦੇ ਬਾਹਰਲੇ ਅਤੇ ਅੰਦਰਲੇ ਪ੍ਰਬੰਧ ਪ੍ਰਤੀ ਨਾ ਕੇਵਲ ਸੁਚੇਤ ਹੀ ਬਲਕਿ ਸਜਗ ਸਨ।

ਅਖੀਰ 'ਤੇ ਰਾਗਮਾਲਾ ਬਾਰੇ ਦੋ-ਚਾਰ ਗੱਲਾਂ ਕਰਨੀਆਂ ਉਚਿਤ ਹਨ।

ਰਾਗਮਾਲਾ ਦਾ ਵਸਤੂ-ਸਾਮਗ੍ਰੀ ਨਾਲ ਕੋਈ ਸੰਬੰਧ ਨਹੀਂ । ਇਸ ਦੀ ਵਰਤੋਂ ਰਾਗਬੱਧ ਬਾਣੀ ਦੇ ਰਾਗਾਂ ਦੇ ਵੇਰਵੇ ਨਾਲ ਹੈ । ਇਹ ਰਾਗਾਂ ਦੀ ਸੂਚੀ-ਪੱਤਰ ਹੈ ਤੇ ਗੁਰੂ ਅਰਜਨ ਦੇਵ ਜੀ ਦੀ ਆਗਿਆ ਨਾਲ ਭਾਈ ਗੁਰਦਾਸ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕੀਤੀ (ਡਾ. ਚਰਨ ਸਿੰਘ, ਗੁਰੂ ਗ੍ਰੰਥ ਸਾਹਿਬ ਪੰਨਾ 1184) ਇਸ ਦੇ ਕਰਤਾ ਬਾਰੇ ਵਿਵਾਦ ਹੈ । ਇਕਮਤ ਹੈ, ਇਹ ਗੁਰੂ ਅਰਜਨ ਦੇਵ ਜੀ ਦੀ ਰਚਨਾ ਹੈ । ਦੂਜਾ ਮਤ ਇਹ ਆਲਮ ਕਵੀ ਦੀ ਰਚਨਾ ਹੈ । ਇਸ ਵਿਵਾਦ ਦਾ ਇਕ ਕਾਰਣ ਹੋਰ ਵੀ ਹੈ । ਰਾਗਮਾਲਾ ਵਿਚ 84 ਰਾਗ ਹਨ ਤੇ ਗੁਰੂ ਗ੍ਰੰਥ ਸਾਹਿਬ ਵਿਚ 31 ਰਾਗ ਹਨ । ਦਰਅਸਲ, ਅਕਬਰ ਦੇ ਜ਼ਮਾਨੇ ਇਕ ਜੋਧ ਕਵੀ ਹੋਇਆ ਹੈ । ਉਸ ਨੇ ਮਾਧਵਨਲ ਕਾਮ ਕੰਦਲਾ ਪੁਸਤਕ ਦੀ ਰਚਨਾ 991 ਹਿਜਰੀ ਵਿਚ ਕੀਤੀ । ਇਸ ਦਾ ਉਲਥਾ ਆਲਮ ਕਵੀ ਨੇ ਹਿੰਦੀ ਵਿਚ ਕੀਤਾ । ਜੋਧ ਕਵੀ ਦੀ ਰਚਨਾ ਦਾ ਸਮਾਂ ਆਲਮ ਦੇ ਉਲਥੇ ਦਾ ਸਮਝ ਲਿਆ ਗਿਆ । ਆਦਿ ਗ੍ਰੰਥ ਦਾ ਸੰਪਾਦਨ 1604 ਈ. ਵਿਚ ਹੋਇਆ ਤੇ ਆਲਮ ਦਾ ਉਲਥਾ 1604 ਬਿਕ੍ਰਮੀ ਵਿਚ । ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ 1774 ਬਿਕ੍ਰਮੀ ਵਿਚ ਹੋਇਆ ਤਾਂ ਇਹ 113 ਸਾਲ ਬਾਅਦ ਦੀ ਰਚਨਾ ਗੁਰੂ ਗ੍ਰੰਥ ਸਾਹਿਬ ਵਿਚ ਕਿਸ ਤਰ੍ਹਾਂ ਚੜ੍ਹ ਗਈ । ਜ਼ਾਹਿਰ ਹੈ, ਇਹ ਗੁਰੂ ਜੀ ਦੀ ਰਚਨਾ ਹੈ ਤੇ ਉਨ੍ਹਾਂ ਆਪ ਹੀ ਭਾਈ ਗੁਰਦਾਸ ਜੀ ਪਾਸੋਂ ਇਸ ਵਿਚ ਚੜ੍ਹਾਈ । ਰਾਗਮਾਲਾ ਕੇਵਲ ਰਾਗਬੱਧ ਬਾਣੀ ਦੀ ਪ੍ਰਮਾਣਿਕਤਾ ਨੂੰ ਸਪੱਸ਼ਟਤਾ ਪ੍ਰਦਾਨ ਕਰਦੀ ਹੈ । ਇਸ ਬਾਰੇ ਸ਼ੰਕਾ ਕਰਨਾ ਨਿਰਮੂਲ ਹੈ ।

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਘਰ, ਪੜਤਾਲ ਤੇ ਰਹਾਉ ਦਾ ਮਹੱਤਵ

ਗੁਰਮਤਿ ਸੰਗੀਤ ਪ੍ਰਬੰਧ ਗੁਰੂ ਗ੍ਰੰਥ ਸਾਹਿਬ ਦਾ ਸਿਰਮੌਰ ਸੰਚਾਰ-ਮਾਡਲ ਹੈ । ਇਸ ਗ੍ਰੰਥ ਦੀ ਸਾਰੀ ਬਾਣੀ ਰਾਗਬੱਧ ਹੈ । ਸਮਝਣ ਦੇ ਸੌਖ ਲਈ ਗੁਰੂ ਗ੍ਰੰਥ ਸਾਹਿਬ ਦੀ ਰਾਗਾਤਮਕ ਸੰਪਾਦਨਾ ਦੇ ਅੱਗੋਂ ਕਈ ਅਨੁਭਾਗ ਵੀ ਹਨ । ਜੇਹਾ ਕਿ :

1. ਰਾਗ-ਵਿਸ਼ੇਸ਼ ਦਾ ਸਿਰਲੇਖ-ਪ੍ਰਬੰਧ, ਇਸੇ ਦੇ ਅਧੀਨ ਰਾਗਾਂ ਦੀਆਂ ਕਿਸਮਾਂ ।
2. ਰਾਗਾਂ ਦੇ ਅੰਤਰਗਤ ਪਦੇ, ਅਸਟਪਦੀਆਂ, ਸਲੋਕ, ਵਾਰਾਂ ਤੇ ਲੰਮੀਆਂ ਬਾਣੀਆਂ : ਸੁਖਮਨੀ ਸਾਹਿਬ, ਅਨੰਦ ਸਾਹਿਬ, ਸਿਧਿ ਗੋਸਟਿ, ਦਖਣੀ ਓਅੰਕਾਰ ਆਦਿ ।
3. ਰਾਗ ਸੰਕੇਤ ਦੇ ਨਾਲ ਹੀ ਲੋਕ-ਸ਼ੈਲੀਆਂ, ਲੋਕ-ਧੁਨਾਂ ਆਦਿ ।
4. ਸੰਗੀਤਕ ਸੰਕੇਤ, ਰਹਾਉ, ਅੰਕ, ਘਰ, ਪੜਤਾਲ ਆਦਿ ।

ਕਮਾਲ ਤਾਂ ਇਹ ਹੈ, ਇਨ੍ਹਾਂ ਸਾਰਿਆਂ ਵਿਚੋਂ ਰਾਗ-ਵਿਸ਼ੇਸ਼ ਪ੍ਰਮੁੱਖ ਹੈ ਤੇ ਬਾਕੀ ਸਾਰਾ ਕੁਝ ਗਉਣ ਰੂਪ ਵਿਚ ਅਥਵਾ ਸਾਰਾ ਕੁਝ ਗੁਰਮਤਿ ਸੰਗੀਤ-ਪ੍ਰਬੰਧ ਦੀ ਤਾਬਿਆ ਵਿਚ ਹੈ । ਅਧਿਐਨ ਆਰੰਭ ਕਰਨ ਤੋਂ ਪਹਿਲਾਂ ਆਪਣੀ ਸੀਮਾ ਨਿਸ਼ਚਿਤ ਕਰ ਲੈਣੀ ਉਚਿਤ ਮਾਲੂਮ ਹੁੰਦੀ ਹੈ । ਗੁਰੂ ਗ੍ਰੰਥ ਸਾਹਿਬ ਦੇ ਅਨੁਸ਼ਾਸਨ ਨੂੰ ਧਿਆਨ ਵਿਚ ਰੱਖ ਕੇ ਅਸੀਂ ਇਥੇ ਰਾਗਾਂ ਦੇ ਸਰੂਪ, ਥਾਟ ਤੇ ਸੁਰ ਲਿਪੀ ਦੀ ਚਰਚਾ ਨਹੀਂ ਕਰਾਂਗੇ । ਸਾਡੇ ਵਿਵੇਚਨ ਦੀ ਸੀਮਾ ਨਿਮਨ-ਅੰਕਿਤ ਹੈ :

1. ਗੁਰਮਤਿ ਸੰਗੀਤ ਪ੍ਰਬੰਧ ਤੋਂ ਕੀ ਭਾਵ ਹੈ ?
2. ਗੁਰੂ ਸਾਹਿਬਾਨ ਨੇ ਸੰਗੀਤਕ ਪ੍ਰਬੰਧ ਨੂੰ ਗੁਰਮਤਿ ਦੇ ਪ੍ਰਚਾਰਨ ਦਾ ਸਾਧਨ ਕਿਉਂ ਬਣਾਇਆ ?
3. ਗੁਰਮਤਿ ਸੰਗੀਤ ਵਿਚ ਘਰ, ਪੜਤਾਲ ਤੇ ਰਹਾਉ ਦੀ ਕੀ ਭੂਮਿਕਾ ਹੈ ?

## ਗੁਰਮਤਿ ਸੰਗੀਤ

ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਣੀ ਦਾ ਵਡੇਰਾ ਭਾਗ ਸੰਗੀਤ ਬੱਧ ਹੈ । ਇਕਸੁਰਤਾ ਅਤੇ ਇਕਾਗਰਤਾ ਬਾਣੀ-ਰਚਨਾ ਦੀ ਵੀ ਮੂਲ ਸ਼ਰਤ ਹੈ, ਭਗਤੀ

ਅਤੇ ਚਿੰਤਨ ਦੀ ਵੀ। ਬਾਣੀ-ਰਚਨਾ ਵਿਚ ਸੰਗੀਤ, ਇਕਸੁਰਤਾ ਅਤੇ ਟਿਕਾਉ ਪੈਦਾ ਕਰਨ ਦਾ ਬੜਾ ਕਾਰਗਰ ਸਾਧਨ ਹੈ। ਸੰਗੀਤ ਵਿਚ ਬੰਨ੍ਹੀ, ਬਾਣੀ ਸ੍ਰੋਤਿਆਂ ਨੂੰ ਇਕਸੁਰ ਕਰ ਕੇ ਵਿਸਮਾਦ ਦੇ ਘਰ ਲੈ ਜਾਂਦੀ ਹੈ। ਗੁਰਮਤਿ ਸੰਗੀਤ ਵਿਚ ਰਾਗ, ਰੀਤ, ਸ਼ਬਦਾਰਥ ਤੇ ਸੰਕਲਪਿਕ ਸੂਝ ਇਕ ਨੁਕਤੇ 'ਤੇ ਇਕਸੁਰ ਹੋ ਕੇ ਆਪਣਾ ਪ੍ਰਭਾਵ ਸੰਚਾਰਿਤ ਕਰਦੇ ਹਨ। ਇਹ ਇਕ ਤਰ੍ਹਾਂ ਨਵੀਂ ਵਿਧੀ ਨੂੰ ਈਜਾਦ ਕਰਨ ਦਾ ਢੰਗ ਸੀ। ਤੇ ਇਸ ਪ੍ਰਬੰਧ ਦੇ ਸੰਚਾਲਕ ਗੁਰੂ ਸਾਹਿਬਾਨ ਹੀ ਸਨ। ਤਾਂ ਵੀ ਇਹ ਗੱਲ ਵਿਚਾਰਨ ਯੋਗ ਹੈ ਕਿ ਗੁਰੂ ਸਾਹਿਬਾਨ ਨੂੰ ਆਪਣੀ ਬਾਣੀ ਰਾਗ-ਬੰਦਿਸ਼ ਵਿਚ ਬੰਨ੍ਹਣ ਦੀ ਕਿਉਂ ਲੋੜ ਪਈ ? ਜਦ ਕਿ ਕਵਿਤਾ ਦਾ ਤਾਂ ਆਪਣਾ ਹੀ ਵਿਸ਼ੇਸ਼ ਸੰਗੀਤ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕੀਤਾ ਸੰਗੀਤ ਵੀ ਤਾਂ ਸਨਾਤਨੀ ਭਾਰਤੀ ਸੰਗੀਤ ਨਾਲ ਭਿੰਨਤਾ ਰੱਖਦਾ ਹੈ। ਇਹ ਤੱਥ ਬੜਾ ਸਪੱਸ਼ਟ ਹੈ ਕਿ ਗੁਰਮਤਿ ਸੰਗੀਤ-ਪ੍ਰਬੰਧ ਆਪਣੀ ਹੀ ਵਿਲੱਖਣਤਾ ਨੂੰ ਰੂਪਮਾਨ ਕਰਦਾ ਹੈ। ਪੰਚਮ ਗੁਰੂ ਨੇ ਆਪ ਹੀ ਗੁਰਮਤਿ ਸੰਗੀਤ ਤੋਂ ਕੀ ਭਾਵ ਹੈ, ਨੂੰ ਇਸ ਤਰ੍ਹਾਂ ਸਪੱਸ਼ਟ ਕੀਤਾ ਹੈ :

ਓਅੰਕਾਰਿ ਏਕ ਧੁਨਿ ਏਕੈ, ਏਕੈ ਰਾਗੁ ਅਲਾਪੈ
ਏਕਾਦਸੀ ਇਕ ਦਿਖਾਵੈ, ਏਕੋ ਰਹਿਆ ਬਿਆਪੈ
ਏਕਾ ਸੁਰਤਿ ਏਕਾ ਹੀ ਸੇਵਾ, ਏਕੋ ਗੁਰ ਤੇ ਜਾਪੈ
ਭਲੋ ਭਲੋ ਰੇ ਕੀਰਤਨੀਆ, ਰਾਮ ਰਮਾ ਰਾਮਾ ਗੁਨ ਗਾਉ
ਛੋਡਿ ਮਾਇਆ ਕੇ ਧੰਧ ਸੁਆਉ ॥ਰਹਾਉ
ਪੰਚ ਬਜਿਤ੍ਰ ਕਰੇ ਸੰਤੋਖਾ, ਸਾਤ ਸੁਰਾਂ ਲੈ ਚਾਲੈ
ਬਾਜਾ ਮਾਣੁ ਤਾਣੁ ਤਜਿ ਤਾਨਾ, ਪਾਉ ਨਾ ਬੀਗਾ ਘਾਲੈ
ਫੇਰੀ ਫੇਰੁ ਨਾ ਹੋਵੈ ਕਬਹੀ ਏਕੁ ਸਬਦੁ ਬੰਧਿ ਪਾਲੈ
ਨਾਰਦੀ ਨਰਹਰ ਜਾਣਿ ਹਦੂਰੇ
ਘੂੰਘਰੂ ਖੜਕੁ ਤਿਆਗਿ ਵਿਸੂਰੇ, ਸਹਜ ਅਨੰਦ ਦਿਖਾਵੈ ਭਾਵੈ
ਇਹ ਨਿਰਤਿਕਾਰੀ ਜਨਮਿ ਨਾ ਆਵੈ
ਜੇ ਕੋ ਆਪਨੇ ਠਾਕੁਰ ਭਾਵੈ ਕੋਟਿ ਮਧਿ ਏਹੁ ਕੀਰਤਨ ਗਾਵੈ
ਸਾਧ ਸੰਗਤ ਕੀ ਜਾਵਉ ਟੇਕ ਕਹੁ ਨਾਨਕ ਤਿਸ ਕੀਰਤਨੁ ਏਕ

(ਰਾਮਕਲੀ ਮਹਲਾ 5, 9/885)

ਗੁਰੂ ਅਰਜਨ ਦੇਵ ਜੀ ਨੇ ਗੁਰਸ਼ਬਦ ਅਤੇ ਸੰਗੀਤ ਦਾ ਪ੍ਰਸਪਰ ਸੰਬੰਧ ਸਥਾਪਤ ਕਰ ਕੇ ਅਨੇਕ ਪ੍ਰਕਾਰ ਦੀਆਂ ਕਲਾਤਮਕ ਜੁਗਤਾਂ ਦਾ ਸੰਕੇਤ ਆਪਣੀ ਬਾਣੀ-ਰਚਨਾ ਵਿਚ ਦਿੱਤਾ ਹੈ। ਗੁਰਮਤਿ ਦਾ ਸੰਗੀਤ-ਬਾਣੀ ਦਾ ਕੀਰਤਨ ਕਰਨਾ ਹੈ। ਇਕ ਪ੍ਰਮਾਤਮਾ ਦੀ ਮਹਿਮਾ ਵਿਚ 'ਏਕ ਧੁਨਿ' ਸ੍ਰੇਸ਼ਟ ਪ੍ਰੀਤ ਨਾਲ

ਰਾਗ ਅਲਾਪਣਾ ਹੈ । ਅਜੇਹਾ ਕਰਨ ਨਾਲ ਹੀ ਪ੍ਰਤੀਤ ਹੋਵੇਗਾ ਉਹ 'ਇਕ' ਹਰ ਥਾਂ ਵਿਆਪਕ ਹੈ । ਅਜੇਹਾ ਕੀਰਤਨੀਆਂ ਅਤੀ ਉੱਤਮ ਹੈ ਜੋ ਹਰ ਥਾਂ ਉਚੇਰੀ ਪ੍ਰੀਤ ਨਾਲ ਉਸ ਦੀ ਪ੍ਰਤੀਤੀ ਕਰਦਾ ਹੈ । ਉਸ 'ਇਕ' ਦੀ ਉਚੇਰੀ 'ਸੁਰਤਿ' ਨਾਲ ਪ੍ਰੀਤੀ ਇਹ ਸ਼੍ਰੁਤੀਆਂ ਹਨ । ਇਨ੍ਹਾਂ ਦੀ ਸੰਜੋਗਾਤਮਕ ਚਿੱਤ-ਦ੍ਰਤੀ 'ਮੂਰਛਨਾ' ਹੈ । 'ਪੰਜ ਵਾਜੇ'—ਪੰਜ ਦੈਵੀ ਗੁਣ : ਸਤਿ, ਸੰਤੋਖ, ਧੀਰਜ, ਧਰਮ ਅਤੇ ਦਇਆ ਕਾਰਨ ਕਰਨਾ ਹੈ । 'ਸਾਤ ਸੁਰਾਂ' ਅਥਵਾ ਕਰੁਣਾ ਮੈਤ੍ਰੀ, ਮੁਦਤਾ, ਅਪੇਖਿਆ, ਸ਼ਾਂਤੀ, ਸ਼ਰਧਾ, ਖਿਮਾਂ ਦੀ ਅਵਸਥਾ ਧਾਰਣ ਕਰਨਾ । 'ਬਾਜਾ' ਮਾਣ ਨੂੰ ਤਿਆਗਣਾ । ਤਾਣ-ਦੁਨਿਆਵੀ ਬਲ ਛੱਡਣਾ । ਇਹੋ ਤਾਨ-ਪਲਟਾ ਹੈ । ਬੁਧੀ ਨੂੰ ਮੰਦੇ ਪਾਸੇ ਨਾ ਜਾਣ ਦੇਣਾ—ਏਹੋ 'ਪਾਉ ਨਾ ਬੀਗਾ ਘਾਲੈ' ਹੈ । 'ਫੇਰੀ ਫੇਰੀ' ਚੌਰਾਸੀ ਦੇ ਫੇਰ ਤੋਂ ਬਚਣਾ । 'ਨਾਰਦ ਦਾ ਨਿਰਤ' ਝੋਰਿਆਂ ਨੂੰ ਤਿਆਗਣਾ । ਇਨ੍ਹਾਂ ਸਾਰਿਆਂ ਦਾ ਨਿਰੂਪਣ ਹੀ ਆਤਮਾਨੰਦ ਪ੍ਰਾਪਤੀ ਦਾ ਰਾਹ ਹੈ । ਅਜੇਹਾ ਨ੍ਰਿਤ ਕਰਨ ਵਾਲਾ ਜਨਮ ਵਿਚ ਨਹੀਂ ਆਉਂਦਾ । ਅਜੇਹਾ ਅਲੰਕ੍ਰਿਤ ਕੀਰਤਨੀਆਂ ਕਰੋੜਾਂ ਵਿਚੋਂ ਇਕ ਹੈ । ਉਹ ਸਾਧਸੰਗਤ ਦੇ ਆਸਰੇ ਹੀ ਉਸ ਨੂੰ ਭਾਅ ਜਾਂਦਾ ਹੈ ਤੇ ਉਸ ਨੂੰ ਉਸ 'ਇਕ' ਦਾ ਕੀਰਤਨ ਪ੍ਰਾਪਤ ਹੁੰਦਾ ਹੈ । ਜ਼ਾਹਿਰ ਹੈ, ਗੁਰਮਤਿ ਦਾ ਸੰਗੀਤ-ਬਾਣੀ ਦਾ ਕੀਰਤਨ ਕਰਨਾ ਹੈ । ਦਿਮਾਗੋਂ ਰਾਗ, ਦਿਲੋਂ ਧੁਨਿ, ਹਿਰਦੇ ਤੋਂ ਸੁਰਤ, ਹੱਥੋਂ ਪੰਜ ਸਾਜ਼, ਮੂੰਹੋਂ ਸੱਤ ਸੁਰਾਂ, ਕੰਠੋਂ ਤਾਨ, ਪੈਰੋਂ ਨ੍ਰਿਤਕਾਰੀ ਜੇ ਇਹ ਸਾਰੀ ਸੰਗੀਤ ਸਾਮਗ੍ਰੀ ਠਾਕਰ ਨੂੰ ਭਾਅ ਜਾਵੇ, ਤਾਂ ਕਰੋੜਾਂ ਵਿਚੋਂ ਢੂੰਢੇ ਕੀਰਤਨੀਏ ਨੂੰ ਸਾਧਸੰਗਤ ਦਾ ਆਸਰਾ ਲੈ ਕੇ ਉਸ ਅਕਾਲ ਪੁਰਖ ਦਾ ਗੁਣ ਗਾਇਨ ਚਾਹੀਦਾ ਹੈ । ਇਹੀ ਹੈ ਉਸ 'ਇਕ' ਨਾਲ ਇਕਸੁਰ ਹੋਣ ਦਾ ਸਾਧਨ । ਸੰਗੀਤ ਹਿਰਦੇ ਦੀ ਕੋਮਲ ਧੁੰਨਿਤ ਭਾਸ਼ਾ ਹੋਣ ਕਰ ਕੇ ਤਰਕ ਅਤੇ ਬੁੱਧੀ ਦੇ ਘੇਰੇ ਤੋਂ ਬਾਹਰ ਦੀ ਭਾਵੁਕ ਵਸਤੂ ਹੈ । ਸੰਗੀਤ ਦਾ ਕੋਈ ਸਾਕਾਰ ਰੂਪ ਨਹੀਂ । ਇਹ ਕੇਵਲ ਅਨੁਭਵ ਰਾਹੀਂ ਹੀ ਜਾਣਿਆ ਅਤੇ ਮਾਣਿਆ ਜਾ ਸਕਦਾ ਹੈ । ਏਹੀ ਕਾਰਨ ਹੈ ਕਿ ਮਨੁੱਖ ਇਸ ਦੇ ਪ੍ਰਭਾਵ ਨਾਲ ਇਕਾਗਰ ਚਿੱਤ ਹੋ ਜਾਂਦਾ ਹੈ ।

## ਰਾਗ ਗੁਰਮਤਿ ਪ੍ਰਚਾਰ ਦੇ ਸਾਧਨ

ਹੁਣ ਪ੍ਰਸ਼ਨ ਪੈਦਾ ਹੁੰਦਾ ਹੈ ਗੁਰੂ ਸਾਹਿਬਾਨ ਨੇ ਰਾਗਾਂ ਨੂੰ ਗੁਰਮਤਿ ਦੇ ਪ੍ਰਚਾਰਨ ਦਾ ਸਾਧਨ ਕਿਉਂ ਬਣਾਇਆ ? ਅਸੀਂ ਇਸ ਪ੍ਰਸ਼ਨ ਦੇ ਉੱਤਰ ਰਾਹੀਂ ਗੁਰੂ ਅਰਜਨ ਦੇਵ ਦੇ ਕਵੀ ਮਨ ਵਲ ਝਾਤੀ ਮਾਰਨੀ ਚਾਹੁੰਦੇ ਹਾਂ । ਗੁਰੂ ਅਰਜਨ ਦੇਵ ਕੋਮਲਭਾਵੀ ਹੋਣ ਦੇ ਨਾਲ ਨਾਲ ਦੂਰਦਰਸ਼ੀ ਵੀ ਸਨ । ਗੁਰੂ ਗ੍ਰੰਥ ਸਾਹਿਬ ਵਿਚਲੀ ਏਡੀ ਵਡਆਕਾਰੀ ਬਾਣੀ ਨੂੰ ਕਿਸ ਹਿੰਮਤ ਅਤੇ ਉੱਦਮ

ਨਾਲ ਇਕੱਤਰ ਕੀਤਾ ਹੋਵੇਗਾ, ਕਿਤਨੇ ਤਰੱਦਦ ਨਾਲ ਇਸ ਨੂੰ ਸੰਭਾਲ ਕੇ ਰੱਖਿਆ ਹੋਵੇਗਾ ਤੇ ਕਿਤਨੇ ਜਤਨਾਂ ਨਾਲ ਇਹ ਇਕ ਸਾਰਥਕ ਰੂਪ ਵਿਚ ਸਾਡੇ ਸਾਹਮਣੇ ਆਈ । ਇਸ ਸਾਰੇ ਕੁਝ ਦਾ ਪ੍ਰੇਰਣਾ ਸ੍ਰੋਤ ਇਨ੍ਹਾਂ ਦਾ ਕਵੀ ਮਨ ਦੇ ਕਵਿਤਾ ਲਈ ਅਥਾਹ ਪਿਆਰ ਹੀ ਹੈ । ਗੁਰੂ ਅਰਜਨ ਦੇਵ ਜੀ ਦੀ ਦੂਰ-ਦਰਸ਼ਿਤਾ ਨੇ ਦੋ ਕੋਮਲ ਹੁਨਰਾਂ ਕਵਿਤਾ ਅਤੇ ਰਾਗ ਨੂੰ ਇਕ ਇਕਾਈ ਵਿਚ ਬੰਨ੍ਹ ਕੇ ਗੁਰਮਤਿ ਵਿਚ ਕੀਰਤਨ ਦਾ ਨਾਮ ਦਿੱਤਾ । ਗੁਰੂ-ਘਰ ਵਿਚ ਕੀਰਤਨ ਦੀ ਮਹਾਨਤਾ ਵਧਾ ਦਿੱਤੀ ਗਈ ਕਿ ਕੋਈ ਵੀ ਇਸ ਨੂੰ ਛੁਟਿਆ ਨਾ ਸਕਿਆ ।

1. ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ

(ਸੋਰਠ ਮਹਲਾ 5, 3/642)

2. ਧੰਨ ਸੁ ਰਾਗ ਸੁਰੰਗੜੇ ਅਲਾਪਤ ਸਭ ਤਿਖੁ ਜਾਇ

(ਸਲੋਕ ਮਹਲਾ 5, 4/958)

3. ਕੀਰਤਨੁ ਨਿਰਮੋਲਕ ਹੀਰਾ ਆਨੰਦ ਗੁਣੀ ਗਹੀਰਾ

(ਰਾਮਕਲੀ ਮਹਲਾ 5, 35/893)

4. ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ

(ਗਉੜੀ ਮਹਲਾ 5, 158/214)

5. ਹਰਿ ਦਿਨੁ ਰੈਣਿ ਕੀਰਤਨੁ ਗਾਈਐ ਬਹੁੜਿ ਨ ਜੋਨੀ ਪਾਈਐ

(ਸੋਰਠ ਮਹਲਾ 5, 59/623-25)

ਗੁਰੂ ਅਰਜਨ ਦੇਵ ਨੇ ਗੁਰੂ-ਘਰ ਵਿਚ ਕੀਰਤਨ ਨੂੰ ਪ੍ਰਮੁੱਖ ਸਥਾਨ ਦਿੱਤਾ । ਸੰਸਾਰ ਦੇ ਸਾਰੇ ਧਰਮ ਗ੍ਰੰਥ ਜਾਂ ਤਾਂ ਕਵਿਤਾ ਵਿਚ ਹਨ ਜਾਂ ਕਾਵਿਮਈ ਵਾਰਤਕ ਵਿਚ । ਗੁਰਮਤਿ ਦੀ ਵਿਲੱਖਣਤਾ ਹੀ ਏਸ ਵਿਚ ਹੈ ਕਿ ਬਾਣੀ ਹਰ ਰੋਜ਼ ਧਰਮ-ਅਸਥਾਨਾਂ ਉਤੇ ਗਾਇਨ ਕੀਤੀ ਜਾਂਦੀ ਹੈ । ਗੁਰਮਤਿ ਵਿਚ ਬਾਣੀ ਕੇਵਲ ਪੂਜਾ ਦੀ ਵਸਤੂ ਨਾ ਰਹਿ ਕੇ ਵਰਤੋਂ ਦੀ ਵਸਤੂ ਬਣ ਗਈ ਹੈ । ਇਸ ਦਾ ਵਿਸ਼ੇਸ਼ ਲਾਭ ਇਹ ਵੀ ਹੋਇਆ ਹੈ, ਰਾਗ ਦਾ ਇਕ ਅਤਿ ਸੂਖਮ ਪੱਖ ਗਾਇਕੀ, ਹਮੇਸ਼ਾ ਲਈ ਸੁਰਜੀਤ ਰਹਿ ਸਕਿਆ । ਹਰਿਮੰਦਰ ਵਿਚ ਰਾਗੀ ਰਬਾਬੀ ਸ਼ੁੱਧ ਰਾਗਾਂ ਵਿਚ ਕੀਰਤਨ ਕਰਨ ਲੱਗੇ ਤਾਂ ਗਾਇਕੀ ਵਲ ਵੀ ਧਿਆਨ ਦਿੱਤਾ ਜਾਣ ਲੱਗ ਪਿਆ ।

ਗੁਰੂ-ਘਰ ਦਾ ਪਹਿਲਾ ਗਵੱਈਆ ਗੁਰੂ ਨਾਨਕ ਸਾਹਿਬ ਅਤੇ ਦੂਜਾ ਭਾਈ ਮਰਦਾਨਾ ਹੈ । ਕਈ ਵੇਰਾਂ ਸ਼ਾਸਤਰੀ ਸੰਗੀਤ ਰੁੱਖਾ ਜਿਹਾ ਲਗਦਾ ਹੈ । ਕੇਵਲ ਇਕ ਖ਼ਿਆਲ ਵਿਚ ਤਾਨ-ਪਲਟੇ ਨਾਲ ਉਸ ਨੂੰ ਸਰਸ ਬਣਾਉਣ ਦਾ ਜਤਨ ਕੀਤਾ ਜਾਂਦਾ ਹੈ । ਬਹੁਤੀ ਵਾਰ ਤਾਂ ਗਵੱਈਏ ਦੀ ਹਰਕਤ ਹੀ ਸੁਣਾਈ ਦੇਂਦੀ

ਹੈ । ਉਸ ਦੇ ਬੋਲ ਸਮਝ ਨਹੀਂ ਆਉਂਦੇ । ਇਸ ਵਿਚ ਬੋਲ ਘੱਟ ਹੁੰਦੇ ਹਨ ਅਤੇ ਗਾਇਕੀ ਵਧੇਰੇ, ਜਦ ਕਿ ਗੁਰਮਤਿ ਸੰਗੀਤ ਵਿਚ ਸਿੱਧੇ-ਸਾਦੇ ਸ਼ਬਦਾਂ ਨੂੰ ਕੀਰਤਨ ਦੁਆਰਾ ਗਾਇਨ ਕੀਤਾ ਜਾਂਦਾ ਹੈ । ਗੁਰਮਤਿ ਕੀਰਤਨ ਵਿਚ ਬਾਣੀ ਦੇ ਬੋਲ ਵਧੇਰੇ ਜਦ ਕਿ ਗੁਰਮਤਿ ਸੰਗੀਤ ਵਿਚ ਸਿੱਧੇ-ਸਾਦੇ ਸ਼ਬਦਾਂ ਨੂੰ ਕੀਰਤਨ ਦੁਆਰਾ ਗਾਇਨ ਕੀਤਾ ਜਾਂਦਾ ਹੈ । ਗੁਰਮਤਿ ਕੀਰਤਨ ਵਿਚ ਬਾਣੀ ਦੇ ਬੋਲ ਵਧੇਰੇ ਤੇ ਗਾਇਕੀ ਘਟ ਹੁੰਦੀ ਹੈ । ਇਹ ਠੀਕ ਹੈ ਗੁਰੂ ਗ੍ਰੰਥ ਸਾਹਿਬ ਵਿਚ ਰਾਗਾਂ ਦੀ ਸੁਰ-ਲਿਪੀ ਵਲ ਸੰਕੇਤ ਨਹੀਂ ਕੀਤਾ ਗਿਆ ਪਰ ਰਾਗ ਦੇ ਸਿਰਲੇਖ ਤੋਂ ਹੀ ਇਹ ਤੱਥ ਸਪੱਸ਼ਟ ਹੋ ਜਾਂਦਾ ਹੈ ਕਿ ਕਿਹੜਾ ਸ਼ਬਦ ਕਿਸ ਰਾਗ ਵਿਚ ਗਾਇਆ ਜਾਣਾ ਚਾਹੀਦਾ ਹੈ । ਗੁਰੂ ਸਾਹਿਬਾਨ ਦਾ ਮੁਖ ਉਦੇਸ਼ ਰਾਗਾਂ ਦਾ ਪ੍ਰਚਾਰ ਕਰਨਾ ਨਹੀਂ ਸੀ ਸਗੋਂ ਰਾਗਾਂ ਰਾਹੀਂ ਰੱਬੀ ਅਨੁਭਵ ਦਾ ਪ੍ਰਗਟਾਵਾ ਕਰਨਾ ਸੀ ਜਾਂ ਇਉਂ ਕਹਿ ਲਉ ਰੱਬੀ ਅਨੁਭਵ ਨੂੰ ਸੰਗੀਤਕ ਸ਼ਬਦਾਂ ਵਿਚ ਕਹਿਣ ਦਾ ਇਕ ਅਨੂਠਾ ਢੰਗ ਸੀ ।

ਰਾਗ ਤੇ ਰਾਗਾਂ ਦੀ ਗਾਇਕੀ ਰਾਗ-ਦਰਬਾਰਾਂ ਤਕ ਹੀ ਸੀਮਿਤ ਹੋ ਗਈ ਸੀ । ਆਮ ਜਨਤਾ ਏਡੇ ਅਮੀਰ ਵਿਰਸੇ ਤੋਂ ਵਿਰਵੀ ਹੋ ਗਈ ਸੀ । ਗੁਰੂ ਸਾਹਿਬ ਨੇ ਰਾਗਾਂ ਨੂੰ ਰਾਜ-ਦਰਬਾਰਾਂ ਵਿਚੋਂ ਕੱਢ ਕੇ ਜਨ-ਸਾਧਾਰਣ ਦੀ ਪੱਧਰ ਉਤੇ ਲਿਆ ਖੜਾ ਕੀਤਾ ਤੇ ਮਨੁੱਖੀ ਮਨਾਂ ਵਿਚ ਸੁਹਜਾਤਮਕ ਅੰਸ਼ ਨੂੰ ਨਵੇਂ ਸਿਰਿਉਂ ਸਿੰਜਰਨ ਦਾ ਜਤਨ ਕੀਤਾ । ਇਸ ਤਰ੍ਹਾਂ ਬਾਣੀ-ਪ੍ਰਚਾਰ ਦੇ ਨਾਲ-ਨਾਲ ਰਾਗਾਂ ਦੀ ਗਾਇਕੀ ਵਿਚ ਵੀ ਵਾਧਾ ਹੋਇਆ । ਗੁਰੂ-ਮਤ ਦੇ ਅਨੁਆਈ ਬਿਨਾਂ ਕਿਸੇ ਭੇਦ-ਭਾਵ ਦੇ ਸੰਤਾਂ-ਭਗਤਾਂ ਦੀਆਂ ਰਚਨਾਵਾਂ ਦਾ ਗਾਇਨ ਕਰਨ ਲੱਗੇ । ਭਾਰਤੀਅਤਾ ਦੀ ਭਾਵਨਾ ਦਾ ਪ੍ਰਮਾਣ ਗੁਰੂ ਅਰਜਨ ਦੇਵ ਨੇ ਅੱਜ ਤੋਂ ਲਗਪਗ ਚਾਰ ਸੌ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਕਲਨ ਕਰ ਕੇ ਦਿੱਤਾ । ਹੁਣ ਰਾਗ-ਪ੍ਰਬੰਧ ਵਿਚਲੇ ਤਕਨੀਕੀ-ਸੰਕੇਤਾਂ ਦਾ ਅਧਿਐਨ ਕਰਨਾ ਉਚਿਤ ਹੈ ।

## ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਘਰ-ਪ੍ਰਬੰਧ

ਗੁਰਮਤਿ ਸੰਗੀਤ ਨੂੰ ਸਪੱਸ਼ਟ ਕਰਨ ਲਈ ਪੰਚਮ ਗੁਰੂ ਨੇ ਕੁਝ ਕੁ ਨਿੱਜੀ ਪਰਿਭਾਸ਼ਿਤ ਸ਼ਬਦਾਂ ਦੀ ਵਰਤੋਂ ਕਰ ਕੇ ਭਾਵੀ ਅਨੁਯਾਈਆਂ ਨੂੰ ਇਕ ਸੇਧ ਦੇ ਦਿੱਤੀ ਹੈ । ਪ੍ਰਾਚੀਨ ਸਮੇਂ ਵਿਚ ਗਾਉਣ ਵਾਲੇ ਨੂੰ ਗਾਂਧਰਬ ਤੇ ਸਾਜ਼ ਵਜਾਉਣ ਵਾਲੇ ਨੂੰ ਕਿੰਨਰ ਕਿਹਾ ਜਾਂਦਾ ਸੀ । ਗੁਰੂ ਜੀ ਨੇ ਗੁਰਮਤਿ ਸੰਗੀਤ ਵਿਚ ਗਾਂਧਰਬ ਨੂੰ ਗਾਵਣਹਾਰਾ ਤੇ ਕਿੰਨਰ ਨੂੰ ਵਾਵਨਹਾਰਾ ਕਿਹਾ ਹੈ । ਜਿਨ੍ਹਾਂ ਨੂੰ ਅੱਜ ਅਸੀਂ ਗਵੱਈਆ, ਰਾਗੀ ਜਾਂ ਵਾਦਕ ਕਹਿੰਦੇ ਹਾਂ । ਇਸੇ ਤਰ੍ਹਾਂ

ਗੁਰਮਤਿ ਸੰਗੀਤ ਵਿਚ ਗਾਏ ਜਾਣ ਵਾਲੇ ਰਾਗ ਦੀ ਪ੍ਰਧਾਨ-ਸੁਰ ਲਈ 'ਘਰ' ਸੰਕੇਤਕ ਸ਼ਬਦ ਹੈ ।[1]

ਭਾਈ ਕਾਨ੍ਹ ਸਿੰਘ ਨੇ ਘਰ ਦੇ ਦੋ ਅਰਥ ਕੀਤੇ ਹਨ : ਸੁਰ ਅਤੇ ਤਾਲ । ਉਨ੍ਹਾਂ ਦੇ ਅਨੁਸਾਰ ਗੁਰਮਤਿ ਸੰਗੀਤ ਵਿਚ ਸੁਰ ਅਤੇ ਮੂਰਛਨਾ ਦੇ ਭੇਦ ਕਰ ਕੇ, ਇਕ ਹੀ ਰਾਗ ਦੇ ਸਰਗਮ ਪ੍ਰਸਤਾਰ ਦੇ ਅਨੁਸਾਰ ਗਾਉਣ ਦੇ ਪ੍ਰਕਾਰ ਦੇ ਸੰਕੇਤਕ ਘਰ-ਅੰਕ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 1 ਤੋਂ 17 ਤੀਕ ਘਰ ਲਿਖੇ ਗਏ ਹਨ । ਇਸ ਤੋਂ ਗਵੱਈਏ ਨੂੰ ਸੂਚਨਾ ਹੈ ਕਿ ਇਸ ਸ਼ਬਦ ਨੂੰ ਇਤਨਵੇਂ ਨੰਬਰ ਦੇ ਸੁਰ ਪ੍ਰਸਤਾਰ ਅਨੁਸਾਰ ਗਾਉ ।[2]

ਡਾ. ਚਰਨ ਸਿੰਘ ਦੇ ਵਿਚਾਰ ਵਿਚ "ਇਸ ਤੋਂ ਮੁਰਾਦ ਗਾਏ ਜਾਣ ਵਾਲੇ ਰਾਗ ਦੀ ਪ੍ਰਧਾਨ ਸੁਰ ਦੀ ਸੰਖਿਆ ਦੱਸਣ ਤੋਂ ਹੈ ।[3]

ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਨੁਸਾਰ 'ਘਰ' ਤਾਲ ਜਾਂ ਸੁਰ ਦੇ ਟਿਕਾਣੇ ਦਾ ਨੰਬਰ ਹੈ । ਈਰਾਨੀ ਗਾਹ ਵਿਚ ਦੋ-ਗਾਹ, ਸਿਹ-ਗਾਹ, ਚਹਾਰ-ਗਾਹ ਆਦਿ ਗਾਉਂਦੇ ਹਨ ਹਨ । ਗਾਹ ਦਾ ਅਰਥ ਘਰ ਹੀ ਹੈ । ਗੁਰਬਾਣੀ ਵਿਚ 1 ਤੋਂ 17 ਤਕ ਘਰ ਦਿੱਤੇ ਹਨ ।[4]

ਭਾਈ ਵੀਰ ਸਿੰਘ ਜੀ ਅਨੁਸਾਰ ਸਾਜ਼ਾਂ ਵਿਚ ਤਿੰਨ ਗ੍ਰਾਮ ਹੁੰਦੇ ਹਨ । ਗ੍ਰਾਮ ਘਰ ਤੋਂ ਬਣਦਾ ਹੈ । ਸੋ ਤਿੰਨ ਗ੍ਰਾਮ ਦੀਆਂ ਸੁਰਾਂ ਦੇ ਟਿਕਾਣੇ ਤੋਂ ਘਰ ਹਨ । ਘਰ 1 ਤੋਂ ਭਾਵ ਗਾਏ ਜਾਣ ਵਾਲੇ ਰਾਗ ਦੀ ਪ੍ਰਧਾਨ ਸੁਰ ਦੀ ਸੰਖਿਆ ਹੈ ।[5]

ਸੁਆਲ ਹੈ, ਘਰ, ਸੁਰ ਅਤੇ ਸ਼੍ਰੁਤੀ ਕੀ ਸਮਾਨਾਰਥਕ ਸ਼ਬਦ ਹਨ ? ਸੰਗੀਤ ਵਿਸ਼ਾਰਦ ਗ੍ਰੰਥ ਵਿਚ ਸ਼੍ਰੁਤੀ ਅਤੇ ਸੁਰ ਦਾ ਵਿਵੇਚਨ ਸਾਡੇ ਧਿਆਨ ਦੀ ਮੰਗ ਕਰਦਾ ਹੈ ।

## ਸ਼੍ਰੁਤੀ

ਇਸ ਦੇ ਅਨੁਸਾਰ ਉਹ ਆਵਾਜ਼ ਜੋ ਗਾਇਨ ਵਿਚ ਵਰਤੀ ਜਾ ਸਕੇ ਅਤੇ ਇਕ ਦੂਸਰੇ ਤੋਂ ਅਲਗ ਤਥਾ ਸਪੱਸ਼ਟ ਪਛਾਣੀ ਜਾ ਸਕੇ ਸ਼੍ਰੁਤੀ ਕਹਿਲਾਉਂਦੀ ਹੈ । ਬਹੁਤੇ ਵਿਸਥਾਰ ਵਿਚ ਨਾ ਜਾ ਕੇ ਸੰਗੀਤ ਆਚਾਰੀਆਂ ਨੇ ਬਾਈ ਸ਼੍ਰੁਤੀਆਂ ਦੀ ਸਥਾਪਨਾ ਕੀਤੀ ਹੈ । ਸ਼੍ਰੁਤੀ ਨੂੰ ਸ਼੍ਰੁਤੀ ਗ੍ਰਹਿ ਕਰ ਕੇ ਵੀ ਆਂਕਿਆ ਗਿਆ ਹੈ ।

---

1. ਪ੍ਰੋ. ਗੁਰਦਿਆਲ ਸਿੰਘ ਟੰਡਨ, ਸੰਪਾਦਕ ਸਿੱਖ ਸੰਗੀਤ (ਰਸਾਲਾ) ।
2. ਕਾਨ੍ਹ ਸਿੰਘ, ਮਹਾਨ ਕੋਸ਼, ਪੰਨਾ 330 ।
3. ਡਾ. ਚਰਨ ਸਿੰਘ, ਸ੍ਰੀ ਗੁਰੂ ਗ੍ਰੰਥ ਕੋਸ਼, ਪੰਨਾ 438 ।
4. ਸ਼ਬਦਾਰਥ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 14 ।
5. ਭਾਈ ਵੀਰ ਸਿੰਘ, ਗੁਰੂ ਗ੍ਰੰਥ ਕੋਸ਼, ਪੰਨਾ 302 ।

## ਸੁਰ

ਇਨ੍ਹਾਂ ਸ੍ਰੁਤੀਆਂ ਵਿਚੋਂ ਕੁਝ ਧੁਨੀਆਂ ਅਜੇਹੀਆਂ ਚੁਣ ਲਈਆਂ ਗਈਆਂ ਜਿਨ੍ਹਾਂ ਦੀ ਆਵਾਜ਼ ਪ੍ਰਸਪਰ ਉੱਚੀ ਨੀਚੀ ਹੈ । ਪਰ ਇਨ੍ਹਾਂ ਬਾਈ ਧੁਨੀਆਂ ਵਿਚ ਜੋ ਆਪਸੀ ਫ਼ਾਸਲਾ ਹੈ, ਉਹ ਬਹੁਤ ਹੀ ਸੂਖਮ ਹੈ । ਇਸ ਕਾਰਣ ਸ੍ਰੁਤੀਆਂ ਦੇ ਫ਼ਰਕ ਨੂੰ ਸਾਧਾਰਣ ਸੰਗੀਤਕਾਰ ਦੇ ਮੁਕਾਬਲੇ ਇਕ ਉੱਤਮ ਸੰਗੀਤਕਾਰ ਹੀ ਅਨੁਭਵ ਕਰ ਸਕਦਾ ਹੈ । ਪਰ ਸੁਰਾਂ ਦੇ ਫ਼ਾਸਲੇ ਨੂੰ ਸਾਧਾਰਣ ਸੰਗੀਤ ਪ੍ਰੇਮੀ ਵੀ ਪਛਾਣ ਸਕਦਾ ਹੈ । ਫਲਸਰੂਪ ਇਨ੍ਹਾਂ 22 ਸ੍ਰੁਤੀਆਂ ਦੇ ਆਧਾਰ 'ਤੇ ਹੀ ਸੱਤ ਸੁਰਾਂ ਦੀ ਸਥਾਪਨਾ ਕੀਤੀ ਗਈ । ਸ੍ਰੁਤੀਆਂ ਦਾ ਪਰਸਪਰ ਫ਼ਾਸਲਾ ਸੁਰਾਂ ਦੇ ਮੁਕਾਬਲੇ ਘੱਟ ਹੁੰਦਾ ਹੈ ।[1]

ਪ੍ਰਸ਼ਨ ਹੈ, ਜੇ ਸ੍ਰੁਤੀ ਗ੍ਰਹਿ ਨੂੰ 'ਘਰ' ਕਰ ਕੇ ਪ੍ਰਵਾਨ ਕਰ ਲਿਆ ਜਾਵੇ ਤਾਂ ਇਨ੍ਹਾਂ ਦੀ ਗਿਣਤੀ 22 ਹੈ ਤੇ ਗੁਰਮਤਿ ਸੰਗੀਤ-ਪ੍ਰਬੰਧ ਵਿਚ 17 ਘਰ ਹਨ । ਇਸ ਦਾ ਸੰਤੋਖਜਨਕ ਉੱਤਰ ਇਹੋ ਹੋ ਸਕਦਾ ਹੈ, ਗੁਰੂ ਸਾਹਿਬਾਨ 'ਗੁਰਮਤਿ ਸੰਗੀਤ-ਪ੍ਰਬੰਧ' ਦਾ ਨਵੇਂ ਸਿਰਿਉਂ ਵਿਧਾਨ ਕਰ ਰਹੇ ਸਨ । ਪ੍ਰਤਿੱਭਾਵਾਨ ਜਿਥੇ ਪਰੰਪਰਾ ਦਾ ਵਿਸਤਾਰਦਾ ਹੈ, ਉਥੇ ਆਪਣੀ ਲੋੜ ਅਨੁਸਾਰ ਉਸ ਵਿਚੋਂ ਕੁਝ ਕਾਂਟ-ਛਾਂਟ ਵੀ ਕਰ ਲੈਂਦਾ ਹੈ । ਉਸ ਨੂੰ ਤਰਾਸ਼ ਕੇ ਨਵਾਂ ਰੂਪ ਵੀ ਦੇ ਦੇਂਦਾ ਹੈ । ਗੁਰੂ ਸਾਹਿਬਾਨ ਦੇ ਰਚਨਾ-ਸੰਸਾਰ ਵਿਚੋਂ ਅਨੇਕਾਂ ਸੰਕੇਤ ਅਜੇਹੇ ਪ੍ਰਾਪਤ ਹੋ ਜਾਂਦੇ ਹਨ ਜਿਨ੍ਹਾਂ ਦਾ ਆਧਾਰ ਤਾਂ ਪਰੰਪਰਾਗਤ ਹੈ ਪਰ ਉਨ੍ਹਾਂ ਦੀ ਵਰਤੋਂ ਉਨ੍ਹਾਂ ਨੇ ਆਪਣੀ ਵਸਤੂ-ਸਾਮਗ੍ਰੀ ਨੂੰ ਸਾਹਵੇਂ ਰੱਖ ਕੇ, ਉਨ੍ਹਾਂ ਦੀ ਪੁਣ-ਛਾਣ ਕਰ ਕੇ ਆਪਣੇ ਮੇਚ ਦਾ ਬਣਾ ਲਿਆ ਹੈ । ਮਸਲਨ ਪ੍ਰਬੰਧ-ਕਾਵਿ ਦਾ ਨਾਇਕ ਕੋਈ ਇਤਿਹਾਸਕ ਪੁਰਖ ਹੋਣਾ ਚਾਹੀਦਾ ਹੈ । ਗੁਰਬਾਣੀ ਵਿਚ ਸਿਰਜਿਤ ਵਾਰ-ਬਾਣੀਆਂ ਵਿਚ ਪ੍ਰਬੰਧ-ਕਾਵਿ ਦਾ ਸੰਕਲਪ ਤਾਂ ਮੌਜੂਦ ਹੈ ਪਰ ਹੂ-ਬਹੂ ਨਹੀਂ ਅਪਨਾਇਆ ਗਿਆ । ਇਸੇ ਤਰ੍ਹਾਂ 'ਪ੍ਰਗੀਤ' ਵਿਚ ਵਿਅਕਤੀ ਵਿਸ਼ੇਸ਼ ਦੇ ਸਰੋਕਾਰ ਪ੍ਰਮੁੱਖ ਹਨ । ਪਰ ਬਾਣੀ-ਸਿਰਜਣਾ ਵਿਚ ਵਿਅਕਤੀ-ਵਿਸ਼ੇਸ਼ ਦੀ ਹੋਂਦ ਖਾਰਜ ਹੈ ਪਰ ਉਸ ਨਾਲ ਜੁੜਿਆ ਸਭਿਆਚਾਰਕ ਵਰਤ-ਵਿਹਾਰ, ਬ੍ਰਹਿਮੰਡੀ ਵਰਤਾਰਾ, ਉਸ ਅੰਦਰਲਾ ਪ੍ਰਕ੍ਰਿਤਕ ਮੰਡਲ ਜੇਹਾ ਕਿ ਦੈਵੀ ਗੁਣ, ਵਿਸ਼ੇ-ਵਿਕਾਰ ਆਦਿ ਦਾ ਚਲਨ ਮੌਜੂਦ ਹੈ । ਸੋ ਹੋ ਸਕਦਾ ਹੈ, ਘਰ ਅਤੇ ਸ੍ਰੁਤੀਆਂ ਦੇ ਪ੍ਰਸੰਗ ਵਿਚ ਵੀ ਕੋਈ ਏਹੋ ਜੇਹਾ ਰਵੱਈਆ ਹੀ ਗੁਰੂ ਸਾਹਿਬਾਨ ਨੇ ਅਪਣਾਇਆ ਹੋਵੇ ।

ਗੁਰਮਤਿ ਸੰਗੀਤ ਵਿਚ ਘਰ ਨੂੰ ਸਮਝਣ ਲਈ ਸੰਗੀਤ ਜਾਂ ਰਾਗ ਦੇ ਮੂਲ

1. ਅਭਿਨਵ ਰਾਗ ਮੰਜਰੀ, ਸੰਗੀਤ ਵਿਸ਼ਾਰਦ, ਪੰਨਾ 38, 39 ।

ਸੁਰਾਂ ਦਾ ਗਿਆਨ ਹੋਣਾ ਅਤੀ ਜ਼ਰੂਰੀ ਹੈ। ਇਸ ਸੁਰ-ਗਿਆਨ ਤੋਂ ਬਿਨਾਂ ਘਰ ਸ਼ਬਦ ਨੂੰ ਸਪੱਸ਼ਟ ਨਹੀਂ ਕੀਤਾ ਜਾ ਸਕਦਾ। ਇਥੇ ਸੰਗੀਤ ਦੇ ਮੂਲ ਸੱਤ ਸੁਰ ਹਨ ਜਿਨ੍ਹਾਂ ਤੋਂ ਅੱਗੇ ਚੱਲ ਕੇ ਘਰ ਦਾ ਅੰਗ-ਨਿਖੇੜ ਕੀਤਾ ਜਾ ਸਕਦਾ ਹੈ, ਦੀ ਇਕ ਹਲਕੀ ਜੇਹੀ ਰੂਪ-ਰੇਖਾ ਦਿੱਤੀ ਜਾ ਰਹੀ ਹੈ ਤਾਂ ਕਿ ਘਰ ਨੂੰ ਸਪੱਸ਼ਟ ਕੀਤਾ ਜਾ ਸਕੇ :

ਸਾਡੇ ਸੰਗੀਤ ਦੇ ਮੂਲ ਸੁਰ ਸੱਤ ਹਨ :

ਸਾ ਰੇ ਗਾ ਮਾ ਪਾ ਧਾ ਨੀ

ਇਹ ਸਾਰੇ ਸੁਰ ਸ਼ੁੱਧ ਹਨ।

ਇਨ੍ਹਾਂ ਸੱਤ ਸੁਰਾਂ ਵਿਚੋਂ ਦੋ ਸੁਰ ਅਚਲ ਸੁਰ ਹਨ। ਇਹ ਸੁਰ ਸਥਿਰ ਰਹਿੰਦੇ ਹਨ। ਨਾ ਘਟਦੇ ਹਨ ਤੇ ਨਾ ਵਧਦੇ ਹਨ। ਨਾ ਕੋਮਲ ਹੁੰਦੇ ਹਨ ਤੇ ਨਾ ਤੀਬਰ। ਇਨ੍ਹਾਂ ਦੀ ਸੁਰ ਹਮੇਸ਼ਾ ਇਕੋ ਜੇਹੀ ਰਹਿੰਦੀ ਹੈ। ਕਈ ਵਾਰ ਇਨ੍ਹਾਂ ਦੋਹਾਂ ਵਿਚ 'ਪ' ਸੁਰ ਛੱਡਿਆ ਜਾ ਸਕਦਾ ਹੈ ਪਰ 'ਸ' ਹਮੇਸ਼ਾ ਰਾਗ ਵਿਚ ਸਥਿਰ ਅਤੇ ਜ਼ਰੂਰੀ ਹੁੰਦਾ ਹੈ। ਇਹ ਦੋ ਸੁਰ ਹਨ ਜਿਨ੍ਹਾਂ ਨੂੰ

ਅਚਲ ਸੁਰ ਕਹਿੰਦੇ ਹਨ : *ਸਾ ਤੇ ਪਾ*

ਬਾਕੀ ਪੰਜ ਸੁਰ ਵਧਦੇ-ਘਟਦੇ ਰਹਿੰਦੇ ਹਨ। ਇਹ ਸੁਰ ਹਨ : *ਰੇ ਗਾ ਮਾ ਧਾ ਨੀ*

ਇਨ੍ਹਾਂ ਵਿਚੋਂ ਚਾਰ ਸੁਰ ਕੋਮਲ ਹਨ : *ਰੇ ਗਾ ਧਾ ਨੀ*

ਇਹ ਸੁਰ ਸ਼ੁੱਧ ਤੀਬਰ ਹੈ : *ਮਾ*

ਸਪੱਸ਼ਟ ਹੈ ਪੰਜ ਸੁਰ ਘਟਣ-ਵਧਣ ਵਾਲੇ ਹਨ। ਇਸ ਤਰ੍ਹਾਂ ਇਨ੍ਹਾਂ ਸਾਰਿਆਂ ਦੇ ਤਿੰਨ-ਤਿੰਨ ਰੂਪ ਹਨ :

| | 1 | 2 | 3 | | |
|---|---|---|---|---|---|
| ਰੇ — | ਅਤਿ-ਕੋਮਲ | ਕੋਮਲ | ਸ਼ੁੱਧ | = | 3 |
| ਗਾ — | " | " | | = | 3 |
| ਧਾ — | " | " | | = | 3 |
| ਨੀ — | " | " | | = | 3 |
| ਮਾ — | ਸ਼ੁੱਧ | ਤੀਬਰ | ਤਰਤੀਬਰ | = | 3 |

ਸੰਖੇਪ ਵਿਚ ਸ਼ੁੱਧ ਸੁਰ = 7
ਇਨ੍ਹਾਂ ਵਿਚੋਂ ਨਾ ਬਦਲਣ ਵਾਲੇ ਸੁਰ = 2
ਬਾਕੀ ਕੋਮਲ 4+1 ਤੀਬਰ ਇਨ੍ਹਾਂ ਪੰਜਾਂ ਦੇ ਤਿੰਨ-ਤਿੰਨ ਸੁਰ = 15
ਕੁਲ ਸੁਰ ਜਾਂ ਘਰ =2+15 17

ਉਪ੍ਰੋਕਤ 'ਘਰ' ਵਲ ਹੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ-ਪਰ-ਥਾਂ ਸੰਕੇਤ ਕੀਤਾ ਗਿਆ ਹੈ। ਭਾਈ ਕਾਨ੍ਹ ਸਿੰਘ ਨੇ ਲਿਖਿਆ ਹੈ ਕਿ ਸੁਰ ਮੂਰਛਨਾ ਦੇ ਭੇਦ ਵਲ

ਸੰਕੇਤ ਕਰਨਾ ਹੀ ਘਰ ਹੈ । ਸੰਗੀਤ ਵਿਚ ਗਾਣ ਦੇ ਗ੍ਰਾਮ ਨੂੰ ਅੱਗੇ-ਪਿੱਛੇ ਕਰਨਾ ਹੀ ਮੂਰਛਨਾ ਕਹਿਲਾਉਂਦਾ ਹੈ । ਮੂਰਛਨਾ ਤੋਂ ਭਾਵ ਹੈ ਬੇ-ਸੁਧੀ । ਸੰਗੀਤ ਵਿਚ ਉੱਚਾ-ਨੀਵਾਂ ਕਰ ਕੇ ਹੀ ਰਾਗ ਵਿਚ ਇਕ ਮਸਤੀ ਤੇ ਬੇਸੁਧੀ ਜੇਹੀ ਪੈਦਾ ਕੀਤਾ ਜਾਂਦੀ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਜੀ ਨੇ ਘਰ ਦਾ ਸੰਕੇਤ ਸਭ ਥਾਈਂ ਨਹੀਂ ਕੀਤਾ । ਜਿਥੇ ਨਹੀਂ ਕੀਤਾ ਉਸ ਤੋਂ ਭਾਵ ਹੈ, ਉਹ ਸ਼ਬਦ ਕੇਵਲ ਮੂਲ-ਮੇਲ-ਸੁਰਾਂ ਤੋਂ ਹੀ ਗਾਉਣਾ ਹੈ । ਮੂਲ-ਮੇਲ ਸੁਰ ਤੋਂ ਭਾਵ ਹੈ ਰਾਗ ਵਿਚ ਆਏ ਸੁਰ ਅਚਲ ਰੂਪ ਵਿਚ ਵਰਤੇ ਜਾਣ ਅਥਵਾ ਇਕ ਰਾਗ ਜਿਸ ਕਿਸੇ ਸੁਰ ਦੇ ਮੇਲ ਤੋਂ ਬਣਦਾ ਹੈ ਉਸੇ ਅਸਲੀ ਜਾਂ ਸ਼ੁੱਧ ਰੂਪ ਵਿਚ ਹੀ ਗਾਇਆ ਜਾਵੇ ਅਤੇ ਸਾਜ਼ ਵੀ ਉਸੇ ਥਾਟ (ਮੇਲ) ਨਾਲ ਵਜਾਇਆ ਜਾ ਰਿਹਾ ਹੋਵੇ । ਸੌਖੇ ਸ਼ਬਦਾਂ ਵਿਚ ਗਾਉਣ ਵਾਲਾ ਆਪਣੀ ਆਵਾਜ਼ ਸਾਜ਼ ਨਾਲ ਮਿਲਾ ਕੇ ਸ਼ਬਦ ਨੂੰ ਰਾਗ ਦੇ ਸ਼ੁੱਧ ਰੂਪ ਵਿਚ ਗਾਏ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਥਾਈਂ ਸ਼ਬਦ ਉਪਰ ਘਰ-ਅੰਕ ਦਾ ਸੰਕੇਤ ਲਿਖ ਦਿੱਤਾ ਗਿਆ ਹੈ । ਇਸ ਦਾ ਨਿਰਣੈਜਨਕ ਉੱਤਰ ਵਿਦਵਾਨਾਂ ਦੇ ਮੱਤ ਅਨੁਸਾਰ ਇਹੀ ਹੈ ਕਿ ਜਿਥੇ ਉਨ੍ਹਾਂ ਨੇ ਘਰ ਦਾ ਸੰਕੇਤ ਕੀਤਾ ਹੈ, ਇਸ ਤੋਂ ਭਾਵ ਹੈ ਕਿ ਇਸ ਸ਼ਬਦ ਨੂੰ ਉੱਚੇ ਨੀਵੇਂ ਸੁਰ ਕਰ ਕੇ ਗਾਇਆ ਜਾ ਸਕਦਾ ਹੈ । ਘਰ ਸ਼ਬਦ ਦੇ ਰਾਗ ਵਿਚਲੇ ਪ੍ਰਧਾਨ-ਸੁਰ ਵਲ ਸੰਕੇਤ ਕਰਦਾ ਹੈ ਅਤੇ ਗੁਰੂ ਸਾਹਿਬ ਨੇ ਆਪ ਵੀ ਮੰਨਿਆ ਹੈ । ਘਰ ਸ਼ਬਦ ਤੋਂ ਨਿਰਦੇਸ਼ ਪ੍ਰਾਪਤ ਕਰਨ ਨਾਲ ਗਾਇਕੀ ਵਿਚ ਵਧੇਰੇ ਸਰਸਤਾ ਆ ਜਾਂਦੀ ਹੈ । ਜਿਥੇ ਘਰ-ਅੰਕ ਵਲ ਸੰਕੇਤ ਨਹੀਂ ਕੀਤਾ ਗਿਆ ਉਸ ਤੋਂ ਭਾਵ ਹੈ ਰਾਗ ਨੂੰ ਆਪਣੇ ਸ਼ੁੱਧ ਰੂਪ ਵਿਚ ਹੀ ਗਾਇਆ ਹੈ । ਭਾਈ ਕਾਨ੍ਹ ਸਿੰਘ ਨੇ ਘਰ ਦਾ ਅਰਥ ਤਾਲ ਵੀ ਕੀਤਾ ਹੈ ਪਰ ਆਪਣੇ ਮਤ ਦਾ ਕੋਈ ਆਧਾਰ ਨਹੀਂ ਦੱਸਿਆ ।

ਗੁਰਮਤਿ ਸੰਗੀਤ ਆਚਾਰੀਆਂ ਨੇ ਸਾਜ਼ਾਂ ਨੂੰ ਪੰਜ ਭਾਗਾਂ ਵਿਚ ਵੰਡਿਆ ਹੈ :

1. ਤੰਤੀ ਸਾਜ਼ : ਜੋ ਤਾਰਾਂ ਦੇ ਸਾਜ਼ ਹਨ । ਗੁਰੂ ਨਾਨਕ ਦਾ ਰਬਾਬ, ਗੁਰੂ ਅਰਜਨ ਦੇਵ ਦਾ ਸਿਰੰਦਾ, ਗੁਰੂ ਗੋਬਿੰਦ ਸਿੰਘ ਦਾ ਤਾਊਸ ਇਸੇ ਸ਼੍ਰੇਣੀ ਵਿਚ ਆਉਂਦੇ ਹਨ ।
2. ਸੁਖਰ ਸਾਜ਼ : ਜੋ ਸਾਜ਼ ਹਵਾ ਨਾਲ ਚਲਦੇ ਹਨ । ਬੰਸਰੀ, ਨਫੀਰੀ, ਸ਼ਹਿਨਾਈ 'ਦੇਹੀ ਮਾਟੀ ਬੋਲੇ ਪਉਣ' ਤੇ ਹਾਰਮੋਨੀਅਮ । ਗੁਰੂ-ਘਰ ਵਿਚ ਹਾਰਮੋਨੀਅਮ ਪ੍ਰਧਾਨ ਹੈ ।
3. ਖਲ ਸਾਜ਼ : ਜੋ ਚਮੜੇ ਨੂੰ ਮੜ੍ਹ ਕੇ ਬਣਾਏ ਜਾਂਦੇ ਹਨ । ਜੋੜੀ (ਤਬਲਾ), ਢੋਲਕ ਤੇ ਮ੍ਰਿਦੰਗ । ਅੱਜਕਲ੍ਹ ਗੁਰੂ-ਘਰ ਵਿਚ ਜੋੜੀ ਤੇ ਢੋਲਕ ਪ੍ਰਧਾਨ ਹੈ ।

4. ਘਨ ਸਾਜ਼ : ਕਿਸੇ ਧਾਤੂ ਤੇ ਚੋਟ ਮਾਰ ਕੇ ਆਵਾਜ਼ ਪੈਦਾ ਕਰਨੀ । ਘੰਟੀ, ਟੱਲੀ, ਕੈਂਸੀਆਂ ਤੇ ਛੈਣੇ । ਗੁਰੂ-ਘਰ ਵਿਚ ਕੈਂਸੀਆਂ ਅਤੇ ਛੈਣੇ ਪ੍ਰਧਾਨ ਹਨ ।
5. ਨਾਦ ਸਾਜ਼ : ਜੇਹਾ ਕਿ ਘੜੇ ਆਦਿ 'ਤੇ ਥਾਪ ਦੇ ਕੇ ਧੁਨੀ ਪੈਦਾ ਹੋਵੇ, ਉਹ ਨਾਦ ਹੈ ।

ਕੰਵਰ ਮ੍ਰਿਗੇਂਦਰ ਸਿੰਘ ਨੇ ਪ੍ਰੰਪਰਾਗਤ 'ਰਬਾਬੀਆਂ' ਤੇ 'ਸੰਗੀਤ ਰਤਨਾਕਰ' ਦੇ ਹਵਾਲੇ ਨਾਲ ਇਸ ਨੂੰ 'ਗਹ ਤਾਲ' ਦੇ ਅਰਥਾਂ ਵਿਚ ਕੀਤਾ ਹੈ । ਆਪਣੇ ਮਤ ਦੀ ਪੁਸ਼ਟੀ ਲਈ ਉਨ੍ਹਾਂ ਨੇ ਇਰਾਨੀ ਤਾਲ-ਪੱਧਤੀ ਦਾ ਹਵਾਲਾ ਦੇਂਦਿਆਂ ਇਕ ਗਾਹ, ਦੋ ਗਾਹ ਦਾ ਜ਼ਿਕਰ ਕੀਤਾ ਹੈ ਜਿਸ ਦੇ ਅੰਤਰਗਤ ਵਿਦਵਾਨਾਂ ਨੇ ਘਰ ਦਾ ਅਰਥ ਤਾਲ ਵੀ ਸਵੀਕਾਰਿਆ ਹੈ । ਕੰਵਰ ਸਾਹਿਬ ਘਰ+ਤਾਲ ਨੂੰ ਗ੍ਰਹ ਤਾਲ ਕਰ ਕੇ ਦੱਸਦੇ ਹਨ । ਇਕ ਹੋਰ ਮਤ ਅਨੁਸਾਰ ਅਮੀਰ ਖੁਸਰੋ ਨੇ ਫ਼ਾਰਸੀ ਬਹਿਰ ਦੀ ਬੁਨਿਆਦ ਤੇ ਭਾਰਤੀ ਪ੍ਰਾਚੀਨ ਤਾਲਾਂ ਦੇ ਉੱਤਰ ਵਿਚ 17 ਤਾਲ ਈਜਾਦ ਕੀਤੇ । ਇਹ ਤਾਲ ਫ਼ਾਰਸੀ ਨਾਵਾਂ ਨਾਲ ਪ੍ਰਚੱਲਿਤ ਵੀ ਰਹੇ । ਤਤਕਾਲੀ ਇਤਿਹਾਸਕ ਪ੍ਰਸਥਿਤੀਆਂ ਵਿਚ ਇਸਲਾਮੀ ਸਭਿਆਚਾਰ ਦਾ ਬੋਲਬਾਲਾ ਰਿਹਾ ਹੈ । ਉਦੋਂ ਦੇ ਪ੍ਰਚੱਲਿਤ ਫ਼ਾਰਸੀ ਨਾਮ 'ਗਹਿ' ਜਿਸ ਦਾ ਅਰਥ 'ਘਰ' ਹੀ ਹੈ । ਸੰਭਵ ਹੈ, ਇਥੋਂ ਅੰਤਰ-ਦ੍ਰਿਸ਼ਟੀ ਪ੍ਰਾਪਤ ਕਰ ਕੇ ਪੰਚਮ ਗੁਰੂ ਨੇ ਗੁਰਮਤਿ ਸੰਗੀਤ-ਸਿਧਾਂਤ ਦੀ ਵਿਲੱਖਣਤਾ ਸਥਾਪਤ ਕਰਦੇ ਹੋਏ 'ਘਰ' ਨੂੰ ਪਰਿਭਾਸ਼ਿਕ ਸੰਕੇਤ ਵਜੋਂ ਵਰਤਿਆ ਹੋਵੇ । ਗੁਰੂ ਗ੍ਰੰਥ ਸਾਹਿਬ ਵਿਚ ਵੀ 17 ਘਰ ਹੀ ਵਿਦਮਾਨ ਹਨ ।

ਅਸਚਰਜ ਤਾਂ ਇਹ ਹੈ, ਇਨ੍ਹਾਂ ਘਰਾਂ ਜਾਂ ਤਾਲਾਂ ਨੂੰ ਵਿਹਾਰਕ ਰੂਪ ਵਿਚ ਵਰਤਣਾ ਕਿਸ ਤਰ੍ਹਾਂ ਹੈ, ਇਸ ਦਾ ਸਪੱਸ਼ਟ ਉੱਤਰ ਕਿਸੇ ਵੀ ਪਰੰਪਰਕ ਜਾਂ ਅਜੋਕੇ ਵਿਦਵਾਨ ਨੇ ਨਹੀਂ ਦਿੱਤਾ । ਬਲਕਿ ਇਹੋ ਹੀ ਕਿਹਾ ਹੈ—ਇਹ ਵਿਸ਼ਾ ਹੋਰ ਖੋਜ ਦਾ ਮੁਹਤਾਜ ਹੈ ।[1]

ਨਿਰਣੈ ਵਜੋਂ, ਘਰ-ਸੰਕੇਤ ਅਜੇ ਹੋਰ ਡੂੰਘੀ ਖੋਜ ਦੀ ਮੰਗ ਕਰਦਾ ਹੈ । ਚੰਗਾ ਹੋਵੇ ਜੇ ਗੁਰਮਤਿ ਸੰਗੀਤ ਆਚਾਰੀਆ ਇਕ ਵਰਕਸ਼ਾਪ ਦਾ ਆਯੋਜਨ ਕਰ ਕੇ ਜਿਸ ਵਿਚ ਵੱਖੋ ਵੱਖ ਪੱਧਤੀਆਂ ਦੇ ਵਿਦਵਾਨ ਸ਼ਾਮਲ ਹੋ ਕੇ ਇਸ ਲੁਪਤ ਹੋ ਰਹੇ ਸੰਗੀਤਕ ਵਿਰਸੇ ਦੀ ਪੁਣ-ਛਾਣ ਕਰ ਕੇ ਇਸ ਦਾ ਨਿਪਟਾਰਾ ਕਰਨ ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ-ਪ੍ਰਬੰਧ ਦਾ ਅਧਿਐਨ ਕਰਦਿਆਂ ਰਾਗ ਗਉੜੀ ਵਿਚ ਸਿਰਲੇਖਾਂ ਹੇਠ ਆਏ ਅੰਕ ਬਹੁਤ ਵਿਚਿੱਤਰ ਪ੍ਰਤੀਤ ਹੁੰਦੇ ਹਨ । ਇਸ ਗੱਲ ਦੀ ਪੂਰੀ ਸਮਝ ਉਦਾਹਰਣ ਸਾਹਵੇਂ ਰੱਖ ਕੇ ਹੀ ਆ ਸਕਦੀ ਹੈ, ਜੋ ਇਸ ਪ੍ਰਕਾਰ ਹੈ :

1. ਡਾ. ਜਸਬੀਰ ਸਿੰਘ ਸਾਬਰ, ਗੁਰਮਤਿ ਸੰਗੀਤ ਵਿਭਿੰਨ ਪਰਿਪੇਖ, ਪੰਨਾ 129, 130 ।

1. ਰਾਗ ਗਉੜੀ ਪੂਰਬੀ ਮਹਲਾ 5 (ਆਦਿ ਗ੍ਰੰਥ, ਪੰਨਾ 204)
   1
2. ਗਉੜੀ ਮਹਲਾ 5 (ਆਦਿ ਗ੍ਰੰਥ, ਪੰਨਾ 205)
   2
3. ਗਉੜੀ ਮਹਲਾ 5 (ਆਦਿ ਗ੍ਰੰਥ, ਪੰਨਾ 206)
   3
4. ਗਉੜੀ ਮਹਲਾ 5 (ਆਦਿ ਗ੍ਰੰਥ, ਪੰਨਾ 206)
   4
5. ਗਉੜੀ ਮਹਲਾ 5 (ਆਦਿ ਗ੍ਰੰਥ, ਪੰਨਾ 209)
   6
6. ਰਾਗ ਗਉੜੀ ਪੂਰਬੀ ਮਹਲਾ 5 (ਆਦਿ ਗ੍ਰੰਥ, ਪੰਨਾ 210)
   1
7. ਰਾਗ ਗਉੜੀ ਚੇਤੀ ਮਹਲਾ 5 (ਆਦਿ ਗ੍ਰੰਥ, ਪੰਨਾ 210)
   2
8. ਗਉੜੀ ਮਹਲਾ 5 (ਆਦਿ ਗ੍ਰੰਥ, ਪੰਨਾ 212)
   2
9. ਗਉੜੀ ਮਹਲਾ 5 (ਆਦਿ ਗ੍ਰੰਥ, ਪੰਨਾ 212)
   3
10. ਗਉੜੀ ਪੂਰਬੀ ਮਹਲਾ 5 (ਆਦਿ ਗ੍ਰੰਥ, ਪੰਨਾ 212)
    4
11. ਰਾਗ ਗਉੜੀ ਮਾਲਾ ਮਹਲਾ 5 (ਆਦਿ ਗ੍ਰੰਥ, ਪੰਨਾ 214)
    1
12. ਰਾਗ ਗਉੜੀ ਮਾਝ ਮਹਲਾ 5 (ਆਦਿ ਗ੍ਰੰਥ, ਪੰਨਾ 216)
    1
13. ਰਾਗ ਗਉੜੀ ਮਾਝ ਮਹਲਾ 5 (ਆਦਿ ਗ੍ਰੰਥ, ਪੰਨਾ 217)
    2
14. ਰਾਗ ਗਉੜੀ ਛੰਤ ਮਹਲਾ 5 (ਆਦਿ ਗ੍ਰੰਥ, ਪੰਨਾ 247)
    1
15. ਰਾਗ ਗਉੜੀ ਪੂਰਬੀ ਮਹਲਾ 5 (ਆਦਿ ਗ੍ਰੰਥ, ਪੰਨਾ 248)
    2
16. ਗਉੜੀ ਮਹਲਾ 5 (ਆਦਿ ਗ੍ਰੰਥ, ਪੰਨਾ 248)
    3

ਉਪ੍ਰੋਕਤ ਸਿਰਲੇਖਾਂ ਦੇ ਹੇਠਾਂ ਅੰਕ ਹਨ। ਇਹ ਅੰਕ ਇਕ ਤੋਂ ਲੈ ਕੇ ਚਾਰ ਤਕ ਹਨ। ਪੰਜਵਾਂ ਨਹੀਂ ਫਿਰ ਛੇ ਅੰਕ ਹੈ। ਇਸ ਤਰ੍ਹਾਂ ਦਾ ਵੇਰਵਾ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਗਉੜੀ ਰਾਗ ਵਿਚ ਹੀ ਆਇਆ ਹੈ। ਇਨ੍ਹਾਂ ਸਿਰਲੇਖਾਂ ਨਾਲ ਮਹਲਾ 5 ਇਹ ਸੰਕੇਤ ਕਰਦਾ ਹੈ ਕਿ ਇਸ ਤਰ੍ਹਾਂ ਦੀ ਗਿਣਤੀ ਕਿਸੇ ਹੋਰ ਚਿੰਤਕ-ਕਵੀ ਨੇ ਆਪਣੀ ਰਚਨਾ ਥੱਲੇ ਨਹੀਂ ਦਿੱਤੀ। ਇਨ੍ਹਾਂ ਅੰਕਾਂ ਤੋਂ ਕੀ ਭਾਵ ਹੈ ? ਵਿਚਾਰ ਕਰਨੀ ਕੁਝ ਜ਼ਰੂਰੀ ਭਾਸਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਅਣਗਿਣਤ ਟੀਕੇ ਪ੍ਰਾਪਤ ਹਨ, ਪਰ ਕਿਸੇ ਵੀ ਵਿਦਵਾਨ ਨੇ ਇਸ ਪਾਸੇ ਗਹੁ ਨਹੀਂ ਕੀਤਾ। ਹੋਰ ਤਾਂ ਹੋਰ ਕਿਸੇ ਸੰਪ੍ਰਦਾਈ ਗਿਆਨੀ ਨੇ ਵੀ ਆਪਣੇ ਟੀਕੇ ਵਿਚ ਉਪ੍ਰੋਕਤ ਅੰਕਾਂ ਵਲ ਸੰਕੇਤ ਨਹੀਂ ਕੀਤਾ। ਇਸ ਸੰਬੰਧ ਵਿਚ ਕਈ ਵਿਦਵਾਨਾਂ ਅਤੇ ਸੰਗੀਤ-ਆਚਾਰੀਆਂ ਨੂੰ ਮਿਲਣ ਉਪਰੰਤ ਜੋ ਵੀ ਸੂਚਨਾ ਇਕੱਤਰ ਕਰ ਸਕੇ ਹਾਂ, ਦ੍ਰਿਸ਼ਟੀਗੋਚਰ ਹੈ :

ਗੁਰਮਤਿ ਸੰਗੀਤ ਸਨਮੁਖ ਸੰਗੀਤ ਹੈ ਅਥਵਾ ਇਸ ਦੀ ਗਾਇਨ-ਸ਼ੈਲੀ ਸਨਮੁਖ ਬੈਠ ਕੇ ਹੀ ਸਿੱਖੀ ਜਾ ਸਕਦੀ ਹੈ। ਜਦ ਕਿ ਹੋਰ ਭਾਰਤੀ ਸੰਗੀਤ ਦੇ ਲਿਖਤੀ ਸਿਧਾਂਤ ਪ੍ਰਾਪਤ ਹਨ। ਗੁਰਮਤਿ ਸੰਗੀਤ ਦੀ ਸਿੱਖਿਆ ਗੁਰੂ-ਘਰ ਦੇ ਰਾਗੀਆਂ ਰਬਾਬੀਆਂ ਨੇ ਗੁਰੂ ਸਾਹਿਬਾਨ ਤੋਂ ਪ੍ਰਾਪਤ ਕੀਤੀ ਅਤੇ ਇਹ ਸਿੱਖਿਆ ਸੀਨਾ-ਬਸੀਨਾ ਅੱਗੇ ਤੁਰਦੀ ਚਲੀ ਆਈ ਹੈ। ਇਹੀ ਕਾਰਣ ਹੈ ਕਿ ਲਿਖਤੀ ਸਿਧਾਂਤ ਦੀ ਅਣਹੋਂਦ ਕਰ ਕੇ ਗੁਰੂ-ਕੀਰਤਨ ਆਪਣੀ ਅਸਲੀ ਪ੍ਰਥਾ ਤੋਂ ਪਛੜ ਗਿਆ ਹੈ। ਉਂਜ ਗੁਰਮਤਿ ਸੰਗੀਤ ਦੀ ਜਾਣਕਾਰੀ ਕੁਝ ਅਜੇਹੇ ਸੰਗੀਤ-ਵੇਤਿਆਂ ਦੀ ਸਹਾਇਤਾ ਦਾ ਕੁਝ ਨਾ ਕੁਝ ਅੰਸ਼ ਅਜੇ ਸੁਰੱਖਿਅਤ ਹੈ।

ਰਾਗ ਗਉੜੀ ਦਾ ਸੰਬੰਧ ਸ਼ਿਵ ਦੀ ਪਤਨੀ ਗੌਰੀ ਨਾਲ ਹੈ। ਸ਼ਿਵ ਦੇ ਉਪਾਸ਼ਕ ਜੋਗੀਆਂ ਨੇ ਸ਼ਿਵ ਨੂੰ ਰਿਝਾਉਣ ਲਈ ਇਕ ਵਿਸ਼ੇਸ਼ ਰਾਗ ਵਿਚ ਸ਼ਿਵ ਦੀ ਉਸਤਤ ਗਾਇਨ ਕੀਤੀ ਜੋ ਬਾਅਦ ਵਿਚ ਗਉੜੀ ਕਰ ਕੇ ਪ੍ਰਚੱਲਿਤ ਹੋਇਆ। ਪ੍ਰਾਚੀਨ ਗਾਇਕੀ ਮਤ ਅਨੁਸਾਰ ਗਉੜੀ ਗੀਤੀ ਗਉਰੀ ਹੈ। ਇਹ ਗਾਇਕੀ ਇਸਤ੍ਰੀ-ਕੰਠ-ਕ੍ਰਮ ਤੋਂ ਗਾਈ ਜਾਂਦੀ ਹੈ। ਗੀਤੀ ਇਸਤ੍ਰੀ-ਲਿੰਗ ਸ਼ਬਦ ਹੈ। ਜਿਵੇਂ ਜੋਗੀਆਂ ਨੇ ਜੋਗਾਭਿਆਸ ਲਈ ਗਉੜੀ ਦੀ ਚੋਣ ਕੀਤੀ ਹੈ ਤਿਵੇਂ ਪੰਚਮ ਗੁਰੂ ਨੇ ਵੀ ਗੁਰਮਤਿ-ਸੰਗੀਤ ਦੀ ਕਲਾਤਮਕਤਾ ਨੂੰ ਦਰਸਾਉਣ ਲਈ ਗਉੜੀ ਰਾਗ ਨੂੰ ਹੀ ਚੁਣਿਆ ਹੈ। ਗੁਰਮਤਿ ਸੰਗੀਤ ਵਿਚ ਗਉੜੀ ਦੀਆਂ ਤੇਰਾਂ ਕਿਸਮਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕੀਤੀਆਂ ਗਈਆਂ ਹਨ। ਆਕਾਰ ਦੇ ਪੱਖੋਂ ਵੀ ਗਉੜੀ ਰਾਗ ਵਿਚ ਸਭ ਤੋਂ ਵਧੇਰੇ ਬਾਣੀ ਦਰਜ ਕੀਤੀ ਗਈ ਹੈ।

ਗੁਰਮਤਿ-ਸੰਗੀਤ ਵਿਚ ਕੀਰਤਨ ਦਾ ਅਰੰਭ ਅੰਮ੍ਰਿਤ ਵੇਲੇ ਹੁੰਦਾ ਹੈ, ਪਰ

ਗੁਰਮਤਿ ਸੰਗੀਤ ਦਾ ਕਲਾਤਮਕ ਪੱਖ ਸ਼ਾਮ ਤੋਂ ਸ਼ੁਰੂ ਹੁੰਦਾ ਹੈ । ਗਉੜੀ ਤੇ ਸਿਰੀ ਰਾਗ ਦੋਵੇਂ ਸ਼ਾਮ ਦੇ ਰਾਗ ਹਨ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਦੋ ਹੀ ਸ਼ੁੱਧ ਰਾਗਾਂ ਦੀ ਵਰਤੋਂ ਕੀਤੀ ਗਈ ਹੈ । ਭੈਰਉ ਰਾਗ ਸਵੇਰ ਦਾ ਹੈ । ਗੁਰਮਤਿ-ਸੰਗੀਤ ਦੇ ਕ੍ਰਮ ਅਨੁਸਾਰ ਰਾਗਮਾਲਾ ਵਿਚ ਭੈਰਉ ਰਾਗ ਨੂੰ ਪਹਿਲ ਦਿੱਤੀ ਗਈ ਹੈ । ਦੂਜਾ ਸਿਰੀ ਰਾਗ ਹੈ ਜੋ ਸ਼ਾਮ ਦਾ ਰਾਗ ਹੈ । ਇਹ ਸ਼ਾਂਤ ਅਤੇ ਮਿੱਠੀ ਤਾਸੀਰ ਵਾਲਾ ਰਾਗ ਹੈ । ਗੁਰੂ ਨਾਨਕ ਦੇਵ ਨੇ ਸਿਰੀ ਰਾਗ ਵਿਚ ਲਿਖਿਆ ਹੈ : *"ਰਾਗਾਂ ਵਿਚ ਸਿਰੀ ਰਾਗ ਹੈ ।"* ਸਪੱਸ਼ਟ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਰਾਗਾਂ ਦੇ ਕ੍ਰਮ ਵਿਚ ਸਿਰੀ ਰਾਗ ਨੂੰ ਪਹਿਲ ਦਿੱਤੀ ਗਈ ਹੈ । ਗਉੜੀ ਰਾਗ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਸ਼ੇਸ਼ ਸਥਾਨ ਪ੍ਰਾਪਤ ਹੈ । ਸਿਰੀ ਰਾਗ ਅਤੇ ਗਉੜੀ ਦੋਵੇਂ ਸੰਧੀ ਪ੍ਰਕਾਸ਼ ਰਾਗ ਹਨ ਅਰਥਾਤ ਜਦ ਸੂਰਜ ਜਾ ਰਿਹਾ ਹੋਵੇ ਜਾਂ ਰਾਤ ਪੈ ਰਹੀ ਹੋਵੇ, ਉਸ ਵੇਲੇ ਗਾਇਆ ਜਾਂਦਾ ਹੈ । ਭੈਰਉ ਸਵੇਰ ਸਮੇਂ ਦਾ ਸੰਧੀ ਪ੍ਰਕਾਸ਼ ਰਾਗ ਹੈ ਅਥਵਾ ਰਾਤ ਖ਼ਤਮ ਹੋ ਰਹੀ ਹੋਵੇ ਤੇ ਸੂਰਜ ਉਦੈ ਹੋ ਰਿਹਾ ਹੋਵੇ, ਉਸ ਸਮੇਂ ਗਾਇਆ ਜਾਂਦਾ ਹੈ :

ਸੰਗੀਤ-ਆਚਾਰੀਆਂ ਨੇ ਭਾਰਤੀ ਸਨਾਤਨੀ ਸੰਗੀਤ ਦੀ ਗਾਇਕੀ ਦੇ ਚਾਰ ਪ੍ਰਧਾਨ ਮਤ ਮੰਨੇ ਹਨ :

1. ਭਾਰਤ ਮਤ, 2. ਕ੍ਰਿਸ਼ਨ ਜਾਂ ਕਲੀ ਮਤ, 3. ਸ਼ਿਵ ਮਤ, 4. ਹਨੂੰਮਾਨ ਮਤ ਅਤੇ 5. ਗੁਰਮਤਿ (ਜੋ ਗੁਰੂ ਸਾਹਿਬਾਨ ਨੇ ਚਲਾਇਆ) ।

ਗਉੜੀ ਰਾਗ ਵਿਚ ਪੰਜ ਅੰਕ ਸਿਰਲੇਖਾਂ ਦੇ ਹੇਠਾਂ ਅੰਕਿਤ ਕੀਤੇ ਗਏ ਹਨ । ਅਨੁਮਾਨ ਹੈ[1] ਸਿਰਲੇਖਾਂ ਦੇ ਹੇਠਾਂ ਅੰਕਿਤ ਅੰਕ ਮਤ ਵਿਸ਼ੇਸ਼ ਵਲ ਸੰਕੇਤ ਕਰਦੇ ਹਨ ਕਿ ਇਸ ਰਾਗ ਨੂੰ ਇਸ ਮਤ ਦੀ ਗਾਇਕੀ ਅਨੁਸਾਰ ਗਾਇਆ ਜਾਵੇ । ਉਦਾਹਰਣ ਵਜੋਂ ਰਾਗ ਗਉੜੀ ਪੂਰਬੀ ਮਹਲਾ 5 ਗਉੜੀ ਸ਼ਬਦ ਹੇਠਲਾ 1 ਇਸ ਦੇ ਗਾਇਕੀ ਮਤ ਵਲ ਸੰਕੇਤ ਕਰਦਾ ਹੈ ਭਾਵ ਇਹ ਸ਼ਬਦ ਭਾਰਤ ਮਤ ਦੀ ਗਾਇਕੀ ਅਨੁਸਾਰ ਗਾਇਆ ਜਾਵੇ । ਏਥੇ ਇਹ ਉਲੇਖ ਯੋਗ ਪ੍ਰਤੀਤ ਹੁੰਦਾ ਹੈ ਕਿ ਇਸ ਮਤ ਰਾਹੀਂ ਅੰਕ 6 ਦੀ ਵਿਆਖਿਆ ਸੰਭਵ ਪ੍ਰਤੀਤ ਨਹੀਂ ਹੁੰਦੀ । ਅੰਕ 6 ਦੀ ਸਪਸ਼ੱਟਤਾ ਦੂਸਰੇ ਮਤ ਰਾਹੀਂ ਹੀ ਹੁੰਦੀ ਹੈ ਜੋ ਇਸ ਪ੍ਰਕਾਰ ਹੈ :

ਇਹ ਅੰਕ ਸੰਗੀਤ ਵਿਚ ਜਿਸ ਨੂੰ ਫ਼ਾਰਸੀ ਵਿਚ ਮੁਰਕੀ ਅਤੇ ਹਿੰਦੀ ਸੰਸਕ੍ਰਿਤ ਵਿਚ ਤਰੰਗ ਜਾਂ ਕੰਪਨ ਕਿਹਾ ਜਾਂਦਾ ਹੈ, ਵਲ ਸੰਕੇਤ ਕਰਦਾ ਹੈ । ਅਸਲ ਵਿਚ ਮੁਰਕੀ ਨੂੰ ਛੋਟੀ ਹਰਕਤ ਵੀ ਨਹੀਂ ਕਿਹਾ ਜਾ ਸਕਦਾ ਕਿਉਂਕਿ ਹਰਕਤ ਜ਼ਰਾ ਲੰਮੀ ਲਈ ਜਾਂਦੀ ਹੈ । ਮੁਰਕੀ ਤੋਂ ਭਾਵ ਰਾਗ ਵਿਚ ਇਕ

1. ਪ੍ਰੋ. ਗੁਰਦਿਆਲ ਸਿੰਘ ਟੰਡਨ, ਸੰਪਾਦਕ ਸਿੱਖ ਸੰਗੀਤ (ਰਸਾਲਾ) ।

ਤਰ੍ਹਾਂ ਦੀ ਟੁੰਬ ਦੇਣਾ ਹੈ । ਇਹ ਟੁੰਬ ਹੀ ਗਾਇਕੀ ਦੀ ਸ਼ੈਲੀ ਦੇ ਮਤ ਨੂੰ ਪ੍ਰਗਟ ਕਰਦੀ ਹੈ । ਟੁੰਬ ਨੂੰ ਅਸੀਂ ਕੰਪਨ ਜਾਂ ਥਰਥਰਾਹਟ ਵੀ ਕਹਿ ਸਕਦੇ ਹਾਂ । ਉਦਾਹਰਣ ਵਜੋਂ ਜੇ ਹਿੰਦੂ ਤੇ ਮੁਸਲਮਾਨ ਇਕੋ ਹੀ ਰਾਗ ਨੂੰ ਇਕੋ ਮਤ ਦੀ ਸ਼ੈਲੀ ਅਨੁਸਾਰ ਗਾ ਰਹੇ ਹੋਣ ਤਾਂ ਦੋਵੇਂ ਨਿਯਾਸ (ਰੁਕਣ) ਉਤੇ ਪਛਾਣੇ ਜਾਂਦੇ ਹਨ ਅਥਵਾ ਦੋਹਾਂ ਦੇ ਹਰਕਤ ਢੰਗ ਵਿਚ ਭਿੰਨਤਾ ਹੁੰਦੀ ਹੈ, ਜਿਸ ਤੋਂ ਉਹ ਪਛਾਣੇ ਜਾਣਗੇ ਕਿ ਇਹ ਹਿੰਦੂ ਹੈ ਅਤੇ ਇਹ ਮੁਸਲਮਾਨ । ਅੰਕ 6 ਦਾ ਸੰਬੰਧ ਟੁੰਬ ਦੀ ਹਰਕਤ ਨਾਲ ਹੋ ਸਕਦਾ ਹੈ ।

ਗਉੜੀ ਦੇ ਸਿਰਲੇਖ ਹੇਠਾਂ ਆਏ ਅੰਕ ਜਿਥੇ ਬਦਲਦੇ ਗਏ ਹਨ ਉਥੇ ਉਸ ਸ਼ਬਦ ਨੂੰ ਗਉੜੀ ਰਾਗ ਵਿਚ ਹੀ ਦੱਸੇ ਅੰਕ ਦੀ ਸ਼ੈਲੀ ਅਨੁਸਾਰ ਗਾਉਣ ਦਾ ਸੰਕੇਤ ਹੈ । ਸਾਮ ਵੇਦ ਦੇ ਰਿਚ ਗਾਇਨ ਨੂੰ ਸਪੱਸ਼ਟ ਕਰਨ ਲਈ ਵੀ ਅੰਕ ਲਿਖੇ ਗਏ ਹਨ । ਅਨੁਮਾਨ ਹੈ, ਗੁਰੂ ਜੀ ਨੇ ਵੀ ਗਾਇਕੀ ਦੀ ਸ਼ੈਲੀ ਨੂੰ ਸਪੱਸ਼ਟ ਕਰਨ ਲਈ ਸਿਰਲੇਖ ਹੇਠਾਂ ਅੰਕ ਲਿਖੇ ਹਨ ।

### 'ਪੜਤਾਲ'

ਗੁਰਮਤਿ ਦੇ ਸੰਗੀਤ ਆਚਾਰੀਆਂ ਨੇ ਪੜਤਾਲ ਨੂੰ ਦੋ ਅਰਥਾਂ ਵਿਚ ਰੂਪਮਾਨ ਕੀਤਾ ਹੈ । ਪਹਿਲਾ, ਪੜਤਾਲ ਇਕ ਜੁਗਤ ਦੂਜਾ, ਪੜਤਾਲ ਇਕ ਗਾਇਨ ਸ਼ੈਲੀ । ਉਨ੍ਹਾਂ ਦੇ ਵਿਚਾਰ ਵਿਚ ਪੜਤਾਲ ਗਾਇਕੀ ਦੇ ਨਮੂਨੇ ਨਾ ਤਾਂ ਹਿੰਦੁਸਤਾਨੀ ਸੰਗੀਤ ਪੱਧਤੀ ਵਿਚ ਮੌਜੂਦ ਹਨ ਤੇ ਨਾ ਹੀ ਕਰਨਾਟਕ ਸ਼ੈਲੀ ਵਿਚ । ਇਹ ਅਸਲੋਂ ਨਿਰੋਲ ਗੁਰਮਤਿ ਦੀ ਮੌਲਿਕ ਸ਼ੈਲੀ ਹੈ । ਇਨ੍ਹਾਂ ਸੰਗੀਤਕਾਰਾਂ ਦੇ ਮਤ ਅਨੁਸਾਰ ਕੇਵਲ ਪੜਤਾਲ ਗਾਇਕੀ ਦੇ ਆਧਾਰ 'ਤੇ ਹੀ ਗੁਰਮਤਿ-ਸੰਗੀਤ ਦੀ ਵੱਖਰਤਾ ਸਥਾਪਿਤ ਕੀਤੀ ਜਾ ਸਕਦੀ ਹੈ ।[1] ਇਸ ਤੋਂ ਪਹਿਲਾਂ ਸੰਗੀਤ ਦੇ ਚਾਰ ਮਤ ਪ੍ਰਵਾਣਿਤ ਹਨ :

1. ਭਾਰਤ ਮਤ
2. ਕ੍ਰਿਸ਼ਨ ਜਾਂ ਕਲੀ ਮਤ
3. ਸ਼ਿਵ ਮਤ
4. ਹਨੂੰਮਾਨ ਮਤ
5. ਗੁਰਮਤਿ (ਜੋ ਗੁਰੂ ਸਾਹਿਬਾਨ ਨੇ ਚਲਾਇਆ)

ਨਾ ਕੇਵਲ ਪੜਤਾਲ ਕਰ ਕੇ ਹੀ ਬਲਕਿ ਹੋਰ ਵੀ ਕਈ ਅਜੇਹੇ ਗੁਣ-ਲੱਛਣ ਹਨ ਜਿਨ੍ਹਾਂ ਕਰ ਕੇ ਗੁਰਮਤਿ-ਸੰਗੀਤ ਨੂੰ ਵੱਖਰੇ ਮਤ ਦੇ ਰੂਪ ਵਿਚ ਪ੍ਰਵਾਨ ਕੀਤਾ ਗਿਆ ਹੈ । ਇਸ ਤੋਂ ਪਹਿਲਾਂ ਪੜਤਾਲ-ਗਾਇਕੀ ਦੇ ਸਰੂਪ ਅਤੇ ਗੁਣ-

1. ਡਾ. ਗੁਰਨਾਮ ਸਿੰਘ-ਡਾ. ਤਾਰਾ ਸਿੰਘ, ਪੜਤਾਲ ਗਾਇਕੀ, ਪੰਨਾ 6 ।

ਲੱਛਣਾਂ ਉਪਰ ਵਿਚਾਰ ਕੀਤੀ ਜਾਵੇ ਇਹ ਜਾਣ ਲੈਣਾ ਉਚਿਤ ਰਹੇਗਾ ਕਿ ਇਸ ਦੀ ਸਿਰਜਣਾ ਕਿਸ ਕਿਸ ਬਾਣੀਕਾਰ ਨੇ ਕੀਤੀ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਗਾਇਕੀ ਦਾ ਪ੍ਰਦਰਸ਼ਨ ਕਿਤਨੇ ਰਾਗਾਂ ਵਿਚ ਕਿਤਨੀ ਵਾਰ ਹੋਇਆ ਹੈ :

ਪੜਤਾਲ-ਵੇਰਵਾ ਹਾਜ਼ਰ ਹੈ :

| ਕ੍ਰਮ | ਰਾਗ | ਮਹਲਾ | ਗਿਣਤੀ | ਕੁਲ ਸੰਖਿਆ |
|---|---|---|---|---|
| 1. | ਬਿਲਾਵਲ | 4 | 1 | 3 |
| | | 5 | 2 | |
| 2. | ਨਟ ਨਾਰਾਇਣ | 5 | 1 | 5 |
| | | 4 | 4 | |
| 3. | ਸਾਰੰਗ | 4 | 6 | 15 |
| | | 5 | 9 | |
| 4. | ਮਲਾਰ | 4 | 2 | 10 |
| | | 5 | 8 | |
| 5. | ਕਾਨੜਾ | 4 | 6 | 6 |
| 6. | ਪ੍ਰਭਾਤੀ ਬਿਬਾਸ | 4 | 1 | 4 |
| | ਪ੍ਰਭਾਤੀ | 4 | 1 | |
| | ਬਿਭਾਸ | 4 | 1 | |
| 7. | ਆਸਾ | 5 | 5 | 5 |
| 8. | ਧਨਾਸਰੀ | 5 | 2 | 2 |
| 9. | ਸੂਹੀ | 5 | 2 | 2 |
| 10. | ਰਾਮਕਲੀ | 5 | 2 | 2 |
| 11. | ਭੈਰਉ | 5 | 1 | 1 |
| | ਕੁਲ ਜੋੜ | | | 55 |

ਜ਼ਾਹਿਰ ਹੈ, ਗੁਰੂ ਰਾਮਦਾਸ ਜੀ ਨੇ ਪੜਤਾਲ ਸੰਕੇਤ ਦੀ ਵਰਤੋਂ ਵਿਭਿੰਨ ਰਾਗਾਂ ਵਿਚ 19 ਵੇਰਾਂ ਕੀਤਾ ਅਤੇ ਗੁਰੂ ਅਰਜਨ ਦੇਵ ਜੀ ਨੇ 36 ਵੇਰਾਂ । ਇਸ ਗਾਇਕੀ ਦੀ ਸਿਰਜਣਾ ਕੇਵਲ ਦੋ ਬਾਣੀਕਾਰਾਂ ਨੇ ਕੀਤੀ : ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ । ਜੇ ਰਾਗਾਂ ਦੀਆਂ ਕਿਸਮਾਂ ਅਲਗ ਗਿਣੀਆਂ ਜਾਣ ਤਾਂ ਤੇਰਾਂ ਰਾਗ ਬਣਦੇ ਹਨ । ਵਰਨਾ ਯਾਰਾਂ ਰਾਗਾਂ ਵਿਚ ਇਸ ਦੀ ਸਿਰਜਣਾ ਹੋਈ ਹੈ । ਰਾਗਾਂ ਦਾ ਵੇਰਵਾ ਪੜਤਾਲ-ਸੂਚੀ ਵਿਚ ਅੰਕਿਤ ਹੈ ।

## ਪੜਤਾਲ-ਸਰੂਪ

1. ਹਿੰਦੀ ਸ਼ਬਦ ਸਾਗਰ ਅਨਸਾਰ ਪੜਤਾਲ ਦਾ ਅਰਥ ਹੈ, ਪੜਤਾਲਣਾ, ਛਾਣ-ਬੀਣ, ਦੇਖਭਾਲ ।[1]
2. ਭਾਈ ਕਾਨ੍ਹ ਸਿੰਘ ਨੇ ਪੜਤਾਲ ਨੂੰ ਦੋ ਸੰਦਰਭਾਂ ਵਿਚ ਵਿਚਾਰਿਆ ਹੈ ।
   ਪਹਿਲਾ, ਜਾਂਚ, ਛਾਣਬੀਣ, ਦੇਖਭਾਲ ।
   ਦੂਜਾ, ਪੜਤਾਲ ਗਾਉਣ ਦੀਆਂ ਰੀਤਾਂ ਹੁਣ ਅਲੋਪ ਹੋ ਰਹੀਆਂ ਹਨ । ਗੁਰੂ ਅਰਜਨ ਦੇਵ ਦਾ ਸਿਖਾਇਆ ਸੰਗੀਤ ਸਿੱਖਾਂ ਨੇ ਅਣਗਹਿਲੀ ਕਰ ਕੇ ਭੁਲਾ ਦਿੱਤਾ ਹੈ । ਭਾਈ ਗੁਰਮੁਖ ਸਿੰਘ ਅਤਰਾ ਅਤੇ ਭਾਈ ਦਿਤੂ ਆਦਿ ਦੇ ਗਾਏ ਪੜਤਾਲ ਜੋ ਸੁਣਨ ਵਿਚ ਆਏ ਹਨ, ਹੁਣ ਕੇਵਲ ਸਿਮ੍ਰਤੀ ਵਿਚ ਰਹਿ ਗਏ ਹਨ[2] ।
3. ਪ੍ਰੋ. ਸਾਹਿਬ ਸਿੰਘ — ਪੜਤਾਲ ਉਹ ਹੈ ਜਿਥੇ ਤਾਲ ਮੁੜ ਮੁੜ ਬਦਲਦਾ ਹੈ ।[3]

4. ਡਾ. ਚਰਨ ਸਿੰਘ ਦਾ ਵਿਚਾਰ ਹੈ, ਅਰਥ ਜਿਸ ਦਾ ਪਰਤਾਉ ਤਾਲ ਹੈ । ਭਾਵ ਜਿਸ ਦੇ ਗਾਉਣੇ ਵਿਚ ਤੁਕ ਤੁਕ ਤੇ ਤਾਲ ਪਰਤਦਾ ਜਾਂਦਾ ਹੋਵੇ, ਸੋ ਪੜਤਾਲ ਹੈ ।[4]

ਕੁਲ ਮਿਲਾ ਕੇ, ਪੜਤਾਲ ਦਾ ਸ਼ਾਬਦਿਕ ਅਰਥ ਪਰਤ-ਤਾਲ ਹੈ ਅਥਵਾ ਸ਼ਬਤ ਰੀਤ ਵਿਚ ਤੁਕ ਤੁਕ ਤੇ ਤਾਲ ਰਹੇ, ਉਸ ਨੂੰ ਪੜਤਾਲ ਦੀ ਸੰਗਿਆ ਦਿੱਤੀ ਜਾਂਦੀ ਹੈ ।[5]

ਡਾ. ਗੁਰਨਾਮ ਅਨੁਸਾਰ ਪੜਤਾਲ ਇਕ ਅਜੇਹੀ ਸ਼ੈਲੀ ਹੈ ਜਿਸ ਵਿਚ ਗਾਉਂਦਿਆਂ-ਗਾਉਂਦਿਆਂ ਕਈ ਵਾਰ ਤਾਲ ਬਦਲਦਾ ਹੈ । ਸੋ ਪੜਤਾਲ ਦਾ ਸ਼ਾਬਦਿਕ ਅਰਥ ਪਰਤ-ਤਾਲ ਹੈ ਅਰਥਾਤ ਜਿਸ ਸ਼ਬਦ ਰੀਤ ਵਿਚ ਤੁਕ ਤੁਕ ਤੇ ਤਾਲ ਰਹੇ, ਉਸ ਨੂੰ ਪੜਤਾਲ ਦੀ ਸੰਗਿਆ ਦਿੱਤੀ ਜਾਂਦੀ ਹੈ ।[6]

ਪੜਤਾਲ ਦੇ ਗੁਣ-ਲੱਛਣ :

1. ਇਸ ਦੇ ਬਾਣੀ-ਵਿਧਾਨ ਵਿਚ ਹੀ ਇਸ ਸ਼ੈਲੀ ਦੀ ਮੌਲਿਕਤਾ ਤੇ ਰਹੱਸ ਵਿਦਮਾਨ ਹੈ ।

---

1. ਹਿੰਦੀ ਸ਼ਬਦ ਸਾਗਰ, ਮੂਲ ਸੰ. ਸ਼ਿਆਮ ਸੁੰਦਰ ਦਾਸ, ਕਾਸ਼ੀ ਨਾਗਰੀ ਪ੍ਰਚਾਰਿਣੀ ਸਭਾ, ਪੰਨਾ 2778
2. ਕਾਨ੍ਹ ਸਿੰਘ, ਮਹਾਨ ਕੋਸ਼, ਪੰਨਾ 567 ।
3. ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ Vol. 3, ਪ੍ਰੋ. ਸਾਹਿਬ ਸਿੰਘ, ਪੰਨਾ 325 ।
4. ਡਾ. ਚਰਨ ਸਿੰਘ, ਬਾਣੀ ਬਿਉਰਾ, ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ, Vol. 6 ।
5. ਪੜਤਾਲ ਗਾਇਕੀ, ਪ੍ਰੋ. ਤਾਰਾ ਸਿੰਘ, ਸੰ. ਸੁਰਜੀਤ ਕੌਰ ਤੇ ਡਾ. ਗੁਰਨਾਮ ਸਿੰਘ, ਪੰਨਾ xiii.
6. ਡਾ. ਗੁਰਨਾਮ ਸਿੰਘ, ਪੜਤਾਲ ਗਾਇਕੀ, ਪੰਨਾ xiii.

2. ਇਸ ਵਿਚ ਤਾਲ ਪੱਖ ਦੀ ਪ੍ਰਧਾਨਤਾ ਹੁੰਦੀ ਹੈ ।
3. ਇਸ ਦੀ ਛੰਦਾਬੰਦੀ ਪੜਤਾਲ ਦੀ ਅਦਾਇਗੀ ਵਿਚ ਅਹਿਮ ਭੂਮਿਕਾ ਨਿਭਾਉਂਦੀ ਹੈ ।
4. ਪੜਤਾਲ ਆਪਣੀ ਨੁਹਾਰ ਵਿਚ ਨਿਵੇਕਲੀ ਹੁੰਦੀ ਹੈ । ਮਸਲਨ ਗੁਰੂ ਰਾਮਦਾਸ ਜੀ ਦੁਆਰਾ ਰਚਿਤ ਪੜਤਾਲ ਦੀਆਂ ਤੁਕਾਂ ਲੰਮੇਰੀਆ ਹੁੰਦੀਆਂ ਹਨ ਅਤੇ ਅੰਤ ਵਿਚ ਤਿਹਾਈ ਹੁੰਦੀ ਹੈ, ਉਦਾਹਰਣ :

   *ਹਉ ਬਲਿ ਬਲੇ ਹਉ ਬਲ ਬਲੇ*
   *ਜਨੁ ਨਾਨਕ ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ*

   (ਕਾਨੜਾ ਮਹਲਾ 4 ਪੜਤਾਲ ਘਰੁ 5 ਪੰਨਾ 1296)

   ਇਸ ਨੂੰ ਸੁਰ-ਰਚਨਾ ਕਰਦਿਆਂ ਤਾਲ ਅਤੇ ਰਾਗ-ਬੱਧ ਕਰ ਕੇ ਜਦੋਂ ਪੇਸ਼ ਕੀਤਾ ਜਾਂਦਾ ਹੈ ਤਾਂ ਬਾਣੀ, ਸੁਰ ਅਤੇ ਤਾਲ ਦਾ ਅਲੌਕਿਕ ਸੰਗਮ ਰੂਪਮਾਨ ਹੁੰਦਾ ਹੈ । ਇਸ ਤਰ੍ਹਾਂ ਗਾਇਕੀ ਵਿਚ ਸਰਸਤਾ ਛਾ ਜਾਂਦੀ ਹੈ ।
5. ਪੜਤਾਲ ਦੀ ਰਚਨਾ ਵਿਚ ਪੰਕਤੀਆਂ ਦੇ ਅੰਤ ਵਿਚ ਇਕੋ ਜੇਹੀ ਲੈਅ ਵਾਲੇ ਸ਼ਬਦ ਇਸ ਵਿਚ ਇਕਸਾਰਤਾ, ਸੁਜੋੜ ਅਤੇ ਸਰੋਦੀ ਨਾਦ ਪੈਦਾ ਕਰਦੇ ਹਨ । ਇਕੋ ਜੇਹਾ ਤੁਕਾਂਤ ਇਸ ਨੂੰ ਇਕ ਰਵਾਨਗੀ ਪ੍ਰਦਾਨ ਕਰਦਾ ਹੈ । ਇਹੀ ਰਵਾਨੀ ਸੁਰ ਅਤੇ ਤਾਲ ਵਿਚ ਢਲ ਕੇ ਸੰਗੀਤਕ ਸਿਖਰ ਮੁਹੱਈਆ ਕਰਦੀ ਹੈ ।

   *ਨਿਰਗੁਨ ਹਰੀਆ ਸਰਗੁਨ ਧਰੀਆ ਅਨਿਕ ਕੋਠਰੀਆ*
   *ਭਿੰਨ ਭਿੰਨ ਭਿੰਨ ਭਿੰਨ ਕਰੀਆ*
   *ਵਿਚਿ ਮਨ ਕੋਟਵਰੀਆ, ਨਿਜ ਮੰਦਰਿ ਪਿਰੀਆ*
   *ਤਹਾ ਅਨੰਦ ਕਰੀਆ, ਨਹ ਮਰੀਆ ਨਹ ਜਰੀਆ*

   (ਰਾਗ ਸੂਹੀ ਮਹਲਾ 5 ਘਰੁ 5 ਪੜਤਾਲ 746)
6. ਵਿਸ਼ੇਸ਼ ਲੈਆਤਮਕਤਾ ਪੈਦਾ ਕਰਨ ਵਿਚ ਦੁਹਰਾਉ ਸਹਾਈ ਹੁੰਦਾ ਹੈ । ਏਸੇ ਕਰ ਕੇ ਪੜਤਾਲ ਦੀਆਂ ਅੰਤਲੀਆਂ ਤੁਕਾਂ ਦੁਹਰਾਈਆਂ ਜਾਂਦੀਆਂ ਹਨ । ਇਹ ਪੜਤਾਲ ਵਿਸ਼ੇਸ਼ ਗੁਣ-ਲੱਛਣ ਹੈ ।
7. ਪੜਤਾਲ ਦੀ ਸੰਗੀਤਕ ਰਚਨਾ ਵਿਚ ਤੁਕਾਂ ਨੂੰ ਤਾਲਬੱਧ ਕਰਨ ਦਾ ਵੀ ਇਕ ਸਿਧਾਂਤ ਹੈ । ਤੁਕਾਂ ਦੇ ਵਜ਼ਨ ਅਤੇ ਬਹਿਰ ਨੂੰ ਧਿਆਨ ਵਿਚ ਰੱਖ ਕੇ ਵਿਭਿੰਨ ਤਾਲਾਂ ਵਿਚ ਨਿਬੱਧ ਕਰਨਾ । ਜੇ ਤੁਕ ਛੋਟੇ ਬਹਿਰ ਦੀ ਹੈ ਤਾਂ ਛੋਟੇ ਠੇਕੇ ਵਾਲੀ ਤਾਲ ਵਿਚ ਰੂਪਬੱਧ ਕਰਨਾ । ਏਸੇ ਤਰ੍ਹਾਂ ਲੰਮੀਆਂ ਤੁਕਾਂ ਵਾਲੇ ਬੋਲਾਂ ਨੂੰ ਵੱਡੇ ਲੇਕਾਂ ਵਾਲੀਆਂ ਤਾਲਾਂ ਵਿਚ ਬੰਨ੍ਹਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ।

   ਕੁਲ ਮਿਲਾ ਕੇ, ਸ਼ਬਦਾਂ ਦਾ ਦੁਹਰਾਉ, ਤੁਕਾਂਤ ਦਾ ਮੇਲ, ਤੁਕਾਂ ਦੇ ਅੰਤ

ਵਿਚ ਦਿੱਤੀ ਤਿਹਾਈ, ਇਨ੍ਹਾਂ ਸਾਰਿਆਂ ਦੀ ਇਕ ਰਸ, ਇਕ ਸੁਰਤਾ ਪੜਤਾਲ ਦੀ ਬਣਤਰ ਨੂੰ ਵਿਸ਼ੇਸ਼ ਸੰਗੀਤਕ ਸ਼ੈਲੀ ਬਨਾਉਣ ਵਿਚ ਸਹਾਈ ਹੁੰਦੀ ਹੈ। ਤੇ ਪੜਤਾਲ ਇਕ ਨਿਵੇਕਲਾ ਰੂਪ ਗ੍ਰਹਿਣ ਕਰਦੀ ਹੈ।

## ਸ੍ਰੀ ਆਦਿ ਗ੍ਰੰਥ ਦਾ ਰਹਾਉ-ਪ੍ਰਬੰਧ

ਗੁਰਮਤਿ ਅਨੁਸਾਰ ਰਹਾਉ ਤੋਂ ਭਾਵ ਰਾਗ-ਵਿਦਿਆ ਵਿਚ ਸਥਾਈ ਅਤੇ ਟੇਕ[1] ਹੈ। ਗਵੱਈਏ ਗੌਣ ਦੇ ਜਿਸ ਹਿੱਸੇ ਉਤੇ ਬਾਰ ਬਾਰ ਆ ਕੇ ਟਿਕਣ ਉਹ ਸਥਾਈ, ਟੇਕ ਜਾਂ ਰਹਾਉ ਹੈ। ਭਾਈ ਕਾਨ੍ਹ ਸਿੰਘ ਅਨੁਸਾਰ ਰਹਾਉ ਤੋਂ ਭਾਵ ਹੈ ਇਸਥਿਤ ਜਾਂ ਵਿਸ਼੍ਰਾਮ, ਸੁਰ, ਪਾਠ ਦੀ ਧਾਰਨਾ, ਟੇਕ ਸਥਾਈ ਤੇ ਉਹ ਪਦ ਜੋ ਗਾਉਣ ਸਮੇਂ ਵਾਰ ਵਾਰ ਅੰਤਰੇ ਪਿੱਛੋਂ ਵਰਤਿਆ[2] ਜਾਵੇ। ਸੰਪ੍ਰਦਾਈ ਗਿਆਨੀ ਆਖਦੇ ਹਨ ਕਿ ਸਾਰੇ ਸ਼ਬਦ ਦਾ ਸਿਧਾਂਤ ਅਤੇ ਕੇਂਦਰੀ ਵਿਚਾਰ ਰਹਾਉ ਦੀ ਤੁਕ ਵਿਚ ਹੁੰਦਾ[3] ਹੈ। ਉਦਾਹਰਣ ਵਜੋਂ ਸੁਖਮਨੀ ਸਾਹਿਬ ਵਿਚ ਕੇਵਲ ਇਕ ਹੀ ਰਹਾਉ ਆਇਆ ਹੈ :

ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ
ਭਗਤ ਜਨਾ ਕੈ ਮਨਿ ਬਿਸ੍ਰਾਮ ॥ਰਹਾਉ

ਸੁਖਮਨੀ ਦਾ ਕੇਂਦਰੀ ਵਿਚਾਰ ਇਨ੍ਹਾਂ ਰਹਾਉ ਪੰਕਤੀਆਂ ਵਿਚ ਹੈ। ਇਸੇ ਤਰ੍ਹਾਂ ਸਿਧ ਗੋਸਟਿ ਦੇ ਆਰੰਭ ਵਿਚ ਇਕ ਰਹਾਉ ਆਇਆ ਹੈ। ਇਥੇ ਇਹ ਰਹਾਉ ਗੁਰੂ ਨਾਨਕ ਦੇਵ ਜੀ ਦੇ ਸਿਧਾਂਤ ਦਾ ਸੂਚਕ ਹੈ ਅਤੇ ਇਸੇ ਸਿਧਾਂਤ ਦੀ ਹੀ ਅੱਗੇ ਗੋਸਟਿ ਵਿਚ ਪ੍ਰਸ਼ਨਾਂ-ਉੱਤਰਾਂ ਰਾਹੀਂ ਸਮਾਧਾਨ ਕੀਤਾ ਗਿਆ ਹੈ। ਦਖਣੀ ਓਅੰਕਾਰ ਦੇ ਆਰੰਭ ਵਿਚ ਵੀ ਇਕ ਰਹਾਉ ਆਇਆ ਹੈ। ਇਸ ਰਹਾਉ ਰਾਹੀਂ ਗੁਰੂ ਨਾਨਕ ਦੇਵ ਜੀ ਨੇ ਆਪਣਾ ਸਿਧਾਂਤ ਪ੍ਰਗਟ ਕੀਤਾ ਹੈ ਤੇ ਪਾਂਡੇ ਦੇ ਵਿਚਾਰਾਂ ਨੂੰ ਜੰਜਾਲ ਰੂਪ ਦੱਸਿਆ ਹੈ।

ਡਾ. ਚਰਨ ਸਿੰਘ ਅਨੁਸਾਰ ਸ਼ਬਦ ਦੇ ਅਰਥ ਕਰਨ ਲੱਗਿਆਂ ਜੇ ਅਰਥ ਰਹਾਉ ਤੋਂ ਆਰੰਭ ਕੀਤਾ ਜਾਵੇ ਤਾਂ ਸਾਰਾ ਸ਼ਬਦ ਤੇ ਉਸ ਵਿਚਲਾ ਵਿਸ਼ਾ ਠੀਕ ਤਰ੍ਹਾਂ ਸਮਝ ਆ ਜਾਂਦਾ[4] ਹੈ। ਇਸ ਕਥਨ ਦੀ ਪੁਸ਼ਟੀ ਸ੍ਰੀ ਆਦਿ ਗ੍ਰੰਥ ਵਿਚ ਆਏ ਬਹੁਤ ਸਾਰੇ ਰਹਾਉ ਕਰਦੇ ਹਨ। ਉਦਾਹਰਣ ਵਜੋਂ :

---

ਨੋਟ : ਪੜਤਾਲ ਗੁਣ-ਲੱਛਣ ਤਿਆਰ ਕਰਨ ਵਿਚ ਪ੍ਰੋ. ਤਾਰਾ ਸਿੰਘ ਦੀ ਪੜਤਾਲ-ਗਾਇਕੀ ਦੀ ਪੁਸਤਕ ਤੋਂ ਸਹਾਇਤਾ ਲਈ ਗਈ ਹੈ।

1. ਡਾ. ਚਰਨ ਸਿੰਘ, ਸ੍ਰੀ ਗੁਰੂ ਗ੍ਰੰਥ ਕੋਸ਼, ਪੰਨਾ 1053
2. ਕਾਨ੍ਹ ਸਿੰਘ, ਮਹਾਨ ਕੋਸ਼, ਪੰਨਾ 760।
3. ਕਾਨ੍ਹ ਸਿੰਘ, ਮਹਾਨ ਕੋਸ਼, ਪੰਨਾ 760।
4. ਡਾ. ਚਰਨ ਸਿੰਘ, ਸ੍ਰੀ ਗੁਰੂ ਗ੍ਰੰਥ ਕੋਸ਼, ਪੰਨਾ 1053

ਕਾਹੇ ਰੇ ਬਨ ਖੋਜਨ ਜਾਈ ॥
ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥1॥ਰਹਾਉ॥
ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥1॥
ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨ ਬਤਾਈ ॥
ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨਾ ਭ੍ਰਮ ਕੀ ਕਾਈ ॥2॥
(ਧਨਾਸਰੀ ਮਹਲਾ 9/1/684)

ਉਪਰ ਅੰਕਿਤ ਸ਼ਬਦ ਦੇ ਅਰਥ ਜੇ ਰਹਾਉ ਦੀ ਤੁਕ ਤੋਂ ਆਰੰਭ ਕੀਤੇ ਜਾਣ ਤਾਂ ਅਰਥਾਂ ਦੇ ਨਾਲ ਨਾਲ ਸ਼ਬਦ ਦਾ ਵਿਸ਼ਾ ਵੀ ਸਪੱਸ਼ਟ ਹੋ ਜਾਂਦਾ ਹੈ। ਇਸੇ ਉਦਾਹਰਣ ਤੋਂ ਇਕ ਹੋਰ ਤੱਥ ਵੀ ਸਪੱਸ਼ਟ ਕੀਤਾ ਜਾ ਸਕਦਾ ਹੈ। ਉਪ੍ਰੋਕਤ ਸ਼ਬਦ ਵਿਚ ਰਹਾਉ ਤੋਂ ਪੂਰਵ ਏਕਾ ਲਿਖਿਆ ਗਿਆ ਹੈ। ਇਹ ਏਕਾ ਕੇਵਲ ਗਿਣਤੀ ਦਾ ਸੂਚਕ ਹੈ। ਪਦ ਦਾ ਗਿਣਤੀ ਵਾਚਕ ਨਹੀਂ। ਕਿਉਂਕਿ ਪਹਿਲੇ ਪਦ ਦੀ ਸਮਾਪਤੀ ਉਪਰ ਏਕਾ ਫਿਰ ਲਿਖਿਆ ਗਿਆ ਹੈ। ਇਹ ਏਕਾ ਕੇਵਲ ਰਹਾਉ ਦੀ ਗਿਣਤੀ ਦਾ ਸੂਚਕ ਹੈ। ਪਦ ਦਾ ਗਿਣਤੀ ਵਾਚਕ ਨਹੀਂ। ਸਪੱਸ਼ਟ ਹੈ ਪਹਿਲਾ ਏਕਾ ਰਹਾਉ ਦੀ ਗਿਣਤੀ ਤੇ ਦੂਜਾ ਏਕਾ ਪਦ ਦੀ ਗਿਣਤੀ-ਸੰਕੇਤਕ ਹੈ। ਡਾ. ਚਰਨ ਸਿੰਘ[1] ਲਿਖਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਸ਼ਬਦ ਅੰਦਰ ਕਈ ਰਹਾਉ ਆਏ ਹਨ ਅਤੇ ਉਨ੍ਹਾਂ ਦੇ ਸੰਕੇਤਕ ਅੰਕ ੧, ੨, ੩ ਦੇ ਕ੍ਰਮ ਅਨੁਸਾਰ ਬਦਲਦੇ ਗਏ ਹਨ। ਪਰ ਸ੍ਰੀ ਆਦਿ ਗ੍ਰੰਥ ਦੇ ਵਿਵੇਚਨ ਉਪਰੰਤ ਇਹ ਤੱਥ ਠੀਕ ਸਿੱਧ ਨਹੀਂ ਹੁੰਦਾ। ਇਹ ਤਾਂ ਠੀਕ ਹੈ ਕਿ ਇਕ ਸ਼ਬਦ ਵਿਚ ਕਈ ਰਹਾਉ ਆਏ ਹਨ, ਪਰ ਰਹਾਉ ਦਾ ਸੰਕੇਤਕ ਅੰਕ ਇਕ ਹੀ ਰਿਹਾ ਹੈ। ਜਿਸ ਸ਼ਬਦ ਵਿਚ ਦੋ ਰਹਾਉ ਆਏ ਹਨ ਉਥੇ ਰਹਾਉ ਦੇ ਨਾਲ ਅੰਕ ਦੋ ਨਹੀਂ ਲਿਖਿਆ ਗਿਆ ਬਲਕਿ ਸ਼ਬਦਾਂ ਵਿਚ ਰਹਾਉ ਦੂਜਾ ਕਰ ਕੇ ਲਿਖਿਆ ਹੈ। ਜਿਨ੍ਹਾਂ ਸ਼ਬਦਾਂ ਵਿਚ ੩, ੪ ਤੇ ੬ ਰਹਾਉ ਆਏ ਹਨ ਉਨ੍ਹਾਂ ਵਿਚ ਵੀ ਅੰਕ-ਕ੍ਰਮ ਦੀ ਸੰਖਿਆ ਨਹੀਂ ਬਦਲੀ ਅਤੇ ਕ੍ਰਮ-ਸੰਖਿਆ ਦਾ ਸੰਕੇਤ ॥੧॥ ਅੰਕ ਨਾਲ ਹੀ ਦਿੱਤਾ ਗਿਆ ਹੈ, ਜੋ ਟੇਕ ਜਾਂ ਕੇਂਦਰੀ ਵਿਚਾਰ ਦਾ ਪ੍ਰਤੀਕ ਹੈ।

ਸੰਪ੍ਰਦਾਈ-ਗਿਆਨੀ ਮਤ ਅਨੁਸਾਰ ਜਿਸ ਸ਼ਬਦ ਵਿਚ ਦੋ ਰਹਾਉ ਆਉਂਦੇ ਹਨ, ਉਸ ਵਿਚ ਪਹਿਲੀ ਰਹਾਉ ਪ੍ਰਸ਼ਨ ਵਾਚਕ ਅਤੇ ਦੂਸਰੀ ਰਹਾਉ ਉੱਤਰ ਵਜੋਂ ਹੁੰਦੀ ਹੈ। ਇਸ ਸ਼ਬਦ ਦੀ ਪੁਸ਼ਟੀ ਨਿਮਨ ਅੰਕਿਤ ਸ਼ਬਦ ਰਾਹੀਂ ਕੀਤੀ ਜਾ ਸਕਦੀ ਹੈ :

1. ਡਾ. ਚਰਨ ਸਿੰਘ, ਸ੍ਰੀ ਗੁਰੂ ਗ੍ਰੰਥ ਕੋਸ਼, ਪੰਨਾ 1053

ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ ॥
ਕਿਉ ਪਾਈਐ ਹਰਿ ਰਾਮ ਸਹਾਈ ॥ਰਹਾਉ॥
ਝੂਠੇ ਲਾਲਚਿ ਜਨਮੁ ਗਵਾਇਆ ॥1॥
ਹਸਤੀ ਘੋੜੇ ਦੇਖਿ ਵਿਗਾਸਾ ॥
ਲਸਕਰ ਜੋੜੇ ਨੇਬ ਖਵਾਸਾ ॥
ਗਲਿ ਜੇਵੜੀ ਹਉਮੈ ਕੇ ਫਾਸਾ ॥2॥
ਰਾਜੁ ਕਮਾਵੈ ਦਹਦਿਸਿ ਸਾਰੀ ॥
ਮਾਣੇ ਰੰਗ ਭੋਗ ਬਹੁ ਨਾਰੀ ॥
ਜਿਉ ਨਰਪਤਿ ਸੁਪਨੈ ਭੇਖਾਰੀ ॥3॥
ਏਕੁ ਕੁਸਲੁ ਮੋਕਉ ਸਤਿਗੁਰੂ ਬਤਾਇਆ ॥
ਹਰਿ ਜੋ ਕਿਛੁ ਕਰੇ ਸੁ ਹਰਿ ਗਿਆ ਭਗਤਾ ਭਾਇਆ ॥
ਜਨ ਨਾਨਕ ਹਉਮੈ ਮਾਰ ਸਮਾਇਆ ॥4॥
ਇਨਿ ਬਿਧਿ ਕੁਸਲ ਹੋਤ ਮੇਰੇ ਭਾਈ ॥
ਇਉ ਪਾਈਐ ਹਰਿ ਰਾਮ ਸਹਾਈ ॥ਰਹਾਉ ਦੂਜਾ॥
(ਰਾਗ ਗਉੜੀ ਗੁਆਰੇਰੀ ਮਹਲਾ 5 ਚਉਪਦੇ ਆਦਿ ਗ੍ਰੰਥ, 1/175)

ਉਪਰ ਲਿਖਿਤ ਸ਼ਬਦ ਦਾ ਪਹਿਲਾ ਰਹਾਉ ਪ੍ਰਸ਼ਨੁ ਵਾਚਕ ਹੈ । ਇਸੇ ਸ਼ਬਦ ਵਿਚ ਅਗਲਾ ਤਿੰਨ ਪਦਿਆਂ ਵਿਚ ਪ੍ਰਸ਼ਨ ਦਾ ਵਿਸਥਾਰ ਹੀ ਹੈ । ਦੂਜੇ ਸ਼ਬਦਾਂ ਵਿਚ ਪ੍ਰਸ਼ਨ ਦਾ ਖੁੱਲ੍ਹਾ ਅਨੁਵਾਦ ਹੈ । ਇਸੇ ਸ਼ਬਦ ਦੇ ਚਉਥੇ ਪਦ ਵਿਚ ਪਹਿਲੇ ਰਹਾਉ ਵਿਚ ਕੀਤੇ ਗਏ ਪ੍ਰਸ਼ਨ ਦਾ ਉੱਤਰ ਵਿਦਮਾਨ ਹੈ । ਸ਼ਬਦ ਦੀ ਸਮਾਪਤੀ ਉਪਰ ਦੋ ਪੰਕਤੀਆਂ ਰਹਾਉ ਦੂਜੇ ਦੀਆਂ ਲਿਖ ਕੇ ਉੱਤਰ ਨੂੰ ਦ੍ਰਿੜ ਕਰਾਇਆ ਗਿਆ ਹੈ । ਸਾਡੇ ਮਤ ਅਨੁਸਾਰ ਦੋ ਰਹਾਉ ਦੋ ਵੱਖੋ ਵੱਖ ਗਾਇਨ-ਟੇਕ ਦੇ ਸੰਕੇਤਕ ਵੀ ਹੋ ਸਕਦੇ ਹਨ । ਅਕਸਰ ਵੇਖਿਆ ਜਾਂਦਾ ਹੈ, ਸਿਆਣੇ ਸੰਗੀਤਕਾਰ ਗਾਉਂਦੇ ਗਾਉਂਦੇ ਪਹਿਲਾਂ ਛੋਹੀ ਹੋਈ ਸੁਰ-ਸੰਗੀਤ (Tune) ਨੂੰ ਵਿਚੇ ਛੱਡ ਕੇ ਦੂਸਰੀ ਸੁਰ-ਸੰਗੀਤ ਨੂੰ ਗਾਉਣਾ ਆਰੰਭ ਕਰ ਦੇਂਦੇ ਹਨ । ਸਾਡੀ ਜਾਚੇ ਪ੍ਰਸ਼ਨ-ਉੱਤਰ ਦਾ ਨਿੱਖਰਵਾਂ ਨਿਖੇੜਾ ਕਰਨ ਲਈ ਹੀ ਦੋ ਰਹਾਉ ਦਾ ਪ੍ਰਯੋਗ ਕੀਤਾ ਗਿਆ ਹੈ ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਥਾਂਈਂ ਇਕ ਸ਼ਬਦ ਵਿਚ ਤਿੰਨ ਰਹਾਉ ਆਏ ਹਨ । ਸੰਪ੍ਰਦਾਈ ਗਿਆਨੀਆਂ ਦੇ ਮਤ ਅਨੁਸਾਰ ਪਹਿਲੇ ਰਹਾਉ ਵਿਚ ਵਾਰਤਾਲਾਪੀ ਢੰਗ ਨਾਲ ਜਗਿਆਸੂ ਨੂੰ ਉਪਦੇਸ਼ ਸੁਣਨ ਲਈ ਪ੍ਰੇਰਨਾ ਕੀਤੀ ਹੈ । ਦੂਜੇ ਰਹਾਉ ਵਿਚ ਪ੍ਰਸ਼ਨ ਪੁੱਛਣ ਵਾਲੇ ਵਜੋਂ ਮਜਬੂਰੀ ਪ੍ਰਗਟ ਕੀਤੀ ਗਈ ਹੈ ਕਿ ਮੇਰੀ ਅਵਸਥਾ ਦੇ ਅਨੁਸਾਰ ਇਹ ਮਜਬੂਰੀਆਂ ਹਨ, ਜਿਸ ਕਰ ਕੇ ਮੈਂ

ਹਰੀ ਨਾਮ ਵਿਚ ਨਹੀਂ ਜੁੜ ਸਕਦਾ। ਤੀਜੇ ਰਹਾਉ ਵਿਚ ਸੁਝਾਉ ਦਿੱਤਾ ਗਿਆ ਹੈ ਕਿ ਜਗਿਆਸੂ ਮਨ, ਸ਼ੰਕੇ ਨਾ ਕਰ, ਸਭ ਕੁਝ ਉਸ ਦੀ ਰਜ਼ਾ ਵਿਚ ਹੀ ਹੋ ਰਿਹਾ ਹੈ। ਇਸ ਕਥਨ ਦਾ ਸਪੱਸ਼ਟੀਕਰਨ ਆਦਿ ਗ੍ਰੰਥ ਵਿਚ ਅੰਕਿਤ *"ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹ ਸੰਸਾਰੋ"* ਪੰਨਾ 154-155 ਦੇ ਸ਼ਬਦ ਨਾਲ ਹੋ ਸਕਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਸ਼ਬਦ ਵਿਚ ਚਾਰ ਰਹਾਉ ਵੀ ਆਏ ਹਨ। ਉਦਾਹਰਣ ਹਾਜ਼ਰ ਹੈ :

ਮੇਰਾ ਮਨ ਲੋਚੈ ਗੁਰ ਦਰਸਨ ਤਾਈ ॥
ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥
ਤ੍ਰਿਖਾ ਨਾ ਉਤਰੈ ਸਾਂਤਿ ਨ ਆਵੈ,
ਬਿਨੁ ਦਰਸਨ ਸੰਤ ਪਿਆਰੇ ਜੀਉ ॥1॥
ਹਉ ਘੋਲੀ ਜੀਉ ਘੋਲਿ ਘੁਮਾਈ,
ਗੁਰ ਦਰਸਨ ਸੰਤ ਪਿਆਰੇ ਜੀਉ ॥1॥ਰਹਾਉ॥
ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥
ਚਿਰੁ ਹੋਆ ਦੇਖੇ ਸਾਰਿੰਗ ਪਾਣੀ ॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ
ਮੇਰੇ ਸਜਣ ਮੀਤ ਮੁਰਾਰੇ ਜੀਉ ॥2॥
ਹਉ ਘੋਲੀ ਹਉ ਘੋਲਿ ਘੁਮਾਈ
ਗੁਰ ਸਜਣ ਮੀਤ ਮੁਰਾਰੇ ਜੀਉ ॥1॥ਰਹਾਉ॥
ਇਕ ਘੜੀ ਨ ਮਿਲਤੇ ਤ ਕਲਿਜੁਗੁ ਹੋਤਾ ॥
ਹੁਣ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ
ਬਿਨੁ ਦੇਖੇ ਗੁਰ ਦਰਬਾਰੇ ਜੀਉ ॥3॥
ਹਉ ਘੋਲੀ ਜੀਉ ਘੋਲਿ ਘੁਮਾਈ
ਤਿਸੁ ਸਚੇ ਗੁਰ ਦਰਬਾਰੇ ਜੀਉ ॥1॥ਰਹਾਉ॥
ਭਾਗੁ ਹੋਆ ਗੁਰ ਸੰਤੁ ਮਿਲਾਇਆ ॥
ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥
ਸੇਵ ਕਰੀ ਪਲੁ ਚਸਾ ਨ ਵਿਛੁੜਾ
ਜਨ ਨਾਨਕ ਦਾਸ ਤੁਮਾਰੇ ਜੀਉ ॥4॥
ਹਉ ਘੋਲੀ ਜੀਉ ਘੋਲਿ ਘੁਮਾਈ
ਜਨ ਨਾਨਕ ਦਾਸ ਤੁਮਾਰੇ ਜੀਉ ॥ਰਹਾਉ॥1॥8॥

(ਮਾਝ ਮਹਲਾ 5 ਚਉਪਦੇ ਘਰੁ 1, ਪੰਨਾ 96-97)

ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ 96-97 ਪੰਨੇ ਉਪਰ ਦਰਜ ਹੈ। ਇਸ ਸ਼ਬਦ ਵਿਚ ਚਾਰ ਰਹਾਉ ਆਏ ਹਨ। ਹਰ ਬੰਦ ਦੀ ਆਖ਼ਰੀ ਪੰਕਤੀ ਦੀ ਅੱਧੀ ਤੁਕ ਵਿਚ ਸਾਧਕ ਵਲੋਂ ਤੀਬਰ ਲੋਚਾ ਦਾ ਇਜ਼ਹਾਰ ਹੈ। ਚਾਰੇ ਬੰਦਾਂ ਦੀ ਇਕਸੁਰਤਾ ਦਾ ਰਾਜ਼ ਵੀ ਇਸ ਅੱਧੀ ਤੁਕ ਵਿਚ ਹੀ ਹੈ। ਇਸ ਅੱਧੀ ਤੁਕ ਦਾ ਦੁਹਰਾਉ ਇਸ ਪਦੇ ਵਿਚਲੇ ਕੇਂਦਰੀ ਭਾਵ ਨੂੰ ਬਾਰੰਬਾਰ ਰੂਪਮਾਨ ਕਰਦਾ ਹੈ। ਨਿਰਣੈ ਵਜੋਂ ਜਿਥੇ ਵੀ ਚਾਰ ਰਹਾਉ ਆਏ ਹਨ ਉਥੇ ਇਕੋ ਭਾਵ ਦੇ ਦੁਹਰਾਉ ਨਾਲ ਪਦੇ ਵਿਚਲੀ ਥੀਮ ਦੇ ਕੇਂਦਰੀ-ਭਾਵ ਨੂੰ ਦ੍ਰਿੜ੍ਹ ਕਰਾਇਆ ਗਿਆ ਹੈ। ਜ਼ਾਹਿਰ ਹੈ, ਚਾਰ ਰਹਾਉ ਅਰਥ-ਸੰਚਾਰ ਵਿਚ ਵੀ ਮਹੱਤਵਪੂਰਣ ਹਨ ਤੇ ਗਾਇਨ ਵਿਚ ਵੀ।

ਧਿਆਨ ਰਹੇ, ਇਕੋ ਸ਼ਬਦ ਵਿਚ ਪੰਜ ਰਹਾਉ ਨਹੀਂ ਆਏ। ਛੇ ਰਹਾਉ ਮੌਜੂਦ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਣਜਾਰਾ ਸਿਰਲੇਖ ਸ਼ਬਦ (81 ਸਫ਼ਾ) ਦੇ ਛੇ ਪਦ ਹਨ ਅਤੇ ਹਰ ਪਦ ਦੇ ਨਾਲ ਰਹਾਉ ਆਇਆ ਹੈ। ਜਿਸ ਤੋਂ ਭਾਵ ਹੈ ਹਰ ਪਦ ਦੀ ਆਪਣੀ ਹੀ ਟੇਕ ਜਾਂ ਸਥਾਈ ਹੈ। ਰਾਗੀ ਜਨ ਗਾਉਣ ਸਮੇਂ ਹਰ ਪਦ ਦੀ ਟੇਕ ਨੂੰ ਹੀ ਸਥਾਈ ਰੂਪ ਵਿਚ ਗਾਉਣ ਤਾਂ ਹੀ ਇਹ ਸ਼ਬਦ ਆਪਣੀ ਛੰਦ ਚਾਲ ਵਿਚ ਪੂਰਾ ਉਤਰ ਸਕਦਾ ਹੈ। ਇਸੇ ਸ਼ਬਦ ਦੇ ਅਰਥ ਕਰਨ ਸਮੇਂ ਜੇ ਅਰਥ ਵਧੇਰੇ ਸਾਰਥਕ ਅਰਥਾਂ ਵਿਚ ਸਪੱਸ਼ਟ ਹੋ ਸਕਦੇ ਹਨ। ਇਸ ਤਰ੍ਹਾਂ ਦਾ ਰਹਾਉ-ਪ੍ਰਯੋਗ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਇਕ ਵਾਰ ਇਸੇ ਸ਼ਬਦ ਵਿਚ ਹੀ ਕੀਤਾ ਗਿਆ ਹੈ। ਜਦ ਕਿ ਗੁਰੂ ਗ੍ਰੰਥ ਸਾਹਿਬ ਵਿਚ ਆਏ ਬਾਕੀ ਛੰਤਾਂ ਵਿਚ ਬਾਣੀ ਵੀ ਤਾਂ ਛੰਤਾਂ ਦੀ ਬਾਣੀ ਨਹੀਂ ਅਖਵਾਉਂਦੀ ਇਸ ਦਾ ਸਮਾਧਾਨ ਇਸ ਤਰ੍ਹਾਂ ਕੀਤਾ ਜਾ ਸਕਦਾ ਹੈ। ਇਸ ਸਿਰਲੇਖ ਹੇਠ ਅੰਕਿਤ ਬਾਣੀ ਛੰਤਾਂ ਵਿਚ ਹੀ ਲਿਖੀ ਗਈ ਹੈ। ਇਸ ਬਾਣੀ ਵਿਚ ਛੰਤ ਦਾ ਨਿਯਮ ਨਿਭਾਇਆ ਗਿਆ ਹੈ, ਪਰ ਨਾਮ ਛੰਤ ਨਹੀਂ ਬਲਕਿ ਵਣਜਾਰਾ ਰਖਿਆ ਗਿਆ ਹੈ। ਇਸੇ ਕਰ ਕੇ ਇਸ ਵਿਚ ਛੰਤ ਦਾ ਪ੍ਰਯੋਗ ਕੀਤਾ ਗਿਆ ਹੈ।

ਰਾਮਕਲੀ ਦੀ ਵਾਰ ਮਹਲਾ 3 ਵਿਚ ਰਹਾਉ ਦਾ ਬੜਾ ਵਿਲੱਖਣ ਪ੍ਰਯੋਗ ਹੈ। ਇਸ ਤਰ੍ਹਾਂ ਦਾ ਪ੍ਰਯੋਗ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਿਸੇ ਹੋਰ ਬਾਣੀ ਜਾਂ ਸ਼ਬਦ ਵਿਚ ਨਹੀਂ ਕੀਤਾ ਗਿਆ ਤੇ ਨਾ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਣੀ ਇੱਕੀ ਵਾਰਾਂ ਵਿਚ। ਇੱਕੀ ਵਾਰਾਂ ਦੇ ਸਰਵੇਖਣ ਤੋਂ ਇਕ ਹੋਰ ਤੱਥ ਸਪੱਸ਼ਟ ਹੁੰਦਾ ਹੈ ਕਿ ਵਾਰਾਂ ਵਿਚ ਰਹਾਉ ਦਾ ਪ੍ਰਯੋਗ ਕੀਤਾ ਹੀ ਨਹੀਂ ਗਿਆ। ਇਸ ਵਾਰ ਵਿਚ ਅੰਕਿਤ ਪਹਿਲੀ ਪਉੜੀ ਦੀਆਂ ਪੰਜ ਤੁਕਾਂ ਹਨ ਅਤੇ

ਛੇਵੀਂ ਤੁਕ ਰਹਾਉ ਦੀ ਹੈ :

ਵਾਹੁ ਵਾਹੁ ਸਚੇ ਪਾਤਸਾਹ ਤੂ ਸਚੀ ਨਾਈ ॥1॥ਰਹਾਉ॥

ਬਾਕੀ ਦੀ ਵਾਰ ਦੀਆਂ ਪਉੜੀਆਂ ਹੀ ਪੰਜ ਤੁਕੀਆਂ ਹਨ । ਪਉੜੀ ਦੀ ਅਖ਼ੀਰਲੀ ਪੰਕਤੀ ਦਾ ਤੁਕਾਂਤ ਠੀਕ ਨਹੀਂ ਬਣਦਾ ਜਦ ਤਕ ਉਪਰਲੀ ਪੰਕਤੀ ਨਾਲ ਜੋੜ ਕੇ ਨਾ ਪੜ੍ਹੀ ਜਾਵੇ । ਇਥੇ ਰਹਾਉ ਰਹਿ ਰਹਿ ਕੇ ਗਾਉਣ ਦੇ ਅਰਥਾਂ ਵਿਚ ਪ੍ਰਯੋਗ ਕੀਤਾ ਗਿਆ ਹੈ । ਇਥੇ ਰਹਾਉ ਵਾਲੀ ਪੰਕਤੀ ਨੂੰ ਹਰ ਪਉੜੀ ਦੀ ਅਖ਼ੀਰਲੀ ਪੰਕਤੀ ਤੋਂ ਪਿੱਛੋਂ ਪੜ੍ਹਨ ਦਾ ਸੰਕੇਤ ਕੀਤਾ ਗਿਆ ਹੈ । ਭਾਈ ਕਾਨ੍ਹ ਸਿੰਘ ਵੀ ਉਪ੍ਰੋਕਤ ਕਥਨ ਨਾਲ ਸਹਿਮਤੀ ਪ੍ਰਗਟ ਕਰਦੇ ਹਨ ।[1]

ਉਪ੍ਰੋਕਤ ਕਥਨ ਦੀ ਪੁਸ਼ਟੀ ਇਸ ਵਾਰ ਦੇ ਸਿਰਲੇਖ ਨਾਲ ਲਿਖੀ ਧੁਨੀ ਦੀ ਪਉੜੀ ਤੋਂ ਵੀ ਕੀਤੀ ਜਾ ਸਕਦੀ ਹੈ । ਜੋਧੈ ਵੀਰੈ ਪੂਰਬਾਣੀ ਦੀ ਪ੍ਰਾਪਤ ਵਾਰ ਵਿਚ ਪਉੜੀ ਦੀਆਂ ਛੇ ਪੰਕਤੀਆਂ ਹਨ । ਇਹ ਧੁਨੀ ਸੰਕੇਤ ਕਰਦੀ ਹੈ ਕਿ ਰਾਮਕਲੀ ਦੀ ਵਾਰ ਨੂੰ ਇਸੇ ਹੀ ਧੁਨ ਦੇ ਅਧੀਨ ਗਾਇਨ ਕੀਤਾ ਜਾਵੇ । ਰਹਾਉ ਦੀ ਤੁਕ ਤੋਂ ਬਿਨਾਂ ਰਾਮਕਲੀ ਦੀ ਵਾਰ ਦੀਆਂ ਬਾਕੀ ਪਉੜੀਆਂ ਲੈਅ ਉਤੇ ਪੂਰੀਆਂ ਨਹੀਂ ਉਤਰਦੀਆਂ । ਸੋ ਰਹਾਉ ਦੀ ਤੁਕ ਹਰ ਪਉੜੀ ਦੇ ਅੰਤ ਵਿਚ ਪੜ੍ਹਨੀ ਚਾਹੀਦੀ ਹੈ ।

ਹੁਣ ਪ੍ਰਸ਼ਨ ਪੈਦਾ ਹੁੰਦਾ ਹੈ 'ਜਪੁ' ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਬਾਣੀ ਹੈ, ਵਿਚ ਰਹਾਉ ਦਾ ਪ੍ਰਯੋਗ ਨਹੀਂ ਕੀਤਾ ਗਿਆ । ਖੋਜੀ ਵਿਦਵਾਨਾਂ ਦੇ ਮਤ ਅਨੁਸਾਰ ਜਪੁ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਕੇਂਦਰੀ ਵਿਚਾਰ ਹੈ । ਇਹ ਸਾਰੀ ਬਾਣੀ ਹੀ ਵਿਚਾਰ ਕੇ, ਠਹਿਰ ਕੇ, ਮਨਨ ਕਰ ਕੇ ਪੜ੍ਹੀ ਜਾਣੀ ਚਾਹੀਦੀ ਹੈ । ਇਹ ਤਾਂ ਸਪੱਸ਼ਟ ਹੀ ਹੈ ਕਿ ਜਪੁ ਬਾਣੀ ਕਿਸੇ ਰਾਗ ਦੇ ਸਿਰਲੇਖ ਹੇਠਾਂ ਨਹੀਂ । ਰਹਾਉ ਦਾ ਸੰਬੰਧ ਰਾਗ ਨਾਲ ਹੈ । ਇਸੇ ਕਰ ਕੇ ਜਪੁ ਵਿਚ ਇਸ ਦੀ ਅਣਹੋਂਦ ਹੈ । ਇਸ ਤੋਂ ਇਲਾਵਾ ਆਦਿ ਗ੍ਰੰਥ ਵਿਚ ਅੰਕਿਤ ਰਾਗ-ਬਾਹਰੀ ਬਾਣੀ ਜੋ ਆਦਿ ਗ੍ਰੰਥ ਦੇ 1353 ਤੋਂ 1430 ਪੰਨਿਆਂ ਵਿਚ ਦਰਜ ਹੈ, ਵਿਚ ਵੀ ਰਹਾਉ ਦਾ ਪ੍ਰਯੋਗ ਨਹੀਂ ਕੀਤਾ ਗਿਆ ।

ਅੰਤ ਵਿਚ ਜੇ ਘਰ, ਪੜਤਾਲ ਤੇ ਰਹਾਉ ਸੰਕੇਤ ਦੇ ਮਹੱਤਵ ਬਾਰੇ ਵਿਚਾਰ ਨੂੰ ਸਮੇਟਣਾ ਹੋਵੇ, ਤਾਂ ਕਿਹਾ ਜਾ ਸਕਦਾ ਹੈ, ਘਰ, ਪੜਤਾਲ ਤੇ ਰਹਾਉ ਤਿੰਨੇ ਦੂਹਰੇ ਚਰਿੱਤਰ ਦੇ ਸੁਆਮੀ ਹਨ । ਮਸਲਨ 'ਘਰ' ਬਾਰੇ ਵਿਦਵਾਨ ਇਕਮਤ ਨਹੀਂ । ਇਸ ਦਾ ਸੰਬੰਧ ਰਾਗ ਦੀ 'ਮੁਖ ਸੁਰ' ਨਾਲ ਵੀ ਜੋੜਦੇ ਹਨ ਤੇ ਤਾਲ ਨਾਲ ਵੀ । ਇਸੇ ਤਰ੍ਹਾਂ ਪੜਤਾਲ ਦਾ ਸੰਬੰਧ ਤਬਲੇ ਦੀਆਂ ਤਾਲਾਂ ਨਾਲ ਵੀ

---

1. ਭਾਈ ਕਾਨ੍ਹ ਸਿੰਘ, ਮਹਾਨ ਕੋਸ਼, ਪੰਨਾ 760 ਤੇ ਮਹਾਨ ਕੋਸ਼ ਦਾ ਅਪੈਂਡਿਕਸ ਪੰਨਾ 91, (ਟਿੱਪਣੀ 760)

ਹੈ ਤੇ ਇਸ ਨੂੰ 'ਪੜਤਾਲ ਗਾਇਕੀ' ਕਰ ਕੇ ਵੀ ਪ੍ਰਵਾਨਿਆ ਜਾ ਰਿਹਾ ਹੈ। ਰਹਾਉ-ਸੰਕੇਤ ਦਾ ਸੰਬੰਧ ਸ਼ਬਦਾਰਥ ਦੇ ਕੇਂਦਰੀ-ਭਾਵ ਨਾਲ ਵੀ ਜੋੜਿਆ ਜਾ ਰਿਹਾ ਹੈ ਤੇ ਸ਼ਬਦ-ਗਾਇਨ ਵਿਚਲੀ ਅਸਥਾਈ ਨਾਲ ਵੀ। ਤਿੰਨਾਂ-ਸੰਕੇਤਾਂ ਦੀ ਵਰਤੋਂ ਦੂਹਰੀ ਹੈ। ਧਿਆਨ ਜੋਗ ਨੁਕਤਾ ਇਹ ਹੈ, ਇਨ੍ਹਾਂ ਤਿੰਨਾਂ ਸੰਕੇਤਾਂ ਦੀ ਵਰਤੋਂ ਕੇਵਲ ਰਾਗਬੱਧ ਬਾਣੀ ਤੇ ਲੋਕ-ਰੂਪ ਸ਼ੈਲੀਆਂ ਵਿਚ ਹੋਈ ਹੈ। ਰਾਗ-ਮੁਕਤ ਜਾਂ ਨਿਰੋਲ ਛੰਦਯੁਕਤ ਬਾਣੀਆਂ ਵਿਚ ਨਹੀਂ। ਇਸ ਦੇ ਕਾਰਣ ਨੂੰ ਅਣਗੌਲਿਆ ਨਹੀਂ ਜਾ ਸਕਦਾ।

ਮਾਲੂਮ ਹੁੰਦਾ ਹੈ, ਬਾਣੀਕਾਰਾਂ ਦੀ ਚੇਤਨਾ ਵਿਚ ਸੰਗੀਤ ਦਾ ਕੋਈ ਹੋਰ ਆਪਣਾ ਹੀ ਨਿਵੇਕਲਾ ਮਾਡਲ ਸੀ ਜਾਂ ਫਿਰ ਉਹ ਗੁਰਮਤਿ-ਸੰਗੀਤ ਪ੍ਰਬੰਧ ਦੀ ਵਿਲੱਖਣਤਾ ਨੂੰ ਸਥਾਪਿਤ ਕਰਦੇ ਹੋਏ ਇਸ ਦੀਆਂ ਨਵੀਆਂ ਸੰਗੀਤਕ-ਜੁਗਤਾਂ ਨੂੰ ਈਜਾਦ ਕਰ ਰਹੇ ਸਨ ਜਿਨ੍ਹਾਂ ਦੀ ਵਰਤੋਂ ਦੁਪਾਸੜ ਸੀ। ਅਨੁਮਾਨ ਨਾਲ, ਇਹ ਮਸਲਾ ਹਲ ਹੁੰਦਾ ਨਜ਼ਰ ਨਹੀਂ ਆਉਂਦਾ ਇਸ ਲਈ ਦੋ-ਚਾਰ ਵਰਕ-ਸ਼ਾਪਾਂ ਦਾ ਆਯੋਜਨ ਲਾਜ਼ਮੀ ਹੈ। ਜਿਸ ਵਿਚ ਸੰਗੀਤਕਾਰ, ਤਬਲਾ ਵਾਦਕ, ਪਿੰਗਲ, ਆਰੂਜ਼ ਦਾ ਗਿਆਤਾ (ਪਦੇ), ਲੋਕ-ਰੂਪ ਸ਼ੈਲੀਆਂ ਦੀ ਸਮਝ ਰੱਖਣ ਵਾਲਾ ਤੇ ਗੁਰਬਾਣੀ ਦੀ ਡੂੰਘੀ ਨੀਝ ਰੱਖਣ ਵਾਲਾ, ਸ਼ਿਰਕਤ ਕਰ ਕੇ, ਕੁਝ ਸਾਰਥਕ ਨਿਰਣੈ ਲੈ ਕੇ, ਲੁਪਤ ਹੋ ਰਹੇ ਅਮੋਲਕ ਸੰਗੀਤ-ਵਿਧਾਨ ਨੂੰ ਬਹਾਲ ਕਰ ਸਕਣ।

# ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਿਰਹਾ ਅਤੇ ਪ੍ਰੇਮਾ ਭਗਤੀ

ਇਸ ਤੋਂ ਪਹਿਲਾਂ ਕਿ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਬਿਰਹਾ ਦਾ ਅਧਿਐਨ ਸ਼ੁਰੂ ਕੀਤਾ ਜਾਵੇ, ਬਿਰਹਾ ਅਤੇ ਵੈਰਾਗ ਦਾ ਅੰਤਰ-ਨਿਖੇੜ ਕਰ ਲੈਣਾ ਉਚਿਤ ਹੈ। ਕਾਰਣ, ਇਹ ਤਾਂ ਸਪੱਸ਼ਟ ਹੀ ਹੈ ਇਨ੍ਹਾਂ ਦੋਹਾਂ ਦੇ ਵਿਚਕਾਰ ਬੜੀ ਸੂਖਮ ਜੇਹੀ ਸਮਤਾ ਹੈ ਤੇ ਇਹੋ ਬਹੁਤੀ ਵੇਰਾਂ ਭੁਲੇਖਾ ਪੈਦਾ ਕਰ ਦੇਂਦੀ ਹੈ ਕਿ ਇਹ ਦੋਵੇਂ ਇਕੋ ਹੀ ਹਨ। ਪਰ ਗਹੁ ਨਾਲ ਵਾਚਿਆਂ ਇਨ੍ਹਾਂ ਵਿਚਲਾ ਫ਼ਾਸਲਾ ਸਪੱਸ਼ਟ ਹੋ ਜਾਂਦਾ ਹੈ

## ਬਿਰਹਾ ਅਤੇ ਵੈਰਾਗ ਦਾ ਅੰਤਰ-ਨਿਖੇੜ

ਬਿਰਹਾ : ਰਸ-ਰਾਜ ਦਾ ਸੁਆਮੀ ਹੈ। ਉਸ ਦੀ ਅਵਸਥਾ ਮਨ ਪ੍ਰੀਤ ਚਰਨ ਕਮਲਾਰੇ ਵਾਲੀ ਹੈ।

ਵੈਰਾਗ : ਉਦਾਸੀਨਤਾ ਦਾ ਹਾਮੀ ਹੈ। ਉਦਾਸੀਨਤਾ ਜੋ ਲੋਕ ਦੇ ਸੁਖਾਂ ਤੋਂ ਹੋਵੇ, ਪਰਲੋਕ ਦੇ ਸਵਰਗ-ਸੁਖਾਂ ਦੇ ਪ੍ਰਲੋਭਨ ਤੋਂ ਉਪਰਾਮ ਹੋਵੇ। ਕੇਵਲ ਦਰਸ਼ਨ ਕਰਨ ਦਾ ਚਾਉ ਠਾਠਾਂ ਮਾਰਦਾ ਹੋਵੇ।

ਬਿਰਹਾ : ਦੂਰ ਪਰਾਇਓ ਮਨ ਕਾ ਬਿਰਹਾ
ਤਾ ਮੇਲ ਕੀਓ ਮੇਰੈ ਰਾਜਨ (ਗੁ: ਗ੍ਰੰ: ਸਾ:, ਪੰਨਾ 671)

ਵੈਰਾਗ : ਮਨ ਬੈਰਾਗ ਭਇਓ
ਦਰਸਨ ਦੇਖਨੇ ਕੋ ਚਾਉ (ਗੁ: ਗ੍ਰੰ: ਸਾ:, ਪੰਨਾ 50)

ਬਿਰਹਾ : ਵਿਛੋੜਾ ਸੁਣੇ ਡੁਖਿ ਵਿਣੁ ਡਿਠੇ ਮਰੀਓਦਿ
ਬਾਝੁ ਪਿਆਰੇ ਆਪਣੇ ਬ੍ਰਿਹੀ ਨ ਧੀਰੋਦਿ
(ਗੁ: ਗ੍ਰੰ: ਸਾ:, ਪੰਨਾ 1100)

ਵੈਰਾਗ : ਗਿਰਹੁ ਕੁਟੰਬ ਤੇ ਸਹਜ ਸਮਾਧੀ
ਨਾਨਕ ਨਾਮ ਰਤੇ ਸੇ ਸਚੇ ਬੈਰਾਗੀ (ਗੁ: ਗ੍ਰੰ: ਸਾ:, ਪੰਨਾ 1246)

ਬਿਰਹਾ : ਸਤੀਆ ਏਹਿ ਨ ਆਖੀਅਨਿ ਜੋ ਮੜੀਆ ਲਗਿ ਜਲੰਨਿ
ਸਤੀਆ ਸੇਈ ਨਾਨਕਾ ਜੋ ਬਿਰਹੇ ਚੋਟ ਮਰੰਨਿ
(ਗੁ: ਗ੍ਰੰ: ਸਾ:, ਪੰਨਾ 787)

ਵੈਰਾਗ : ਜੋ ਮਨ ਮਾਰਹਿ ਆਪਣਾ

ਸੇ ਪੁਰਖ ਬੈਰਾਗੀ ਰਾਮ (ਗੁ: ਗ੍ਰੰ: ਸਾ:, ਪੰਨਾ 569)

ਭਗਤੀ ਆਚਾਰੀਆਂ ਨੇ ਬਿਰਹਾ ਅਤੇ ਵੈਰਾਗ ਉਤੇ ਆਪੋ-ਆਪਣੇ ਢੰਗ ਨਾਲ ਵਿਚਾਰ ਕੀਤੀ ਹੈ । ਕਿਸੇ ਨੇ ਬਿਰਹਾ ਨੂੰ ਸਰਬੋਤਮ ਮੰਨਿਆ ਹੈ ਅਤੇ ਕਿਸੇ ਨੇ ਵੈਰਾਗ ਨੂੰ । ਇਥੇ ਆਪਣਾ ਮਤ ਪੇਸ਼ ਨਾ ਕਰ ਕੇ ਹਾਲ ਦੀ ਘੜੀ ਬਿਰਹਾ-ਅਧਿਐਨ ਉਪਰ ਕੇਂਦ੍ਰਿਤ ਹੋਣਾ ਹੀ ਮੁਨਾਸਿਬ ਹੈ :

ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ
ਰਾਮ ਬਿਓਗੀ ਨ ਜੀਐ ਜੀਐ ਤਾ ਬਉਰਾ ਹੋਇ

(ਗੁ: ਗ੍ਰੰ: ਸਾ:, ਪੰਨਾ 1368)

ਬ੍ਰਿਹੀ ਨੂੰ ਕੇਵਲ ਤੇ ਕੇਵਲ ਆਪਣਾ ਪ੍ਰੀਤਮ ਚਾਹੀਦਾ ਹੈ, ਸਲਾਮ-ਸਬੂਤਾ । ਵੈਰਾਗੀ ਘਰ-ਬਾਹਰ, ਲੋਕ-ਪਰਲੋਕ, ਸੰਸਾਰ ਤੇ ਅਧਿਆਤਮ ਵਿਚ ਫਸਿਆ ਰਹਿੰਦਾ ਹੈ । ਗੁਰੂ ਨਾਨਕ ਦੇਵ ਜੀ ਨੇ ਉਚਾਰਿਆ ਹੈ :

ਦੁਬਿਧਾ ਵਿਚ ਬੈਰਾਗ ਨ ਹੋਵੀ
ਜਬ ਲਗ ਦੂਜੀ ਰਾਈ (ਗੁ: ਗ੍ਰੰ: ਸਾ:, ਪੰਨਾ 634)

ਇਹ ਫ਼ੈਸਲਾ ਤਾਂ ਗੁਰੂ ਨਾਨਕ ਦੇਵ ਜੀ ਨੇ ਖ਼ੁਦ ਆਪ ਹੀ ਕਰ ਦਿੱਤਾ ਹੈ । ਬਿਰਹੀ ਦੀ ਅਵਸਥਾ ਇਸ ਤੋਂ ਉਲਟ ਹੈ । ਉਹ ਤਾਂ

ਰਾਜ ਨ ਚਾਹਉ ਮੁਕਤ ਨ ਚਾਹਉ
ਮਨ ਪ੍ਰੀਤ ਚਰਨ ਕਮਲਾ ਰੇ (ਗੁ: ਗ੍ਰੰ: ਸਾ:, ਪੰਨਾ 534)

ਉਸ ਨੂੰ ਨਾ ਤਾਂ ਲੋਕ ਦਾ ਰਾਜ ਚਾਹੀਦਾ ਹੈ ਤੇ ਨਾ ਹੀ ਪਰਲੋਕ ਵਿਚ ਮੁਕਤੀ । ਉਸ ਨੂੰ ਤਾਂ ਪ੍ਰਭੂ-ਚਰਨਾਂ ਦੇ ਹੁਲਾਰੇ ਹੀ ਪ੍ਰਵਾਨ ਹਨ । ਵੈਰਾਗੀ ਉਦਾਸੀਨ ਹੋ ਕੇ ਤੱਤ-ਗਿਆਨ ਨੂੰ ਪ੍ਰਾਪਤ ਹੁੰਦਾ ਹੈ । ਬਿਰਹੀ ਸ਼ੁੱਧ ਸਨੇਹ ਭਗਤੀ ਰਾਹੀਂ ਪ੍ਰਭੂ ਦੇ ਵਸਲ ਨੂੰ ਪ੍ਰਾਪਤ ਹੁੰਦਾ ਹੈ । ਵੈਰਾਗ ਦੇਖਣ-ਸੁਣਨ ਵਾਲੇ ਵਿਸ਼ਿਆਂ ਤੋਂ ਮੋਹ-ਭੰਗ ਹੋ ਕੇ ਉਸੇ ਦਸ਼ਾ ਦਾ ਵਸ਼ੀਕਾਰ ਪ੍ਰਾਪਤ ਕਰਨਾ ਹੈ । ਬਿਰਹੀ ਪ੍ਰਭੂ-ਪ੍ਰੀਤ ਰਾਹੀਂ ਹੀ ਬਿਬੇਕ-ਬੁਧਿ ਨੂੰ ਹਾਸਲ ਕਰ ਲੈਂਦਾ ਹੈ । ਵੈਰਾਗੀ ਕਈ ਜਤਨਾਂ ਰਾਹੀਂ ਕਈ ਵਸਲਿਆਂ ਰਾਹੀਂ ਨਿਰਵੇਦ (ਉਪਰਾਮਤਾ) ਨੂੰ ਪ੍ਰਾਪਤ ਹੁੰਦਾ ਹੈ । ਅਖ਼ੀਰ ਬਿਰਹੀ ਦਾ ਸੰਬੰਧ ਅਸੰਨਿਧਾਨ ਭਗਤੀ ਨਾਲ ਜਾ ਜੁੜਦਾ ਹੈ ਤੇ ਵੈਰਾਗ ਦਾ ਸੰਨਿਧਾਨ ਭਗਤੀ ਨਾਲ । ਇਨ੍ਹਾਂ ਨੂੰ ਹੀ ਭਗਤੀ ਆਚਾਰੀਆਂ ਨੇ ਪਰਾ ਅਤੇ ਅਪਰਾ ਭਗਤੀ ਦੇ ਸਿਰਲੇਖ ਹੇਠ ਆਂਕਿਆ ਅਤੇ ਵਿਚਾਰਿਆ ਹੈ ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਜੇ ਨਿਕਟ ਅਧਿਐਨ ਕੀਤਾ ਜਾਵੇ ਤਾਂ ਪਤਾ ਲਗਦਾ ਹੈ ਬਾਣੀ-ਸੰਸਾਰ ਦਾ ਬੁਨਿਆਦੀ ਧਾਗਾ ਨਾਮ ਹੈ । ਨਾਮ

ਕਿਸ ਦਾ ਜਪਿਆ ਜਾਵੇ ਤਾਂ ਨਾਮੀ ਸਾਹਮਣੇ ਆਉਂਦਾ ਹੈ ਪਰ ਨਾਮੀ ਦੇ ਨਾਮ ਨੂੰ ਜਪਣ ਵਾਲਾ ਕੌਣ ਹੈ ? ਕੋਈ ਗੁਰਮੁਖ, ਭਗਤ ਜਾਂ ਜਗਿਆਸੂ, ਸਾਧਕ ? ਇਸ ਤਰ੍ਹਾ ਨਾਮ, ਨਾਮੀ ਤੇ ਨਾਮ ਜਪਣ ਵਾਲਾ ਇਕ ਸਿਸਟਮ ਵਿਚ ਬੱਝ ਜਾਂਦੇ ਹਨ । ਜਿਸ ਤਰ੍ਹਾਂ ਭਾਸ਼ਾ ਬੋਲਣ ਵਾਲਾ ਸਾਰਾ ਜਗਤ ਹੈ ਪਰ ਭਾਸ਼ਾ-ਵਿਗਿਆਨੀ ਵਿਰਲੇ ਹਨ ਇਸੇ ਤਰ੍ਹਾਂ ਭਗਤੀ ਕਰਨ ਵਾਲੇ ਅਨੇਕ ਹਨ ਪਰ ਭਗਤੀ ਦੀ ਸਿਧਾਂਤਕ ਵਿਚਾਰ ਕਰਨ ਵਾਲੇ ਟਾਵੇਂ । ਭਗਤੀ ਵੀ ਇਕ ਸਿਸਟਮ ਹੈ । ਕਿਉਂਕਿ ਇਸ ਦਾ ਸੰਬੰਧ ਇਕ ਸਿਸਟਮ ਨਾਲ ਹੈ, ਇਸ ਲਈ ਭਗਤੀ ਦੀ ਸਿਧਾਂਤਕ ਵਿਚਾਰ ਹੋ ਸਕਦੀ ਹੈ । ਉਂਝ ਤਾਂ ਭਗਤੀ ਆਦਿਮ ਚੇਤਨਾ ਹੈ ਤੇ ਮਨੋਮਈ ਸੰਸਕਾਰ ਵੀ । ਇਸ ਲਈ ਇਹ ਅਨੁਭਵ ਦੀ ਵਸਤੂ ਹੈ । ਜਦੋਂ ਮਨੁੱਖ ਸੁਚੇਤ ਹੋ ਕੇ ਬੰਦਗੀ ਵਿਚ ਜੁੜਦਾ ਹੈ ਤਾਂ ਉਸ ਦੀ ਭਾਵਨਾ ਗਿਆਨ ਮੂਲਕ ਹੋ ਜਾਂਦੀ ਹੈ । ਭਗਤੀ-ਭਾਵ ਦੀ ਭਗਤੀ-ਸਿਸਟਮ ਵਲ ਯਾਤਰਾ ਕੁਝ ਇਸੇ ਤਰ੍ਹਾਂ ਦੀ ਹੈ ਜਿਵੇਂ ਆਦਿਮ ਮਨੁੱਖ ਹੌਲੀ ਹੌਲੀ ਉਨੱਤੀ ਕਰਦਾ ਪੇਂਡੂ ਤੋਂ ਨਾਗਰਿਕ ਹੋ ਗਿਆ ਜਾਂ ਫਿਰ ਜੰਗਲੀ ਮਨੁੱਖ ਵਟਦਿਆਂ ਵਟਦਿਆਂ ਸਭਿਅਕ ਅਤੇ ਸ਼ਿਸ਼ਟ ਹੋ ਗਿਆ । ਇਹ ਗੱਲ ਵੱਖਰੀ ਹੈ, ਉਹ ਜਦੋਂ ਜਦੋਂ ਉਦਾਸੀਨ ਹੋਇਆ ਤੱਤ ਗਿਆਨ ਵਲ ਮੁੜਿਆ ਪਰ ਜਦੋਂ ਲੀਲ੍ਹਾ ਦੀ ਸਮਝ ਆਈ ਤਾਂ ਸਿਰਜਕ ਦੀ ਅਣਹੋਂਦ ਖਟਕਣ ਲੱਗੀ । ਇਹੋ ਉਹ ਪਲ ਸੀ ਜਦੋਂ ਉਸ ਨੇ ਆਪਣੇ ਆਪ ਨੂੰ ਵਿਜੋਗਿਆ ਹੋਇਆ ਪ੍ਰਤੀਤ ਕੀਤਾ । ਉਹ ਮਿਲਿਆ ਹੋਇਆ ਕਿਵੇਂ ਸੀ ਤੇ ਵਿਛੜ ਕਿਵੇਂ ਗਿਆ ? ਇਨ੍ਹਾਂ ਗੱਲਾਂ ਨੂੰ ਜਾਣਨ-ਸਮਝਣ ਲਈ ਹੀ ਉਹ ਭਗਤੀ-ਸਿਸਮਟ ਵਲ ਮੁੜਿਆ ।

ਭਗਤੀ-ਆਚਾਰੀਆਂ ਅਨੁਸਾਰ ਭਗਤੀ ਦੇ ਦੋ ਮੁਖ ਤੱਤ ਹਨ :

## ਕਿਰਿਆ ਅਤੇ ਗਿਆਨ

ਸਾਰੀ ਸ੍ਰਿਸ਼ਟੀ ਹਰ ਛਿਣ ਹਰ ਪਲ ਬਦਲ ਰਹੀ ਹੈ ਪਰ ਨਾਲ ਹੀ ਸਥਿਰਤਾ ਦਾ ਅਨੁਭਵ ਵੀ ਹੁੰਦਾ ਹੈ । ਮੰਨ ਲਉ ਕੋਈ ਇਕ ਬੰਦਾ ਲੰਮੇ ਅਰਸੇ ਬਾਅਦ ਮਿਲਿਆ । ਪਹਿਲਾਂ ਉਹ ਜੁਆਨ ਸੀ, ਹੁਣ ਬਜ਼ੁਰਗ ਹੋ ਗਿਆ ਪਰ ਉਸ ਦੀ ਨੁਹਾਰ, ਕੁਝ ਹਰਕਤਾਂ ਨਹੀਂ ਬਦਲੀਆਂ ਜਿਨ੍ਹਾਂ ਕਰ ਕੇ ਉਹ ਪਛਾਣਿਆ ਗਿਆ । ਜ਼ਾਹਿਰ ਹੈ, ਕਿਰਿਆ ਪਰਿਵਰਤਨਸ਼ੀਲ ਹੈ ਤੇ ਗਿਆਨ ਸਥਿਤੀਸ਼ੀਲ । ਕਿਰਿਆ ਅਤੇ ਗਿਆਨ ਦੋਹਾਂ ਵਿਚ ਛੇ ਛੇ ਨਿਯਮ ਕੰਮ ਕਰਦੇ ਹਨ ।

**ਕਿਰਿਆ** : ਜਾਯਤੇ — ਪੈਦਾ ਹੋਣਾ
ਅਸਤੀ — ਹੈ, ਪ੍ਰਤੀਤ ਹੋਣਾ
ਵਿਪ੍ਰਣਤੇ — ਤਬਦੀਲ ਹੋਣਾ
ਵਰਧਤੇ — ਵਧਣਾ

ਅਪਖਸ਼ਤੇ — ਕਮਜ਼ੋਰ ਹੋਣਾ
ਗਿਆਨ : ਸਤਿ — ਇਕ ਰਸ ਰਹਿਣਾ
ਚਿਤ — ਚੇਤਨ, ਜਿਸ ਨਾਲ ਹਰ ਵਸਤੂ ਵਿਚ ਚੇਤੰਨਤਾ ਆਉਂਦੀ ਹੈ ।
ਆਨੰਦ — ਮੰਗਲ, ਖੇੜਾ, ਪ੍ਰਸੰਨਤਾ
ਅਸਤੀ — ਹੈ—ਹਰ ਹਾਲ ਵਿਚ ਮੌਜੂਦ ਹੈ
ਭਾਂਤੀ — ਪ੍ਰਤੀਤ ਹੋਣਾ
ਪ੍ਰਿਅ — ਪਿਆਰਾ ਜਾਂ ਮੋਹਕ

ਜ਼ਾਹਿਰ ਹੈ, ਗਿਆਨ ਹਮੇਸ਼ਾ ਇਕ ਰਸ ਰਹਿੰਦਾ ਹੈ । ਇਸ ਵਿਚ ਤਬਦੀਲੀ ਨਾ ਆਉਣ ਕਰ ਕੇ ਇਹ ਅਮਰ ਹੈ । ਕਿਰਿਆ ਤਬਦੀਲੀਕਰਣ ਕਰ ਕੇ ਮ੍ਰਿਤੂ-ਰੂਪ ਹੈ । ਗਿਆਨ ਸੱਤ ਹੈ, ਕਿਰਿਆ ਅਸੱਤ । ਗਿਆਨ ਤੋਂ ਬਿਨਾਂ ਕਿਰਿਆ ਨਹੀਂ ਰਹਿੰਦੀ ਤੇ ਕਿਰਿਆ ਤੋਂ ਬਿਨਾਂ ਗਿਆਨ ਪ੍ਰਕਾਸ਼ ਵਿਚ ਨਹੀਂ ਆਉਂਦਾ । ਸੰਕੇਤ ਕੀਤਾ ਜਾ ਚੁੱਕਾ ਹੈ, ਮਧੂ ਸੂਦਨ ਸਰਸਵਤੀ ਅਨੁਸਾਰ ਭਗਤੀ ਦੇ ਦੋ ਰੂਪ ਪਰਾ ਅਤੇ ਅਪਰਾ ਹਨ ।[1] ਅਪਰਾ ਸਾਧਨ ਕੋਟੀ ਵਿਚ ਆਉਂਦੀ ਹੈ, ਇਸੇ ਨੂੰ ਭਗਤੀ ਕਿਹਾ ਗਿਆ ਹੈ । ਪਰਾ ਸਿੱਧ ਭਗਤੀ ਹੈ । ਇਸ ਵਿਚ ਅਨੁਭਵੀ ਨੂੰ ਪ੍ਰਭੂ ਦਾ ਮਿਲਾਪ ਵੀ ਹੁੰਦਾ ਹੈ ਤੇ ਵਿਜੋਗ ਵੀ ।

ਗੁਰੂ ਗ੍ਰੰਥ ਸਾਹਿਬ ਵਿਚ ਪਰਾ ਅਤੇ ਅਪਰਾ ਦੋਹਾਂ ਤਰ੍ਹਾਂ ਦੀ ਭਗਤੀ ਦੇ ਨਮੂਨੇ ਵਿਆਪਕ ਹਨ ਪਰ ਬਲ ਬਹੁਤਾ ਕਰ ਕੇ ਅਸੰਨਿਧਾਨ ਭਗਤੀ ਉਪਰ ਹੈ । ਆਚਾਰੀਆਂ ਨੇ "ਅਨੁਰਾਗਾਤਕਕ ਅਨੁਭਵ ਸਿੱਧ ਮਨੋਬਿਰਤੀ ਨੂੰ ਸਨੇਹ ਕਿਹਾ ਹੈ"[2] ਸ਼ੁੱਧ ਸਨੇਹ ਹੀ ਸ਼ੁੱਧ ਭਗਤੀ ਹੈ ਜੋ ਬ੍ਰਹਮ ਦੇ ਰਸੱਤ੍ਵ ਨੂੰ ਪ੍ਰਾਪਤ ਹੁੰਦੀ ਹੈ ।

ਆਮ ਤੌਰ ਬਿਰਹਾ ਨੂੰ ਵਿਛੋੜੇ ਜਾਂ ਵਿਯੋਗ ਦੇ ਅਰਥਾਂ ਵਿਚ ਪ੍ਰਵਾਨ ਕੀਤਾ ਗਿਆ ਹੈ । ਗੁਰਬਾਣੀ ਵਿਚ ਬਿਰਹਾ ਜੀਵਾਤਮਾ ਦੀ ਪਰਮਾਤਮਾ ਤੋਂ ਵਿਛੁੰਨੀ ਹੋਈ ਅਵਸਥਾ ਹੈ । ਇਹ ਤਾਂ ਸਪੱਸ਼ਟ ਹੀ ਹੈ ਭਗਤੀ ਦੇ ਦੋ ਰੂਪ : ਸੰਜੋਗ ਅਤੇ ਵਿਜੋਗ ਵੀ ਮੰਨੇ ਗਏ ਹਨ ।

ਇਹ ਦੋਵੇਂ ਕ੍ਰਮਵਾਰ ਸੰਨਿਧਾਨ ਅਤੇ ਅਸੰਨਿਧਾਨ ਭਗਤੀ ਅਖਵਾਉਂਦੇ ਹਨ । ਭਗਤ ਜਨ ਮੰਨਦੇ ਹਨ ਕਿ ਵਿਯੋਗ ਦੀ ਅਗਨੀ ਵਿਚ ਸੜ ਕੇ ਆਤਮਾ ਸ਼ੁੱਧ ਹੋ ਜਾਂਦੀ ਹੈ । ਸ਼ੇਖ ਫਰੀਦ ਤਾਂ ਇਥੋਂ ਤਕ ਪੁਕਾਰ ਉਠੇ ਹਨ :

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨ

---

1. ਸਰਸਵਤੀ ਮਧੂਸੂਦਨ, ਭਗਤੀ ਰਸਾਮ੍ਰਿਤ ਸਿਧੂ, ਪੰਨਾ 147 ।
2. ਮਧੂਸੂਦਨ ਸਰਸਵਤੀ, ਸ੍ਰੀ ਭਗਵਦ ਭਗਤੀ ਰਸਾਇਣ, ਪੰਨਾ 141 ।

ਫਰੀਦਾ ਜਿਤ ਤਨਿ ਬਿਰਹਾ ਨ ਉਪਜੈ ਸੋ ਤਨੁ ਜਾਣ ਮਸਾਨੁ
(ਗੁ: ਗ੍ਰੰ: ਸਾ:, ਪੰਨਾ 1379)

ਸ਼ੇਖ ਫ਼ਰੀਦ ਜੀ ਬਿਰਹਾ ਦੀ ਪਦਵੀ ਬਹੁਤ ਉਚੇਰੀ ਮੰਨਦੇ ਹਨ । ਜਿਸ ਤਰ੍ਹਾ ਸੁਲਤਾਨ ਲੋਕਾਂ ਦੇ ਦਿਲਾਂ ਉਤੇ ਰਾਜ ਕਰਦਾ ਹੈ ਇਸੇ ਤਰ੍ਹਾਂ ਬਿਰਹਾ ਭਗਤੀ-ਮਾਰਗ ਵਿਚ ਭਗਤਾਂ ਦੇ ਹਿਰਦੇ ਤੇ ਰਾਜ ਕਰ ਕੇ ਸਰਬੋਤਮ ਹੈ । ਜਿਨ੍ਹਾਂ ਹਿਰਦਿਆਂ ਵਿਚ ਬਿਰਹਾ ਦਾ ਰਾਜ ਨਹੀਂ ਹੈ ਉਨ੍ਹਾਂ ਦੀ ਹੋਂਦ ਮਸਾਣਾਂ ਵਰਗੀ ਹੈ । ਉਹ ਜੀਵਾਤਮਾ ਮੁਰਦੇ ਵਤ ਹਨ । ਫਰੀਦ ਜੀ ਗੁਰੂ ਗ੍ਰੰਥ ਸਾਹਿਬ ਜੀ ਦੇ ਭਗਤ ਜੈਦੇਵ ਨੂੰ ਛੱਡ ਕੇ ਪਹਿਲੇ ਬਾਣੀਕਾਰ ਹਨ ਜੋ ਜੀਵਾਤਮਾ ਤੇ ਪਰਮਾਤਮਾ ਨੂੰ ਪਿਰ-ਪਿਰੀਆ ਦੇ ਸੰਬੰਧ ਵਿਚ ਬੰਨ੍ਹ ਕੇ ਵੇਖਦੇ ਹਨ । ਗੁਰੂ ਗ੍ਰੰਥ ਸਾਹਿਬ ਦਾ ਸਰਬ ਪ੍ਰਥਮ ਸੰਚਾਰ-ਮਾਡਲ ਪਤੀ-ਪਤਨੀ, ਸੁਆਮੀ-ਸੇਵਕ, ਧਨ-ਪਿਰ, ਸਹੁ-ਦਾਸੀ ਆਦਿ ਹੈ । ਸਾਰੇ ਬਾਣੀਕਾਰਾਂ ਨੇ ਆਪਣੀ ਪ੍ਰੇਮ-ਭਾਵਨਾ ਨੂੰ ਇਨ੍ਹਾਂ ਜੁਟਾਂ ਵਿਚ ਬੰਨ੍ਹ ਕੇ ਰੂਪਮਾਨ ਕੀਤਾ ਹੈ । ਧਿਆਨ ਰਹੇ, ਸਨੇਹ-ਜਨਿਤ ਭਗਤੀ ਦੇ ਹੋਰ ਰੂਪ ਵੀ ਹਨ : ਦਾਸ, ਸਖਾ ਤੇ ਵਾਤਸਲ ਆਦਿ । ਸਾਧਾਰਣ ਵੇਖਿਆਂ ਇਨ੍ਹਾਂ ਦਾ ਸੰਬੰਧ ਸਮਾਜ ਨਾਲ ਹੈ ਪਰ ਬ੍ਰਹਮ ਤੇ ਮਨੁੱਖ ਕਦੇ ਵੀ ਇਕ ਪੱਧਰ, ਇਕ ਧਰਾਤਲ 'ਤੇ ਖਲੋ ਨਹੀਂ ਸਕਦੇ । ਲੌਕਿਕ ਸੰਬੰਧਾਂ ਵਿਚ ਇਸਤ੍ਰੀ-ਪੁਰਖ ਦੇ ਰਿਸ਼ਤੇ ਦੀ ਜਿਤਨੀ ਤੀਖਣ ਖਿੱਚ ਹੁੰਦੀ ਹੈ ਉਸੇ ਦਾ ਰੂਪਾਂਤਰਣ ਹੀ ਧਰਮ-ਸੰਸਾਰ ਵਿਚ ਮਿਲਦਾ ਹੈ । ਇਹੀ ਕਾਰਣ ਹੈ, ਜੀਵ ਤੇ ਬ੍ਰਹਮ ਦੇ ਸੰਬੰਧ ਨੂੰ ਹੋਰ ਗਹਿਰਾਈ ਦੇਣ ਲਈ ਰੂਪਕ ਤੇ ਉਪਮਾਨ ਸਾਰੇ ਦੇ ਸਾਰੇ ਵਸਤੂ ਜਗਤ ਵਿਚੋਂ ਲਏ ਹਨ । ਇਸ ਦੇ ਨਾਲ ਹੀ ਬ੍ਰਹਮ ਤੇ ਮਨੁੱਖੀ ਹੋਂਦ ਦੇ ਰਿਸ਼ਤੇ ਨੂੰ ਇਕ ਸਿਸਟਮ ਵਾਂਗ ਪੇਸ਼ ਕਰ ਕੇ ਅਧਿਆਤਮਕ ਸੰਕਲਪਾਂ ਦੀ ਗਹਿਰ ਨੂੰ ਹੋਰ ਡੂੰਘਾ ਕੀਤਾ ਹੈ :

ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮ ਲਏਹਾ
ਰੋਵਹ ਬਿਰਹਾ ਤਨ ਕਾ ਆਪਣਾ ਸਾਹਿਬ ਸਮਾਲੇਹਾ
(ਗੁ: ਗ੍ਰੰ: ਸਾ:, ਪੰਨਾ 579)

ਆਉ ਸਖੀਓ, ਅਸੀਂ ਮਿਲ ਕੇ ਉਸ ਸੱਚੇ ਪਰਮਾਤਮਾ ਦਾ ਸੱਚਾ ਨਾਮ ਲਈਏ । ਉਹ ਤਨ ਦਾ ਵਿਛੋੜਾ ਜੋ ਸਾਨੂੰ ਪ੍ਰਭੂ ਪਰਮਾਤਮਾ ਤੋਂ ਮਿਲਿਆ ਹੋਇਆ ਹੈ, ਉਸ ਉਤੇ ਨਾਲੇ, ਅਫ਼ਸੋਸ ਕਰੀਏ ਨਾਲੇ ਪ੍ਰਭੂ ਨੂੰ ਯਾਦ ਕਰੀਏ । ਇਹ ਰੂਪਕ ਲੋਕ ਜੀਵਨ-ਸ਼ੈਲੀ 'ਤੇ ਆਧਾਰਿਤ ਹੈ । ਆਮ ਤੌਰ 'ਤੇ ਇਸਤ੍ਰੀਆਂ ਮਿਲ ਕੇ ਵਿਛੜੇ ਪ੍ਰਾਣੀ ਲਈ ਰੋਂਦੀਆਂ ਹਨ । ਪਰ ਜੀਵਾਤਮਾ ਜੋ ਆਪਣੇ ਕਰਮਾਂ ਕਰ ਕੇ ਪ੍ਰਭੂ ਤੋਂ ਵਿਛੜੀ ਹੋਈ ਹੈ ਅਸਲੀ ਤਾਂ ਉਸ ਵਿਜੋਗ ਲਈ ਰੋਣਾ ਚਾਹੀਦਾ ਹੈ :

ਜੋ ਸਿਰੁ ਸਾਂਈ ਨ ਨਿਵੈ ਸੋ ਸਿਰੁ ਦੀਜੈ ਡਾਰਿ
ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ

(ਗੁ: ਗ੍ਰੰ: ਸਾ:, ਪੰਨਾ 89)

ਜਿਹੜਾ ਸਿਰ ਸਾਂਈਂ ਦੇ ਪਿਆਰ ਵਿਚ ਝੁਕਦਾ ਨਹੀਂ ਉਸ ਸਿਰ ਨੂੰ ਵੱਢ ਕੇ ਸੁੱਟ ਦੇਈਏ। ਜਿਸ ਸਰੀਰ ਰੂਪੀ ਪਿੰਜਰੇ ਵਿਚ ਪ੍ਰਭੂ ਦੀ ਮਿਲਣ-ਲੋਚਾ ਨਹੀਂ ਜਾਗਦੀ ਉਸ ਨੂੰ ਸਾੜ ਦੇਈਏ ਇਸ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਲੋਕ ਜੀਵਨ-ਸ਼ੈਲੀ ਵਿਚ ਰੂਪਕ ਸਿਰਜ ਕੇ ਪ੍ਰਭੂ-ਵਿਛੋੜੇ ਦੇ ਮਰਮ ਨੂੰ ਡੂੰਘਿਆਈ ਨਾਲ ਸਮਝਾਇਆ ਹੈ। ਹੁਣ ਗੁਰੂ ਅੰਗਦ ਦੇਵ ਜੀ ਕਹਿੰਦੇ ਹਨ ਜੀਵਾਤਮਾ ਦਾ ਪਰਮਾਤਮਾ ਨਾਲੋਂ ਵਿਛੋੜਾ ਪੈਣਾ ਸੁਖਾਵਾਂ ਨਹੀਂ ਸਗੋਂ ਜਿਸ ਤਨ ਵਿਚ ਉਸ ਪਿਆਰੇ ਪ੍ਰੀਤਮ ਦੀ ਬਿਰਹਾ ਨਹੀਂ ਉਸ ਤਨ ਨੂੰ ਸਾੜ ਕੇ ਸੁਆਹ ਕਰ ਦੇਣਾ ਚਾਹੀਦਾ ਹੈ। ਅਜੇਹੀ ਦੇਹੀ ਨੂੰ ਜੀਊਣ ਦਾ ਕੋਈ ਹੱਕ ਨਹੀਂ। ਬਿਰਹਾ ਦੀ ਜੀਵਨ ਵਿਚ ਮੌਜੂਦਗੀ ਦੀ ਏਨੀ ਭਾਰੀ ਤਾਕੀਦ ਕਿਸੇ ਹੋਰ ਬਾਣੀਕਾਰ ਦੇ ਹਿੱਸੇ ਨਹੀਂ ਆਈ। ਇਹ ਅਤੀਸ਼ੋਕਤੀ ਅਲੰਕਾਰ ਵਰਤ ਕੇ ਗੁਰੂ ਸਾਹਿਬ ਪ੍ਰਭੂ-ਪ੍ਰੀਤ ਦੀ ਸੀਮਾ ਨੂੰ ਵੀ ਪਾਰ ਕਰਦੇ ਦਿਸਦੇ ਹਨ। ਜੀਵਨ ਹੈ ਤਾਂ ਬਿਰਹਾ ਹੈ ਜੇ ਬਿਰਹਾ ਨਹੀਂ ਤਾਂ ਜੀਵਨ ਵੀ ਨਹੀਂ। ਪ੍ਰਭੂ-ਪ੍ਰੀਤ ਹੀ ਜੀਵਨ ਦਾ ਸਾਰ ਹੈ। ਗੁਰੂ ਨਾਨਕ ਦੇਵ ਜੀ ਵਡਹੰਸ ਰਾਗ ਵਿਚ ਬ੍ਰਿਹਨ ਦਾ ਰੂਪਕ ਸਿਰਜਦੇ ਹਨ। ਇਸ ਸਾਰੇ ਸ਼ਬਦ ਵਿਚ ਇਕ ਬ੍ਰਿਹਨ ਦੀ ਬਿਹਬਲਤਾ ਦਾ ਰੂਪਕ ਮੌਜੂਦ ਹੈ। ਉਹ ਜੋ ਸਾਉਣ ਦੇ ਮਹੀਨੇ ਦਾ ਇੰਤਜ਼ਾਰ ਕਰਦੀ ਰਹੀ ਸੀ। ਲੋਕ-ਜੀਵਨ ਵਿਚ ਸਾਵਣ ਦਾ ਮਹੀਨਾ ਮੁਟਿਆਰਾਂ ਲਈ ਰੰਗਰਲੀਆਂ ਮਨਾਉਣ ਲਈ ਮੰਨਿਆ ਗਿਆ ਹੈ। ਮੁਕਤਕ ਵਿਚ ਆਮ ਤੌਰ 'ਤੇ ਦੋ ਧਿਰਾਂ ਦੀ ਸਿਰਜਣਾ ਕੀਤੀ ਜਾਂਦੀ ਹੈ। ਇਸ ਪੱਖੋਂ ਇਸ ਰਚਨਾ ਦੀ ਸੰਚਾਰ-ਵਿਧੀ ਅਸਲੋਂ ਨਿਰਾਲੀ ਹੈ। ਇਸ ਵਿਚ ਮੁੰਧ-ਮਾਲਕ, ਅੰਮਾਲੀ-ਮੁੰਧ, ਉੱਤਮ ਸਖੀ—ਮੱਧਮ ਸਖੀ, ਜਗਿਆਸੂ ਤੇ ਜੀਵਾਤਮਾ, ਨਾਇਕ ਪਰਮਾਤਮਾ ਦੀ ਜੁਟ ਸਿਰਜਣਾ ਰਾਹੀਂ ਇਕ ਪਾਸੇ ਬਿਲਬਿਲਾਉਂਦੀ ਬਿਰਹਾ ਰੂਪਮਾਨ ਹੋਈ ਹੈ। ਦੂਜੇ ਪਾਸੇ, ਬੇਪ੍ਰਵਾਹ ਸਾਹਿਬ।

ਮੋਰੀ ਰੁਣਝੁਣ ਲਾਇਆ ਭੈਣੇ ਸਾਵਣ ਆਇਆ
ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ
ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ
ਜਾ ਤੂ ਤਾਂ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ

(ਗੁ: ਗ੍ਰੰ: ਸਾ:, ਪੰਨਾ 557)

ਇਨ੍ਹਾਂ ਪੰਕਤੀਆਂ ਵਿਚ ਰੂਪਮਾਨ ਹੋਈਆਂ ਦੁਧਿਰਾਂ ਹਨ ਜਾ ਵਧ ਪਤਾ

ਨਹੀਂ ਲਗਦਾ। ਇਹ ਰਹੱਸਵਾਦ ਦਾ ਗੁਣ-ਲੱਛਣ ਹੈ, ਇਤਨਾ ਡੂੰਘਾ ਹੁੰਦਾ ਹੈ ਕਿ ਇਸ ਦੀ ਥਾਹ ਪਾਉਣੀ ਕਠਿਨ ਹੋ ਜਾਂਦੀ ਹੈ। ਇੰਜ ਮਾਲੂਮ ਹੁੰਦਾ ਹੈ ਇਕ ਧਿਰ ਦੂਜੀ ਧਿਰ ਨੂੰ ਸਾਵਣ ਦੇ ਆਉਣ 'ਤੇ ਮੋਰਾਂ ਦੇ ਰਾਗ ਅਲਾਪਣ ਦਾ ਜ਼ਿਕਰ ਕਰ ਰਹੀ ਹੈ ਪਰ ਨਾਲ ਹੀ "ਤੇਰੇ ਮੁੰਧ ਕਟਾਰੇ ਜੇਵਡਾ" ਦਾ ਬਿਆਨ ਸ਼ੁਰੂ ਹੋ ਜਾਂਦਾ ਹੈ। ਲਗਦਾ ਇਸ ਤਰ੍ਹਾਂ ਹੈ ਜਿਵੇਂ ਮੁੰਧ ਦੇ ਕਟਾਰ ਵਰਗੇ ਨੈਣਾਂ ਦਾ ਸੰਕੇਤ ਹੈ। ਪਰ ਗਹੁ ਨਾਲ ਵਾਚਿਆਂ "ਤੇਰੇ" ਕਿਸੇ ਅਗੰਮੀ ਹੋਂਦ ਦਾ ਸੰਕੇਤਕ ਹੈ ਤੇ ਜਗਿਆਸੂ ਮੁੰਧ ਉਸ ਪਰਮਾਤਮਾ ਦੇ ਸੋਹਣੇ ਨੇਤਰਾਂ ਉਪਰ ਲੁਭਾਇਮਾਨ ਹੋ ਗਈ ਹੈ। ਇਸ ਗੱਲ ਦਾ ਸਪੱਸ਼ਟ ਸੰਕੇਤ ਉਸ ਤੋਂ ਅਗਲੀ ਪੰਕਤੀ ਵਿਚ ਹੁੰਦਾ ਹੈ ਜਦੋਂ ਮੁੰਧ ਉਸ ਦੇ ਦਰਸ਼ਨਾਂ ਉਤੋਂ ਟੁਕੜੇ ਟੁਕੜੇ ਹੋ ਕੇ ਕੁਰਬਾਨ ਹੋ ਜਾਣ ਵਲ ਇਸ਼ਾਰਾ ਕਰਦੀ ਹੈ। ਤੇ ਨਾਲ ਹੀ ਕਹਿੰਦੀ ਹੈ ਉਸ ਪਰਮਾਤਮਾ ਦੇ ਨਾਲ ਹੀ ਮੇਰਾ ਮਾਣ ਹੈ। ਉਸ ਤੋਂ ਬਿਨਾਂ ਹੋਰ ਕੋਈ ਵੀ ਮੇਰਾ ਮਾਣ ਨਹੀਂ ਹੋ ਸਕਦਾ। ਜਿਸ ਤਰ੍ਹਾਂ ਸਮਾਜ ਵਿਚ ਪਤੀ ਤੋਂ ਬਿਨਾਂ ਪਤਨੀ ਦੀ ਦੁਰਦਸ਼ਾ ਹੋ ਜਾਂਦੀ ਹੈ ਇਸੇ ਤਰ੍ਹਾਂ ਜਗਿਆਸੂ ਜੀਵਾਤਮਾ ਦੀ ਪਰਮਾਤਮਾ ਬਿਨਾਂ ਹਾਲਤ ਮੰਦੀ ਹੋ ਜਾਂਦੀ ਹੈ।

ਹੁਣ ਇਕ ਹੋਰ ਜੁਟ ਸਾਹਮਣੇ ਆਉਂਦਾ ਹੈ। ਇਸ ਜੁਟ ਵਿਚ ਧਰਮ-ਸੰਸਾਰ ਨਾਲ ਜੁੜੇ ਬਾਹਰਲੇ ਕਰਮ ਅਡੰਬਰ ਨੂੰ ਬ੍ਰਿਹਨ ਦੇ ਹਾਰ-ਸ਼ਿੰਗਾਰ ਨਾਲ ਜੋੜ ਕੇ ਪ੍ਰਤੀਕਾਤਮਕ ਅਭਿਵਿਅੰਜਨ ਕੀਤਾ ਗਿਆ ਹੈ :

ਚੂੜਾ ਭੰਨਿ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ
ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹ
ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੜੀਆਹ
ਜੋ ਸਹੁ ਕੰਠਿ ਨ ਲਗੀਆ ਜਲਨੁ ਸਿ ਬਾਹੁੜੀਆਹ

(ਗੁ: ਗ੍ਰੰ: ਸਾ:, ਪੰਨਾ 557)

ਹੁਣ ਤਕ ਜੋ ਪ੍ਰਤੀਕਾਤਮਕ ਅਰਥਾਂ ਵਿਚ ਉਜਾਗਰ ਹੋਇਆ ਹੈ, ਜਦੋਂ ਚਿਤ-ਬ੍ਰਿਤੀਆਂ ਦੇ ਇਕਾਗਰ ਹੋਣ ਨਾਲ ਪ੍ਰਭੂ ਸਰੂਪ ਦਾ ਸਾਖਿਆਤਕਾਰ ਹੋਇਆ ਤਾਂ ਸਾਵਣ ਵਰਗੀ ਸਰਲਤਾ ਦੀ ਆਮਦ ਹੋਈ। ਉਦੋਂ ਮੋਰਾਂ ਭਾਵ ਇੰਦ੍ਰੀਆਂ ਨੇ (ਰੁਣ ਝੁਣ) ਉਤਸ਼ਾਹ ਰੂਪ ਸ਼ਬਦ ਦੀ ਧੁਨੀ ਲਗਾਈ। ਅੱਖਾਂ, ਕੰਨ, ਜ਼ਬਾਨ ਆਦਿ ਇੰਦ੍ਰੀਆਂ ਨੇ ਪ੍ਰਫੁੱਲਿਤ ਹੋ ਕੇ ਸ਼ਬਦਾਂ ਦੀ ਧੁਨੀ ਲਗਾਈ। "ਤੇਰੇ" ਭਾਵ ਪ੍ਰਭੂ ਦੇ ਕਟਾਰ ਸਮ ਤਿੱਖੇ ਨੈਣ ਕ੍ਰਿਪਾ ਰੂਪੀ ਕਟਾਖਸ਼ਾਂ ਨੇ ਮੁੰਧ ਰੂਪੀ ਜੀਵਾਤਮਾ ਨੂੰ ਲੁਭਾਇਮਾਨ ਕਰ ਲਿਆ ਹੈ। ਪਰ ਉਹ ਤਾਂ ਸੁਪਨੇ ਵਿਚ ਆ ਕੇ ਚਲਾ ਵੀ ਗਿਆ, ਬਿਰਤੀ ਭੰਗ ਹੋ ਗਈ। ਹੁਣ ਉਸ ਨੂੰ ਰਿਝਾਉਣ ਦਾ ਕੀ ਢੰਗ ਹੋ ਸਕਦਾ ਹੈ ? ਇਸ 'ਤੇ ਉੱਤਮ ਸਖੀ ਮਧਮ ਸਖੀ ਦਾ ਜੁਟ

ਸੰਬਾਦ ਰਚਾਉਂਦਾ ਹੈ । ਜੀਵ ਰੂਪੀ ਮੁੰਧ ਨੂੰ ਚੂੜਾ ਬਾਹਾਂ ਸਮੇਤ ਅਥਵਾ ਸਕਾਮ ਕਰਮ ਕਰ ਕੇ, ਕਰਮਾਂ ਦੀਆਂ ਵਿਧੀਆਂ ਪਲੰਘ ਦੀਆਂ ਬਾਹੀਆਂ ਅਰਥਾਤ ਉਹ ਕਰਮ ਜੋ ਦਿਖਾਵਾ ਮਾਤ੍ਰ ਹਨ, ਨੂੰ ਖ਼ਤਮ ਕਰ ਦੇਣ ਦਾ ਆਦੇਸ਼ ਹੈ । ਕਾਰਣ, ਜੀਵਾਤਮਾ ਕੋਲ ਨਾ ਤਾਂ ਦੈਵੀ ਗੁਣ (ਮਨੀਆਰ) ਨਿਸ਼ਕਾਮ ਕਰਮ (ਚੂੜੀਆਂ) ਤੇ ਨਾ ਬ੍ਰਿਤੀਆਂ (ਵੰਗੜੀਆਹ) ਹੀ ਹਨ । ਇਨ੍ਹਾਂ ਤੋਂ ਬਿਨਾਂ ਉਹ ਉਸ ਪ੍ਰਮਾਤਮਾ ਦੇ ਗਲ਼ ਵਿਚ ਬਾਹਵਾਂ ਪਾ ਕੇ ਪਿਆਰ ਕਿਵੇਂ ਲੈ ਸਕਦੀ ਹੈ । ਅਜੇਹੀਆਂ ਬਾਹਾਂ ਜੋ ਪਤੀ-ਪਿਆਰ ਤੋਂ ਵਿਹੂਣੀਆਂ ਹਨ ਉਨ੍ਹਾਂ ਨੂੰ ਤਾਂ ਜਲ ਹੀ ਜਾਣਾ ਚਾਹੀਦਾ ਹੈ । ਅਥਵਾ ਅਭਿਮਾਨ ਨੂੰ ਤਿਆਗ ਕੇ ਪ੍ਰਭੂ-ਪਤੀ ਨਾਲ ਮੇਲ ਹੋ ਸਕਦਾ ਹੈ । ਬਾਣੀਕਾਰ ਦੀ ਮਨਸ਼ਾ ਤਾਂ ਅਧਿਆਤਮਕ ਗੁਣਾਂ ਤੋਂ ਰਹੱਸਾਤਮਕ ਅਨੁਭਵ ਨੂੰ ਰੂਪਮਾਨ ਕਰਨ ਦੀ ਹੈ । ਰੱਬ ਨੂੰ ਅਨੇਕਾਂ ਲੋਕ ਆਪੋ-ਆਪਣੇ ਢੰਗ ਨਾਲ ਯਾਦ ਕਰ ਰਹੇ ਹਨ ਪਰ ਜਗਿਆਸੂ ਦਾ ਪ੍ਰਸ਼ਨ ਹੈ ਮੈਂ ਕਿਸ ਢੰਗ ਨਾਲ ਉਸ ਪਾਸ ਜਾਵਾਂ । ਹੇ ਸਿਆਣੀ ਸਖੀ (ਅੰਮਾਲੀ) ਮੈਂ ਆਪਣੇ ਵਲੋਂ ਪੂਰਾ ਹਾਰ-ਸ਼ਿੰਗਾਰ ਵੀ ਕੀਤਾ ਹੈ ਪਰ ਉਸ ਨੂੰ ਰਤਾ ਵੀ ਪਰਵਾਹ ਨਹੀਂ ਲੱਗੀ ਹੁਣ ਬਾਰੰਬਾਰ ਝੂਰ ਰਹੀ ਹਾਂ :

> ਸਭ ਸਹੀਆਂ ਸਹੁ ਰਾਵਣ ਗਈਆਂ ਹਉ ਦਾਧੀ ਕੈ ਦਰਿ ਜਾਵਾ
> ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ
> ਮਾਠਿ ਗੁੰਦਾਈ ਪਟੀਆ ਭਰੀਐ ਮਾਂਗ ਸੰਧੂਰੇ
> ਅਗੇ ਗਈ ਨ ਮੰਨੀਆ ਮਰੋ ਵਿਸੂਰਿ ਵਿਸੂਰੇ
>
> (ਗੁ: ਗ੍ਰੰ: ਸਾ:, ਪੰਨਾ 558)

ਇਥੇ ਸ਼ਿੰਗਾਰ-ਰਸ ਰਾਹੀਂ ਜਗਿਆਸੂ ਦੀ ਤਿਲਮਿਲਾਂਦੀ ਅਵਸਥਾ ਦਾ ਨਿਰੂਪਣ ਕੀਤਾ ਗਿਆ ਹੈ । ਬ੍ਰਿਹਨ ਦਾ ਕ੍ਰਿਤਮ ਸ਼ਿੰਗਾਰ ਉਸ ਨੂੰ ਪ੍ਰਭੂ-ਪਤੀ ਦੀਆਂ ਨਜ਼ਰਾਂ ਵਿਚ ਮਨਜ਼ੂਰ ਨਹੀਂ ਹੋਣ ਦਿੰਦਾ ਸਗੋਂ ਉਹ ਬਾਰ ਬਾਰ ਪਛਤਾਂਦੀ ਹੈ । ਵਿਲਕਦੀ ਰੂਹ ਜ਼ਾਰ ਜ਼ਾਰ ਰੋਂਦੀ ਹੈ । ਉਹਨੂੰ ਲਗਦੈ ਉਹਦੇ ਦੁਖ ਵਿਚ ਸਾਰਾ ਜਗਤ ਰੋ ਰਿਹਾ ਹੈ । ਨਿਰਾ ਜਗਤ ਹੀ ਨਹੀਂ ਬਨ ਦੇ ਪੰਛੀ ਵੀ ਉਸ ਦੀ ਇਸ ਹਾਲਤ ਨੂੰ ਤੱਕ ਕੇ ਰੋ ਰਹੇ ਹਨ । ਪਰ ਅਫ਼ਸੋਸ ਤਾਂ ਉਦੋਂ ਹੁੰਦਾ ਹੈ ਜਦੋਂ ਤਨ ਤੇ ਪਏ ਵਿਛੋੜੇ ਨੂੰ ਤਰਸ ਨਹੀਂ ਆਉਂਦਾ । ਉਹ ਸਮਾਪਤ ਨਹੀਂ ਹੁੰਦਾ । ਜੇ ਉਹ ਦਇਆ ਕਰਦਾ ਤਾਂ ਜ਼ਰੂਰ ਦੂਰ ਹੋ ਜਾਂਦਾ । ਉਸ ਨੇ ਹੀ ਤਾਂ ਜੀਵਾਤਮਾ ਨੂੰ ਪਰਮਾਤਮਾ ਤੋਂ ਨਿਖੇੜ ਰੱਖਿਆ ਹੈ । ਇਹ ਵਿਯੋਗ ਸ਼ਿੰਗਾਰ ਦੀ ਉੱਤਮ ਉਦਾਹਰਣ ਹੈ । ਇਸ ਦਾ ਸਥਾਈ ਭਾਵ ਪ੍ਰਭੂ-ਅਨੁਰਾਗ ਹੈ । ਜੋ ਗਹਿਰਾਈ ਅਤੇ ਤੀਬਰਤਾ ਵਿਛੋੜੇ ਵਿਚ ਹੈ, ਮਿਲਾਪ ਵਿਚ ਨਹੀਂ । ਬਾਣੀ ਵਿਚ ਮਧੁਰ ਗੁਣ ਦੀ ਸਿਰਜਣਾ ਵਧੇਰੇ ਕਰ ਕੇ ਇਸ ਭਾਵ ਉਪਰ

ਆਧਾਰਿਤ ਹੈ। ਬਾਣੀ ਦੇ ਨਾਇਕ ਦਾ ਸਾਖਿਆਤਕਾਰ ਕਦੀ ਵੀ ਨਹੀਂ ਹੁੰਦਾ। ਜਦ ਲੋਚਾ ਆਪਣੀ ਚਰਮ-ਸੀਮਾ ਉਤੇ ਪੁੱਜਦੀ ਹੈ ਤਾਂ ਇਕ ਅਕਹਿ ਅਨੰਦ ਪ੍ਰਦਾਨ ਕਰਦੀ ਹੈ। ਇਹ ਅਨੰਦ ਬਾਕੀ ਦੇ ਰਸ-ਅੰਗਾਂ ਨਾਲ ਮਿਲ ਕੇ ਵਿਜੋਗ ਸ਼ਿੰਗਾਰ ਰਸ ਦੀ ਨਿਸ਼ਪਤੀ ਕਰਦਾ ਹੈ। ਇਸ ਭਗਤੀ ਵਿਚ ਪ੍ਰਿਅ ਤੋਂ ਦੂਰੀ ਮਾਨਸਿਕ ਸੰਕਟ ਦਾ ਕਾਰਣ ਹੈ। ਵਿਛੋੜੇ ਦੀ ਕਸਕ ਹਰ ਪ੍ਰਾਣੀ ਮਾਤ੍ਰ ਦੀ ਹੋਣੀ ਹੈ। ਇਸ ਪੀੜਾ ਦਾ ਜਰਨਾ ਵੀ ਇਕ ਸੁਆਦ ਹੈ। ਅਸੰਨਿਧਾਨ ਭਗਤੀ ਦੀ ਮਾਤ੍ਰਾ ਗੁਰਬਾਣੀ ਵਿਚ ਬਹੁਤ ਅਧਿਕ ਮਾਤ੍ਰਾ ਵਿਚ ਹੈ। ਮਧੁਸੂਦਨ ਸਰਸਵਤੀ ਅਨੁਸਾਰ, ਰਸ–ਅਸਵਾਦਨ ਵਿਚ ਚਿੱਤ–ਦਰੁਤੀ ਦਾ ਵਿਸ਼ੇਸ਼ ਸਥਾਨ ਹੈ। ਚਿੱਤ–ਦ੍ਰਵਣ ਤੋਂ ਬਿਨਾਂ ਤਾਂ ਰਸ-ਅਸਵਾਦਨ ਸੰਭਵ ਹੀ ਨਹੀਂ। ਏਨਾ ਕੁ ਤਾਂ ਸਾਫ਼ ਹੀ ਹੈ ਸੰਜੋਗ ਦਾ ਸੰਬੰਧ ਸਰੀਰ ਨਾਲ ਹੁੰਦਾ ਹੈ ਤੇ ਵਿਜੋਗ ਦਾ ਮਨ ਨਾਲ। ਸੁਰਤ–ਇੱਛਾ ਦੀ ਤੀਬਰ ਪ੍ਰੇਮ-ਭਾਵਨਾ ਨਾਲ ਹੀ ਚਿੱਤ ਦ੍ਰਵ ਜਾਂਦਾ ਹੈ। ਚਿੱਤ ਦ੍ਰਵਣ ਤੋਂ ਬਾਅਦ ਹੀ ਭਗਵਦ–ਸਥਾਈ ਰੂਪ ਰਤੀ ਜਾਗ੍ਰਤ ਹੁੰਦੀ ਹੈ। ਇਸ ਦਾ ਸੰਬੰਧ ਲੋਕ ਜਗਤ ਨਾਲ ਨਾ ਹੋ ਕੇ ਲੋਕੋਤਰ ਨਾਲ ਹੈ। ਸ਼ਿੰਗਾਰ ਭਗਤੀ ਦਾ ਨਾਇਕ ਦੇਸ਼ ਕਾਲ ਤੋਂ ਰਹਿਤ ਹੈ। ਉਸ ਦੇ ਮਿਲਾਪ ਲਈ ਲੋਚਿਆ ਜਾ ਸਕਦਾ ਹੈ। ਇਸ ਅਨੁਭੂਤੀ ਨੂੰ ਬੜੇ ਤਰਲ ਅਤੇ ਮਾਰਮਿਕ ਸ਼ਬਦਾਂ ਰਾਹੀਂ ਪ੍ਰਗਟਾਵਾ ਮਿਲਿਆ ਹੈ। ਅਸਲ ਵਿਚ ਅਲੌਕਿਕ ਅਨੁਭੂਤੀ ਨੂੰ ਠੋਸ ਰੂਪ ਪ੍ਰਦਾਨ ਕਰਨ ਲਈ ਲੌਕਿਕ ਸ਼ਬਦਾਵਲੀ ਹੀ ਸਾਥ ਦੇਂਦੀ ਹੈ। ਇਸ ਲਈ ਲੋਕ-ਸੰਬੰਧਾਂ ਵਿਚ ਵਿਚਰਣ ਵਾਲੇ ਹਾਵਾਂ-ਭਾਵਾਂ ਦਾ ਸਹਾਰਾ ਲੈਣਾ ਸ਼ਿੰਗਾਰ-ਭਗਤੀ ਲਈ ਜ਼ਰੂਰੀ ਹੋ ਜਾਂਦਾ ਹੈ। ਇਹੋ ਕਾਰਣ ਹੈ, "ਮੋਰੀ ਰੁਣਝੁਣ ਲਾਇਆ" ਸਾਰੇ ਦਾ ਸਾਰਾ ਸ਼ਬਦ ਵਿਜੋਗ-ਸ਼ਿੰਗਾਰ ਨਾਲ ਭਰਪੂਰ ਹੈ। ਇਸ ਵਿਚਲੀ ਸ਼ਬਦਾਵਲੀ ਲੌਕਿਕ ਜਗਤ ਦਾ ਅਨੋਖਾ ਵੇਰਵਾ ਤਾਂ ਰੂਪਮਾਨ ਕਰਦੀ ਹੈ ਪਰ ਇਸ ਦੀ ਅਸਲੀ ਵੱਥ ਅੱਖੋਂ ਓਹਲੇ ਨਹੀਂ ਹੁੰਦੀ। ਬਿਰਹਾ ਦਾ ਮਾਰਮਿਕ ਵਰਣਨ ਚਿੱਤ-ਦਰੁਤੀ ਦਾ ਨਿਰਾ ਪ੍ਰਦਾਤਾ ਹੀ ਨਹੀਂ ਸਗੋਂ ਕਰਤਾ ਵੀ ਹੈ। ਪਾਠਕ ਦਾ ਚਿੱਤ ਸਹਿਜੇ ਹੀ ਦ੍ਰਵਿਤ ਹੋ ਜਾਂਦਾ ਹੈ। ਇਥੇ ਇਹ ਤੱਥ ਸਹਿਜੇ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਰਹੱਸਾਤਮਕ ਬਾਣੀ ਆਪਣੇ ਪ੍ਰਗਟਾਉ ਵਿਚ ਅਤਿ ਜਟਿਲ ਹੈ।

ਗੁਰੂ ਨਾਨਕ ਸਾਹਿਬ ਬਿਰਹਾ ਵਰਣਨ ਨੂੰ ਕੇਵਲ ਸਮਾਜ ਨਾਲ ਜੋੜ ਕੇ ਹੀ ਨਹੀਂ ਸਿਰਜਦੇ ਸਗੋਂ ਉਨ੍ਹਾਂ ਦੀ ਨਜ਼ਰ ਜੰਗਲਾਂ, ਖੇਤਾਂ ਤੇ ਛੱਪੜਾਂ ਉਪਰ ਵੀ ਉਸੇ ਗੰਭੀਰਤਾ ਨਾਲ ਪੈਂਦੀ ਹੈ:

ਪਬਰ ਨੂੰ ਹਰੀਆਵਲਾ ਕਵਲਾ ਕੰਚਨ ਵੰਨਿ
ਕੈ ਦੋਖੜੈ ਸੜੀਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ

ਦਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ
ਜਿਤੁ ਤੁਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ

(ਗੁ: ਗ੍ਰੰ: ਸਾ:, ਪੰਨਾ 1412)

ਮਾਲੂਮ ਹੁੰਦਾ ਹੈ ਗੁਰੂ ਸਾਹਿਬ ਦੀ ਨਜ਼ਰ ਕੰਵਲ ਫੁੱਲ 'ਤੇ ਉਦੋਂ ਪਈ ਹੋਵੇਗੀ ਜਦੋਂ ਉਹ ਪੂਰੀ ਤਰ੍ਹਾਂ ਖਿੜਿਆ ਹੋਇਆ ਸੀ। ਉਨ੍ਹਾਂ ਦੀ ਨਜ਼ਰ ਫੇਰ ਉਸ 'ਤੇ ਪਈ ਤਾਂ ਦੇਖਿਆ ਕੰਵਲ ਫੁੱਲ ਸੁੱਕ ਕੇ ਕਾਲਾ ਹੋਇਆ ਪਿਆ ਸੀ। ਗੁਰੂ ਸਾਹਿਬਾਨ ਨੇ ਸਹਿਵਨ ਹੀ ਸੁਆਲ ਕੀਤਾ, ਕਿਸ ਦੁਖ ਕਾਰਣ ਤੂੰ ਸੜ ਕੇ ਕਾਲਾ ਸਿਆਹ ਹੋਇਆ ਪਿਆ ਹੈਂ ? ਉੱਤਰ ਵਿਚ ਕੰਵਲ ਕਹਿੰਦਾ ਹੈ, ਮੇਰੇ ਦੁਖ ਦਾ ਕਾਰਣ ਇਹ ਹੈ ਕਿ ਮੈਨੂੰ ਪਾਣੀ ਨਹੀਂ ਮਿਲਿਆ ਜਿਸ ਨਾਲ ਮੇਰੀ ਸਦਾ ਸੰਗਤ ਰਹਿੰਦੀ ਸੀ। ਉਸ ਨਾਲ ਮਿਲ ਕੇ ਰਹਿੰਦਿਆਂ ਮੇਰਾ ਤਨ ਖਿੜ ਜਾਂਦਾ ਸੀ ਤੇ ਮੈਨੂੰ ਚੌਗਣਾ ਰੰਗ ਚੜ੍ਹ ਜਾਂਦਾ ਸੀ। ਹੁਣ ਮੈਂ ਵਿਛੜਿਆ ਹੋਇਆ ਹਾਂ। ਬਾਣੀਕਾਰ ਕੰਵਲ ਫੁੱਲ ਦੀ ਵੇਦਨਾ ਨੂੰ ਅਨੁਭਵ ਕੇ ਫੁੱਲ ਦਾ ਪਾਣੀ ਨਾਲੋਂ ਵਿਜੋਗ ਹੋਇਆ ਪਿਆ ਹੈ। ਵਿਜੋਗ-ਅਵਸਥਾ ਦੀ ਗਹਿਰਾਈ ਨੂੰ ਨਿਖਾਰਦੇ ਹੋਏ ਇਕ ਖ਼ੂਬਸੂਰਤ ਕਾਵਿ-ਬਿੰਬ ਦੀ ਸਿਰਜਣਾ ਕਰਦੇ ਹਨ। ਕਾਵਿ-ਬਿੰਬ ਦਾ ਪ੍ਰੇਰਕ ਤੱਤ ਮਨੁੱਖੀ ਭਾਵ ਹੈ ਤੇ ਅਲੰਕਾਰ ਦਾ ਪ੍ਰੇਰਕ ਤੱਤ ਅਰਥ ਹੈ। ਬਿੰਬ ਅਮੂਰਤ ਭਾਵਨਾ ਦਾ ਪੁਨਰ-ਨਿਰਮਾਣ ਹੈ। ਅਲੰਕਾਰ ਅਮੂਰਤ ਭਾਵਨਾ ਦੀ ਮੂਲ ਸ੍ਰਿਸ਼ਟੀ ਕਰਦਾ ਹੈ। ਕਾਵਿ-ਬਿੰਬ ਦੀ ਯਾਤਰਾ ਅਮੂਰਤ ਤੋਂ ਮੂਰਤ ਵਲ ਹੈ। ਅਲੰਕਾਰ ਦੀ ਮੂਰਤ ਤੋਂ ਅਮੂਰਤ ਵਲ। ਕਾਵਿ-ਬਿੰਬ ਕਵੀ ਦੇ ਅਚੇਤ ਮਨ ਨੂੰ ਰੂਪਮਾਨ ਕਰਦਾ ਹੈ। ਇਸ ਕਾਵਿ-ਬਿੰਬ ਰਾਹੀਂ ਬਾਣੀਕਾਰ ਦੀ ਬਿਰਹਾ-ਵੇਦਨਾ ਉਜਾਗਰ ਹੋਈ ਹੈ। ਬਾਣੀਕਾਰ ਨੇ ਕੰਵਲ ਤੇ ਪਾਣੀ ਦੀ ਪ੍ਰੀਤ ਭਾਵਨਾ ਦਾ ਵਿਜੋਗੀਕਰਣ ਕਰ ਕੇ ਬ੍ਰਿਹਾ ਭਾਵਨਾ ਨੂੰ ਨਿਖਾਰ ਦਿੱਤਾ ਹੈ।

ਇਹ ਗੱਲ ਕੇਵਲ ਗੁਰੂ ਨਾਨਕ ਸਾਹਿਬ ਦੀ ਬਾਣੀ ਵਿਚ ਮੌਜੂਦ ਨਹੀਂ ਬਲਕਿ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਵੀ ਇਸ ਦਾ ਦੀਦਾਰ ਕੀਤਾ ਜਾ ਸਕਦਾ ਹੈ :

ਖਖੜੀਆ ਸੁਹਾਵੀਆ ਲਗੜੀਆ ਅਕ ਕੰਠਿ
ਬਿਰਹਾ ਵਿਛੋੜਾ ਧਣੀ ਸਿਉ ਨਾਨਕ ਸਹਸੈ ਗੰਠਿ

(ਗੁ: ਗ੍ਰੰ: ਸਾ:, ਪੰਨਾ 319)

ਅੱਕ ਦੀਆਂ ਕਕੜੀਆਂ ਤਦ ਤਕ ਸੋਹਣੀਆਂ ਲਗਦੀਆਂ ਹਨ ਜਦ ਤਕ ਅੱਕ ਦੇ ਬੂਟੇ ਨਾਲ ਲੱਗੀਆਂ ਰਹਿੰਦੀਆਂ ਹਨ। ਜਦੋਂ ਉਹ ਆਪਣੇ ਮਾਲਕ (ਅੱਕ) ਨਾਲੋਂ ਵਿਛੜ ਜਾਂਦੀਆਂ ਹਨ ਉਦੋਂ ਇਨ੍ਹਾਂ ਦੇ (ਜੋੜ, ਹਿੱਸੇ) ਤੂੰਬੇ ਇਕ ਨਹੀਂ ਬਲਕਿ ਹਜ਼ਾਰਾਂ ਹੋ ਜਾਂਦੇ ਹਨ। ਖਖੜੀਆਂ ਦਾ ਮਾਲਕ ਅੱਕ ਦਾ ਬੂਟਾ

ਹੀ ਹੈ ਤੇ ਇਨ੍ਹਾਂ ਦਾ ਬਚਾਉ ਹੀ ਉਸ ਦੇ ਗਲ਼ ਨਾਲ ਲੱਗਣ ਵਿਚ ਹੈ ਜੇ ਇਹ ਅੱਕ ਦੇ ਨਾਲੋਂ ਟੁੱਟ ਜਾਣ ਤਾਂ ਇਨ੍ਹਾਂ ਦੇ ਸੈਂਕੜੇ ਤੂੰਬੇ ਹਵਾ ਵਿਚ ਉੱਡ ਕੇ ਹਵਾ ਵਿਚ ਰੁਲ ਜਾਂਦੇ ਹਨ। ਇਹ ਵਿਭਾਵਨਾ ਅਲੰਕਾਰ ਹੈ। ਇਸ ਵਿਚ "ਕਾਰਣ ਨਾ ਹੋਣ 'ਤੇ ਵੀ ਕਾਰਜ ਦੀ ਉਤਪਤੀ ਹੈ" ਕਮਾਲ ਤਾਂ ਇਹ ਹੈ ਬਾਣੀਕਾਰ ਸਹਿਜੇ ਹੀ ਬਿਰਹਾ-ਭਾਵਨਾ ਦੀ ਪੇਸ਼ਕਾਰੀ ਵਿਭਾਵਨਾ ਰਾਹੀਂ ਕਰ ਗਏ ਹਨ। ਗੁਰੂ ਸਾਹਿਬਾਨ ਦੀ ਬਾਣੀ ਵਿਚ ਬਿਰਹਾ ਅਨੇਕ ਸ਼ਬਦਾਂ ਰਾਹੀਂ ਰੂਪਮਾਨ ਹੋਈ ਹੈ। ਇਥੇ ਦ੍ਰਿਸ਼ਟਾਂਤ ਅਲੰਕਾਰ ਦੀ ਮਿਸਾਲ ਦੇਣੀ ਉਚਿਤ ਭਾਸਦੀ ਹੈ।

ਉਪਮੇਯ, ਉਪਮਾਨ ਅਤੇ ਸਾਧਾਰਣ ਧਰਮ ਦਾ ਜਿਥੇ ਬਿੰਬ ਪ੍ਰਤੀਬਿੰਬ ਭਾਵ ਹੁੰਦਾ ਹੈ, ਉਥੇ ਅਲੰਕਾਰ ਹੁੰਦਾ ਹੈ :

ਜਿਉ ਬਾਰਕੁ ਪੀ ਖੀਰੁ ਅਘਾਵੈ
ਜਿਉ ਨਿਰਧਨ ਧਨੁ ਦੇਖਿ ਸੁਖੁ ਪਾਵੈ
ਤ੍ਰਿਖਾਵੰਤ ਜਲ ਪੀਵਤ ਠੰਡਾ
ਤਿਉ ਹਰਿ ਸੰਗਿ ਇਹੁ ਮਨੁ ਭੀਨਾ ਜੀਉ

(ਗੁ: ਗ੍ਰੰ: ਸਾ:, ਪੰਨਾ 100)

ਅਸਲ ਵਿਚ ਕਾਵਿ ਦਾ ਆਧਾਰ ਬਿੰਬ ਹੈ। ਅਲੰਕਾਰ ਉਸ ਵਿਚ ਕਿਸੇ ਨਾ ਕਿਸੇ ਪ੍ਰਕਾਰ ਦੀ ਵਿਲੱਖਣਤਾ ਪੈਦਾ ਕਰਦਾ ਹੈ। ਅਲੰਕਾਰ ਕਾਵਿ ਦਾ ਸਹਿਜ ਗੁਣ ਵੀ ਹੈ ਤੇ ਰਸ ਨੂੰ ਪੈਦਾ ਕਰਨ ਦੀ ਸਾਮਗ੍ਰੀ ਵੀ। ਜ਼ਾਹਿਰ ਹੈ, ਅਲੰਕਾਰ ਕਾਵਿ ਵਿਚ ਸਰਸਤਾ ਅਤੇ ਸੁੰਦਰਤਾ ਦਾ ਸਿਰਜਨ ਕਰਦਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਬਿਰਹਾ ਦੀ ਪੇਸ਼ਕਾਰੀ ਅਨੇਕਮੁਖ ਹੈ। ਕਿਧਰੇ ਇਹ ਸੰਕਲਪ-ਰੂਪ ਵਿਚ ਵਿਦਮਾਨ ਹੋਈ ਹੈ ਤੇ ਕਿਧਰੇ ਭਾਵਨਾ-ਰੂਪ ਵਿਚ। ਜਦੋਂ ਭਾਵਨਾ ਦੇ ਰੂਪ ਵਿਚ ਇਸ ਦੀ ਵਰਤੋਂ ਕੀਤੀ ਗਈ ਤਾਂ ਇਸ ਦਾ ਮੁਖ ਸੰਬੰਧ ਵਿਛੋੜੇ ਨਾਲ ਸੀ। ਗੁਰਬਾਣੀ ਦੇ ਵਡੇਰੇ ਭਾਗ ਵਿਚ ਬਿਰਹਾ ਦੀ ਭਾਵਨਾ ਵਿਆਪਕ ਹੈ। ਏਸੇ ਨੂੰ ਪ੍ਰੇਮਾ-ਭਗਤੀ ਵੀ ਕਿਹਾ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਅਜੇਹੀਆਂ ਬਾਣੀਆਂ ਵੀ ਹਨ ਜੇਹੜੀਆਂ ਨਿਰੋਲ ਬਿਰਹਾ-ਭਾਵਨਾ ਨਾਲ ਓਤਪੋਤ ਹਨ ਜੇਹਾ ਕਿ ਮਾਰੂ ਵਾਰ ਮਹਲਾ 5 ਡਖਣੇ ਇਸ ਦੇ ਕੁਝ ਉਦਾਹਰਣ ਹਾਜ਼ਰ ਹਨ :

(ੳ) ਜੇ ਤੂ ਮਿਤ੍ਰ ਅਸਾਡੜਾ ਹਿਕ ਭੋਰੀ ਨਾ ਵੇਛੋੜਿ
..............................

(ਗੁ: ਗ੍ਰੰ: ਸਾ:, ਪੰਨਾ 1094)

(ਅ) ਦੁਰਜਨ ਤੂੰ ਜਲ ਭਾਹੜੀ ਵਿਛੋੜੇ ਮਰਿ ਜਾਹਿ
ਕੰਤਾ ਤੂ ਸਉ ਸੇਜੜੀ ਮੈਡਾ ਹਭੋ ਦੁਖੁ ਉਲਾਹਿ

(ਗੁ: ਗ੍ਰੰ: ਸਾ:, ਪੰਨਾ 1094)

(ੲ) ਜੇ ਤੂ ਵਤਹਿ ਅੰਙਣੇ ਹਭ ਧਰਤ ਸੁਹਾਵੀ ਹੋਇ

(ਗੁ: ਗ੍ਰੰ: ਸਾ:, ਪੰਨਾ 1095)

(ਸ) ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰ
ਨੈਣ ਮਹਿੰਜੇ ਤਰਸਦੇ ਕਦਿ ਪੈਸੀ ਦੀਦਾਰੁ

(ਗੁ: ਗ੍ਰੰ: ਸਾ:, ਪੰਨਾ 1094)

(ਹ) ਨੀਹੁ ਮਹਿੰਜਾ ਤਉ ਨਾਲਿ ਬਿਆ ਨੇਹ ਕੂੜਾਵੇ ਡੇਖੁ
ਕਪੜ ਭੋਗ ਡਰਾਵਣੇ ਜਿਚਰੁ ਪਿਰੀ ਨ ਦੇਖੁ

(ਗੁ: ਗ੍ਰੰ: ਸਾ:, ਪੰਨਾ 1094)

ਇਸ ਤੋਂ ਇਲਾਵਾ 'ਬਿਰਹੜੇ' ਤੁਖਾਰੀ ਬਾਰਾਂਮਾਹ ਆਦਿ ਬਾਣੀਆਂ ਵਿਚ ਬ੍ਰਿਹਾ-ਭਾਵਨਾ ਦਾ ਦੀਦਾਰ ਵਿਸ਼ੇਸ਼ ਹੈ । ਬਾਣੀਕਾਰ ਦਰਸ਼ਨ ਨੂੰ ਦਰਸ਼ਨ ਦੀ ਖ਼ਾਤਰ ਨਹੀਂ ਵਿਚਾਰਦੇ ਸਗੋਂ ਇਸ ਦਾ ਸੰਬੰਧ ਮਾਨਵੀ ਜਗਤ ਨਾਲ ਜੋੜ ਕੇ ਦਰਸ਼ਨ ਦੀ ਸਾਰਥਕਤਾ ਨਿਸ਼ਚਿਤ ਕਰਦੇ ਹਨ । ਬ੍ਰਹਮ ਤੋਂ ਹੀ ਜਗਤ ਦਾ ਪਾਸਾਰ ਪਸਰਦਾ ਹੈ । ਇਹ ਸਾਰਾ ਪਾਸਾਰ ਉਸ ਬ੍ਰਹਮ ਦਾ ਹੀ ਇਕ ਰੂਪ ਹੈ । ਇਹੋ ਰਹੱਸਵਾਦੀ ਅਨੁਭਵ ਖੇਤਰ ਹੈ । ਰਹਸੱਵਾਦੀ ਇਸ ਸੱਚ ਨੂੰ ਤਰਕ ਨਾਲ ਨਹੀਂ, ਅਨੁਭਵ ਰਾਹੀਂ ਪ੍ਰਗਟਾਉਂਦਾ ਹੈ । ਬਾਣੀਕਾਰ ਵੱਖੋ-ਵੱਖ ਰੂਪ-ਆਕਾਰਾਂ (Forms) ਨੂੰ ਪਛਾਣ ਕੇ ਆਪਣੇ ਪ੍ਰਤੱਖੀ ਅਨੁਭਵ ਦਾ ਇਨ੍ਹਾਂ ਨਾਲ ਏਕੀਕਰਣ ਕਰਨਾ ਹੁੰਦਾ ਹੈ । ਅਨੁਭਵੀ ਅਜੇਹੀ ਸਥਿਤੀ ਪੈਦਾ ਕਰ ਦੇਂਦਾ ਹੈ ਕਿ ਪਾਠਕ ਆਪ ਇਸ ਨੂੰ ਅਨੁਭਵ ਕਰ ਸਕਦਾ ਹੈ । ਕਾਵਿ-ਸੱਚ ਤਸਦੀਕ ਕਰਨ ਵਾਸਤੇ ਨਹੀਂ ਹੁੰਦਾ ਸਗੋਂ ਭਾਵਾਤਮਕ ਤਰਕ ਦੀ ਤਤਕਾਲੀ ਪ੍ਰਤੀਤੀਕਰਣ ਹੁੰਦਾ ਹੈ ।[1] ਇਸ ਅਨੁਭੂਤੀ ਨੂੰ ਮਾਨਸੀ ਬਿੰਬਾਂ ਰਾਹੀਂ ਪੇਸ਼ ਕਰਨਾ ਰਹੱਸਵਾਦੀਆਂ ਦੀ ਮਜਬੂਰੀ ਹੁੰਦੀ ਹੈ । ਸੌਂਦਰਯਮਈ ਪ੍ਰਸੰਸਾ ਦਾ ਪ੍ਰੇਰਨ ਤੱਤ ਪਰਮ ਸਤਿ ਦੀ ਚੇਤਨਤਾ ਹੈ । ਅਨੁਭਵੀ ਦਾ ਉਦੇਸ਼ ਦਿਸਦੇ ਜਗਤ ਵਿਚਲੀ ਅਸਲੀਅਤ ਪ੍ਰਤੀ ਚੇਤਨਤਾ ਨੂੰ ਬੁਲੰਦ ਕਰ ਕੇ ਦੂਜਿਆਂ ਨੂੰ ਜਾਣੂ ਕਰਾਉਣਾ ਹੈ । ਇਹ ਅਨੁਭੂਤੀ ਅਕਹਿ ਅਤੇ ਪ੍ਰਕਾਸ਼ਮਈ ਹੈ । ਵਿਲੀਅਮ ਜੇਮਜ਼ ਦੇ ਅਨੁਸਾਰ ਰਹੱਸਾਤਮਕ ਅਨੁਭੂਤੀ ਥੋੜ੍ਹਾ ਚਿਰ ਜਲਵਾ ਵਿਖਾ ਕੇ ਅਲੋਪ ਹੋ ਜਾਂਦੀ ਹੈ । ਸੁਰਤ ਇਕ ਐਸੀ ਪ੍ਰਚੰਡ ਅਵਸਥਾ ਵਿਚੋਂ ਗੁਜ਼ਰਦੀ ਹੈ ਕਿ ਇਸ ਦੇ ਚਮਤਕਾਰ ਸਦਕਾ ਇਕ ਵਿਸਮਾਦ ਜੇਹਾ ਛਾ ਜਾਂਦਾ ਹੈ ।[2] ਇਸ ਮਧੁਰ ਚਮਤਕਾਰ ਲਈ ਸਿੱਕ ਅਤੇ ਤਰਸੇਵਾਂ ਬਣਿਆ ਰਹਿੰਦਾ ਹੈ ।

1. Harold Osbrone, Aeasthetics & Criticism, Trnscendentalism, page 191-193.
2. James William, The varities of Religions Experience, page 371-372.

(ੳ) ਸੁਪਨੇ ਊਭੀ ਭਈ ਗਹਿਓ ਕੀ ਨ ਅੰਚਲਾ
ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ
ਖੋਜਉ ਤਾ ਕੇ ਚਰਣ ਕਹਹੁ ਕਤਿ ਪਾਈਐ
ਹਰਿ ਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ
(ਗੁ: ਗ੍ਰੰ: ਸਾ:, ਪੰਨਾ 1362)

(ਅ) ਸੁਣਿ ਸਖੀਏ ਮੇਰੀ ਨੀਂਦ ਭਲੀ ਮੈ ਆਪਨੜਾ ਪਿਰੁ ਮਿਲਿਆ
(ਗੁ: ਗ੍ਰੰ: ਸਾ:, ਪੰਨਾ 249)

(ੲ) ਸੁਪਨੇ ਆਇਆ ਭੀ ਗਿਆ ਮੈ ਜਲ ਭਰਿਆ ਰੋਇ
ਆਇ ਨ ਸਕਾ ਤੁਝ ਕੰਨ ਪਿਆਰੇ ਭੇਜ ਨ ਸਕਾ ਕੋਇ
ਆਉ ਸੁਭਾਗੀ ਨੀਦੜੀ ਦੇ ਮਤ ਸਹੁ ਦੇਖਾ ਸੋਇ
(ਗੁ: ਗ੍ਰੰ: ਸਾ:, ਪੰਨਾ 557-558)

ਕੁਲ ਮਿਲਾ ਕੇ, ਅਨੁਭਵੀ ਜਨ ਆਪਣ-ਆਪ ਨੂੰ ਕਿਸੇ ਪਰਾ-ਭੌਤਿਕ ਸ਼ਕਤੀ ਦੀ ਹਜ਼ੂਰੀ ਵਿਚ ਪ੍ਰਤੀਤ ਕਰਦੇ ਹਨ ਜਿਵੇਂ ਕਿਸੇ ਅਗੰਮੀ ਸ਼ਕਤੀ ਨੇ ਇਨ੍ਹਾਂ ਨੂੰ ਆਪਣੇ ਵੱਸ ਵਿਚ ਕਰ ਲਿਆ ਹੋਵੇ, ਬਾਣੀਕਾਰਾਂ ਦਾ ਉਸ ਅਗੰਮੀ ਸ਼ਕਤੀ ਲਈ ਤਰਸੇਵਾਂ ਵਿਸਮਾਦਕਾਰੀ ਹੈ :

ਦਹਦਿਸਿ ਛਤ੍ਰ ਮੇਘ ਘਟਾ ਘਟ, ਦਾਮਨਿ ਚਮਕਿ ਡਰਾਇਓ
ਸੇਜ ਇਕੇਲੀ ਨੀਂਦ ਨਹੁ ਨੈਨਹੁ ਪਿਰੁ ਪਰਦੇਸਿ ਸਿਧਾਇਓ
ਹੁਣ ਨਹੀ ਸੰਦੇਸਰੋ ਮਾਇਓ.................
ਮੰਦਰਿ ਚਰਿ ਕੇ ਪੰਧੁ ਨਿਹਾਰਉ ਨੈਨ ਨੀਰਿ ਭਰਿ ਆਇਓ
(ਗੁ: ਗ੍ਰੰ: ਸਾ:, ਪੰਨਾ 624)

ਇਥੇ ਇਹ ਧਿਆਨ ਰਹੇ, ਬਾਣੀ ਦਾ ਪ੍ਰੇਰਨਾ-ਬਿੰਦੂ ਮਨੁੱਖ ਨਹੀਂ ਬ੍ਰਹਮ ਹੈ। ਨਿਰਗੁਣ ਬ੍ਰਹਮ ਸਮੇਂ ਸਥਾਨ ਤੋਂ ਮੁਕਤ ਹੈ। ਇਸ ਦਾ ਸੰਬੰਧ ਕਿਸੇ ਵਿਸ਼ੇਸ਼ ਇਤਿਹਾਸ-ਸੰਸਕ੍ਰਿਤੀ ਨਾਲ ਵੀ ਨਹੀਂ। ਇਹ ਸਰਬਕਾਲੀ ਹੈ। ਇਸ ਨਾਲ ਮਨ ਚਾਹੇ ਰਿਸ਼ਤੇ ਸਥਾਪਿਤ ਕੀਤੇ ਜਾ ਸਕਦੇ ਹਨ। ਇਸ ਨੂੰ ਲੋਚਿਆ ਅਤੇ ਪਿਆਰਿਆ ਜਾ ਸਕਦਾ ਹੈ। ਬ੍ਰਹਮ ਅਤੇ ਮਨੁੱਖ ਕਦੇ ਵੀ ਸਾਹਵੇਂ-ਸਾਹਵੀਂ ਆ ਕੇ ਸੰਬਾਦ ਨਹੀਂ ਕਰਦੇ ਅਤੇ ਨਾ ਹੀ ਕੋਈ ਅਜੇਹੀ ਸਥਿਤੀ ਪੈਦਾ ਹੁੰਦੀ ਹੈ ਜਿਥੇ ਬ੍ਰਹਮ ਅਤੇ ਮਨੁੱਖ ਭਾਵੁਕ ਪੱਧਰ ਉਪਰ ਪਰਸਪਰ ਸੰਬੰਧਿਤ ਹੋਣ ਤਾਂ ਵੀ ਬਾਣੀਕਾਰ ਉਸ ਲਈ ਪਿਆਰ-ਭਾਵਨਾ ਜਤਾਉਂਦੇ ਰਹੇ ਹਨ। ਨਾਮਦੇਵ ਜੀ ਦੀ ਲਗਨ ਵੇਖਣ ਵਾਲੀ ਹੈ :

(ੳ) ਮੋਹਿ ਲਾਗਤੀ ਤਾਲਾ ਬੇਲੀ ਬਛਰੇ ਬਿਨੁ ਗਾਇ ਅਕੇਲੀ
ਪਾਨੀਆ ਬਿਨੁ ਮੀਨੁ ਤਲਫੈ ਐਸੇ ਰਾਮਨਾਮਾ ਬਿਨੁ ਬਾਪਰੋ ਨਾਮਾ
(ਗੁ: ਗ੍ਰੰ: ਸਾ:, ਪੰਨਾ 874)

(ਅ) ਆਨੀ ਲੇ ਕਾਗਦੁ ਕਾਟੀ ਲੇ ਗੂਡੀ ਆਕਾਸ ਮਧੇ ਭਰਮੀਅਲੇ
ਪੰਚ ਜਨਾ ਸਿਉ ਬਾਤ ਬਤਊਆ ਚੀਤ ਸੁ ਡੋਰੀ ਰਾਖੀਅਲੇ
ਮਨੁ ਰਾਮਨਾਮਾ ਬੇਧੀਅਲੇ ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ

(ਗੁ: ਗ੍ਰੰ: ਸਾ:, ਪੰਨਾ 972)

ਨਾਮਦੇਵ ਜੀ ਦ੍ਰਿਸ਼ਟਾਂਤ ਅਲੰਕਾਰ ਰਾਹੀਂ ਆਪਣੀ ਤੜਪਣ ਨੂੰ ਗਊ ਤੇ ਵੱਛੇ, ਪਾਣੀ ਤੇ ਮਛਲੀ ਦੇ ਦ੍ਰਿਸ਼ਟਾਂਤ ਰਾਹੀਂ ਰੂਪਮਾਨ ਕਰਦੇ ਹਨ। ਪਿਆਰ ਦੀ ਚਿਤਵਣਾ ਹਰ ਵੇਲੇ ਬੇਚੈਨ ਵੀ ਰੱਖਦੀ ਹੈ ਤੇ ਇਕ ਖ਼ਾਸ ਤਰ੍ਹਾਂ ਦਾ ਰਸ ਵੀ ਪ੍ਰਦਾਨ ਕਰਦੀ ਹੈ। ਇਥੇ ਇਕ ਹੋਰ ਦ੍ਰਿਸ਼ਟਾਂਤ ਹੈ, ਜਿਵੇਂ ਕਾਗਜ਼ ਦੀ ਗੁੱਡੀ ਬਣਾ ਕੇ ਅਸਮਾਨ ਵਿਚ ਚੜ੍ਹਾਂਦੇ ਹਨ, ਨਾਲ ਨਾਲ ਗੱਲਾਂ ਵੀ ਕਰੀ ਜਾਂਦੇ ਹਨ ਪਰ ਧਿਆਨ ਗੁੱਡੀ ਦੀ ਡੋਰ ਵਿਚ ਹੀ ਰੱਖਦੇ ਹਨ। ਜਿਵੇਂ ਪਾਣੀ ਭਰਨ ਵੇਲੇ ਗਈਆਂ ਕੁੜੀਆਂ ਸਿਰ ਉਤੇ ਗਾਗਰ ਹੋਵੇ। ਉਹ ਸਖੀਆਂ ਸਹੇਲੀਆਂ ਨਾਲ਼ ਗੱਲ ਵੀ ਕਰਦੀ ਰਹੇਗੀ ਪਰ ਉਸ ਦੀ ਚੇਤਨਾ ਗਾਗਰ ਉਤੇ ਹੀ ਟਿਕੀ ਰਹੇਗੀ ਤਾਂ ਜੁ ਡਿੱਗ ਨਾ ਪਵੇ। ਜਿਵੇਂ ਸੁਨਿਆਰਾ ਨਾਲੇ ਸੋਨੇ ਦਾ ਸੋਹਣੇ ਡਿਜ਼ਾਇਨ ਵਾਲਾ ਗਹਿਣਾ ਬਣਾਉਂਦਾ ਹੈ। ਉਹ ਭਾਵੇਂ ਗਾਹਕ ਨਾਲ ਗੱਲਾਂ ਕਰਦਾ ਰਹੇ ਪਰ ਉਸ ਦਾ ਚਿੱਤ ਆਪਣੇ ਹੁਨਰ ਵਿਚ ਹੁੰਦਾ (ਮਾਂਡੀਅਲੇ-ਧਾਰ ਦਾ) ਹੈ ਅਥਵਾ ਉਹ ਕਲਾ ਨੂੰ ਦਿਲ ਵਿਚ ਧਾਰ ਕੇ ਗੱਲਾਂ-ਬਾਤਾਂ ਵੀ ਕਰਦਾ ਰਹਿੰਦਾ ਹੈ। ਨਾਮਦੇਵ ਜੀ ਇਨ੍ਹਾਂ ਦ੍ਰਿਸ਼ਟਾਂਤਾਂ ਵਾਂਗ ਉਹ ਆਪਣੇ ਪਿਆਰੇ ਦੀ ਯਾਦ ਵਿਚ ਵਿੰਨ੍ਹਿਆ ਹੋਇਆ ਹੈ। ਨਾਮਦੇਵ ਦੀ ਪ੍ਰੀਤ ਇਕ ਅੰਗੀ ਨਹੀਂ, ਉਹ ਤਾਂ ਰਮਈਆ ਨੂੰ ਵੀ ਦੁਹਾਈ ਦੇਂਦੇ ਹਨ :

ਮੋਕਉ ਤੂੰ ਨਾ ਬਿਸਾਰਿ, ਤੂ ਨ ਬਿਸਾਰਿ, ਤੂ ਨ ਬਿਸਾਰੇ ਰਾਮਈਆ
ਆਲਾ ਵੰਤੀ ਇਹੁ ਭ੍ਰਮ ਜੋ ਹੈ, ਮੁਝ ਉਪਰਿ ਸਭ ਕੋਪਿਲਾ

(ਗੁ: ਗ੍ਰੰ: ਸਾ:, ਪੰਨਾ 1292-93)

ਮੰਦਰ ਦੇ ਮਾਲਕਾਂ ਨੂੰ ਜਾਂ ਮੰਦਰ (ਆਲਾਵੰਤੀ) ਵਾਲਿਆਂ ਨੂੰ ਇਹ ਜੇਹੜਾ ਭਰਮ ਹੈ ਤੇ ਸਾਰੇ ਮੇਰੇ ਨਾਲ ਗੁਸੇ (ਕੋਪਿਲਾ) ਵੀ ਹਨ ਪਰ ਮੈਨੂੰ ਤੂੰ ਨਾ ਵਿਸਾਰ ਦੇਵੀਂ। ਇਥੇ ਪਹੁੰਚ ਕੇ ਬਿਰਹਾ ਦਾ ਇਕ ਹੋਰ ਰੂਪ ਸਾਹਮਣੇ ਆਉਂਦਾ ਹੈ। ਇਸ ਤੋਂ ਪਹਿਲਾਂ ਬਿਰਹਾ-ਸੰਕਲਪ ਤੇ ਬਿਰਹਾ-ਭਾਵਨਾ ਬਾਰੇ ਵਿਚਾਰ ਕੀਤੀ ਜਾ ਚੁੱਕੀ ਹੈ। ਹੁਣ ਇਹ ਪ੍ਰੀਤ-ਲੋਚਾ ਦੀ ਤੀਬਰਤਾ ਆਪਣਾ ਰੁਖ਼ ਰਤਾ ਕੁ ਬਦਲਦੀ ਹੈ ਤੇ ਆਪਣੇ ਨਾਇਕ-ਪਰਮਾਤਮਾ ਨੂੰ ਨਾ ਭੁਲਾਉਣ ਦਾ ਵਾਸਤਾ ਇਸ ਲਈ ਪਾਉਂਦੀ ਹੈ ਕਿਉਂਕਿ ਉਹ ਉਸ ਪ੍ਰਮਾਤਮਾ ਨੂੰ ਅਥਾਹ ਪ੍ਰੇਮ ਕਰਦਾ ਹੈ। ਇਸ ਰਚਨਾ ਵਿਚ ਸੰਬਾਦ-ਵਿਧੀ ਰੂਪਮਾਨ ਹੋਈ ਹੈ। ਸੰਬਾਦ ਪ੍ਰਗੀਤ ਦਾ ਲਾਜ਼ਮੀ ਅੰਗ ਹੈ। ਉਸ ਬਿਨਾਂ ਧਿਰ-ਸਿਰਜਣਾ ਸੰਭਵ ਹੀ ਨਹੀਂ। ਕਮਾਲ

ਤਾਂ ਇਹ ਹੈ, ਬਿਰਹਾ ਦਾ ਅਸਲਾ ਅਸਿੱਧੇ ਰੂਪ ਵਿਚ ਪੇਸ਼ ਹੋਇਆ ਹੈ। ਸ਼ੇਖ ਫਰੀਦ ਰਾਗ ਸੂਹੀ ਵਿਚ ਇਕ ਪਦਾ ਉਚਾਰਦੇ ਹਨ :

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ, ਬਾਵਲਿ ਹੋਈ ਸੋ ਸਹੁ ਲੋਰਉ
ਤੈ ਸਹਿ ਮਨ ਮਹਿ ਕੀਆ ਰੋਸੁ, ਮੁਝ ਅਵਗੁਨ ਸਹ ਨਾਹੀ ਦੋਸੁ
ਤੈ ਸਾਹਿਬ ਕੀ ਮੈ ਸਾਰ ਨ ਜਾਨੀ, ਜੋਬਨ ਖੋਇ ਪਾਛੈ ਪਛਤਾਨੀ॥ਰਹਾਉ
ਕਾਲੀ ਕੋਇਲ ਤੂ ਕਿਤ ਗੁਨ ਕਾਲੀ, ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ
(ਗੁ: ਗ੍ਰੰ: ਸਾ:, ਪੰਨਾ 794)

ਇਸ ਬਾਣੀ-ਰਚਨਾ ਵਿਚ ਫਰੀਦ ਜੀ ਏਕਾਲਪ ਕਰ ਰਹੇ ਹਨ। ਏਕਾਲਪ (Monologue) ਆਤਮ-ਅਭਿਵਿਅਕਤੀ ਦੀ ਹੀ ਇਕ ਜੁਗਤ ਹੈ। ਵਕਤਾ-ਸ੍ਰੋਤਾ ਇਸੇ ਆਤਮ-ਹੋਂਦ ਦੇ ਹੀ ਦੋ ਰੂਪ ਹਨ। ਇਕ ਵਕਤਾ ਦੀ ਸੀਮਾ ਹੋਣ ਦੇ ਬਾਵਜੂਦ ਵੀ ਜਦੋਂ ਏਕਾਲਾਪ ਦਾ ਸੰਬੰਧ ਦੂਜੀ ਧਿਰ ਨਾਲ ਜਾ ਜੁੜਦਾ ਹੈ ਤਾਂ ਇਸ ਵਿਚ ਨਾਟਕੀ ਅੰਸ਼ ਦੀ ਸੰਭਾਵਨਾ ਸਹਿਜੇ ਹੀ ਆ ਬਿਰਾਜਦੀ ਹੈ। ਵਕਤਾ ਨੇ ਆਪਣਾ ਉਚਾਰ ਸ੍ਰੋਤੇ ਤਕ ਪੁਚਾਣਾ ਹੁੰਦਾ ਹੈ। ਭਾਵੇਂ ਇਹ ਉਚਾਰ ਵਕਤੇ ਦਾ 'ਨਿੱਜੀ ਸੁਰ' ਹੀ ਹੁੰਦਾ ਹੈ ਪਰ ਇਸ ਨੂੰ ਕਿਸੇ ਨਾ ਕਿਸੇ (ਨਾਟਕੀ) ਜੁਗਤ ਰਾਹੀਂ ਪ੍ਰਗਟ ਹੋਣਾ ਪੈਂਦਾ ਹੈ। ਉਪਰ ਅੰਕਿਤ ਬਾਣੀ-ਪਾਠ ਬਾਣੀਕਾਰ ਖ਼ੁਦ ਇਕ ਬ੍ਰਿਹਨ ਦਾ ਰੂਪ ਅਖ਼ਤਿਆਰ ਕਰ ਕੇ ਆਪਣੇ ਮਨ ਦੀ ਵਿਅਥਾ ਨੂੰ ਪੇਸ਼ ਕਰਦਾ ਹੈ। ਲਗਦੈ ਵਿਛੋੜੇ ਦੀ ਅਕਹਿ ਪੀੜਾ ਉਸ ਨੂੰ ਬੇਹਾਲ ਕਰ ਰਹੀ ਹੈ। ਇਹ ਆਪਣੇ ਪ੍ਰੀਤਮ ਤੋਂ ਬਿਨਾਂ ਸੜ ਸੜ ਕੇ ਲੁਛ ਲੁਛ ਕੇ ਹੱਥ ਮਲ ਰਹੀ ਹੈ। ਸ਼ੁਦਾਈ ਹੋਈ ਆਪਣੇ ਪਤੀ-ਪ੍ਰਮੇਸ਼ਵਰ ਨੂੰ ਲੱਭਦੀ ਹੈ। ਫਿਰ ਆਪ ਹੀ ਕਹਿੰਦੀ ਹੈ ਮੇਰੇ ਮਾਲਕ ਤੇਰਾ ਕੋਈ ਕਸੂਰ ਨਹੀਂ, ਇਹ ਸਭ ਮੇਰੇ ਔਗਣਾਂ ਦਾ ਨਤੀਜਾ ਹੈ। ਮੈਂ ਹੀ ਤੇਰੀ ਕਦਰ ਨਹੀਂ ਪਾਈ। ਹੁਣ ਇਥੇ ਨਾਟਕੀ ਅੰਸ਼ ਪੈਦਾ ਹੁੰਦਾ ਹੈ। ਏਕਾਲਪ ਕਰਦੀ ਬ੍ਰਿਹਨ ਕੋਇਲ ਨੂੰ ਸਹਿਵਨ ਹੀ ਪੁੱਛ ਲੈਂਦੀ ਹੈ, ਭਲਾ ਤੂੰ ਕਿਸ ਕਾਰਣ ਕਾਲੀ ਹੋਈ ਪਈ ਹੈਂ ? ਉਸ ਦਾ ਉੱਤਰ—ਮੈਂ ਵੀ ਆਪਣੇ ਪ੍ਰੀਤਮ ਦੀ ਬਿਰਹਾ ਵਿਚ ਜਲ ਕੇ ਕਾਲੀ-ਸਿਆਹ ਹੋ ਗਈ ਹਾਂ। ਮਾਲੂਮ ਹੁੰਦਾ ਹੈ, ਬਿਰਹਾ ਅਤੇ ਏਕਾਲਾਪ ਦਾ ਧੁਰ ਤੋਂ ਹੀ ਸੰਜੋਗ ਚਲਿਆ ਆ ਰਿਹਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸ ਦੇ ਅਨੇਕਾਂ ਪ੍ਰਮਾਣ ਮੌਜੂਦ ਹਨ :

(ੳ) ਮੇਰੇ ਮਨਿ ਪ੍ਰੇਮ ਲਗੋ ਹਰਿ ਤੀਰ
ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ ॥ਰਹਾਉ
ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਮੇਰਾ ਬੀਰ
(ਗੁ: ਗ੍ਰੰ: ਸਾ:, ਪੰਨਾ 861-862)

(ਅ) ਮੋਹਨ ਨੀਦ ਨ ਆਵੈ ਹਾਵੈ ਹਾਰ ਕਜਰ ਬਸਤ੍ਰ ਅਭਰਨ ਕੀਨੇ

ਉਡੀਨੀ ਉਡੀਨੀ ਉਡੀਨੀ ਕਬ ਘਰ ਆਵੈ ਰੀ
ਸਰਨਿ ਸੁਹਾਗਨਿ ਚਰਨ ਸੀਸੁ ਧਰਿ
ਲਾਲਨ ਮੋਹਿ ਮਿਲਾਵਹੁ ਕਬ ਘਰਿ ਆਵੈ ਰੀ

(ਗੁ: ਗ੍ਰੰ: ਸਾ:, ਪੰਨਾ 830)

ਰਸ ਨੂੰ ਸ੍ਰੇਸ਼ਟ ਬਣਾਉਣ ਵਾਲੇ ਰੀਤੀ ਅਤੇ ਅਲੰਕਾਰ ਹਨ ਜੋ ਰਸ ਦੇ ਸੁਭਾਵਿਕ ਨਿਯਮ ਹਨ । ਪਰ ਜਿਨ੍ਹਾਂ ਦੀ ਸਥਿਤੀ ਰਸ ਦੇ ਨਾਲ ਨਿਰੰਤਰ ਹੈ, ਉਹ ਗੁਣ ਹਨ ।[1] ਗੁਣ ਰਸ ਦੀ ਆਤਮਾ ਹੈ । ਇਹ ਉਹ ਗੁਣ ਹੈ ਜਿਸ ਨਾਲ ਅੰਤਹਕਰਣ ਆਨੰਦ ਨਾਲ ਦ੍ਰਵੀਭੂਤ ਤਰਲ ਅਥਵਾ ਪਾਣੀ ਪਾਣੀ ਹੋ ਜਾਂਦਾ ਹੈ । ਆਚਾਰੀਆ ਨੇ ਤਿੰਨ ਗੁਣਾਂ ਦੀ ਸਿਧਾਂਤਕ ਵਿਚਾਰ ਕੀਤੀ ਹੈ :

1. ਮਾਧੁਰਯ, 2. ਓਜ, 3. ਪ੍ਰਸਾਦ

ਗੁਰੂ ਗ੍ਰੰਥ ਸਾਹਿਬ ਵਿਚ ਤਿੰਨੇ ਤਰ੍ਹਾਂ ਦੇ ਗੁਣ ਮੌਜੂਦ ਹਨ । ਬਾਣੀਕਾਰਾਂ ਨੇ ਸ਼ਿੰਗਾਰ ਰਸ ਤੋਂ ਬਾਅਦ ਮਧੁਰ ਗੁਣ ਦੇ ਹਿਰਦੇ ਪਿਘਲਾਣ ਦੇ ਦੋ ਹੋਰ ਸਥਾਨਾਂ ਵਲ ਸੰਕੇਤ ਕੀਤਾ ਹੈ : ਕਰੁਣਾ ਅਤੇ ਵਿਯੋਗ । ਜਦ ਕੋਈ ਵਸਤੂ-ਵਿਸ਼ੇਸ਼ ਪ੍ਰਾਪਤ ਨਾ ਹੋ ਸਕੇ ਤਾਂ ਹਿਰਦੇ ਵਿਚ ਇਕ ਅਨੋਖੀ ਕਸਕ ਪੈਦਾ ਹੋਣੀ ਸ਼ੁਰੂ ਹੋ ਜਾਂਦੀ ਹੈ । ਉਹ ਵਸਤੂ ਪ੍ਰਾਪਤ ਹੋਣ ਦੀ ਸਥਿਤੀ ਵਿਚ ਜਿਤਨੀ ਮਧੁਰ ਲਗਦੀ ਹੈ ਅਪ੍ਰਾਪਤੀ ਕਾਲ ਵਿਚ ਹੋਰ ਵੀ ਪਿਆਰੀ ਯਾ ਮਧੁਰ ਬਣ ਕੇ ਭਾਵਨਾ ਵਿਚ ਜਾਗੀ ਰਹਿੰਦੀ ਹੈ । ਜੇ ਸੰਜੋਗ ਮਿੱਠਾ ਹੈ ਤਾਂ ਵਿਯੋਗ ਅਤਿ ਮਿੱਠਾ । ਇੱਛਤ ਵਸਤੂ ਦਾ ਅਭਾਵ ਉਸ ਦੇ ਮਾਧੁਰਯ ਨੂੰ ਹੋਰ ਤੀਬਰ ਕਰ ਦੇਂਦਾ ਹੈ । ਗੁਰੂ ਗ੍ਰੰਥ ਸਾਹਿਬ ਵਿਚ ਕਰੁਣਾ ਅਤੇ ਵਿਜੋਗ ਵਾਲੀ ਭਾਵਨਾ ਵਡੇਰੀ ਮਾਤਰਾ ਵਿਚ ਹੈ । ਵਿਜੋਗ ਵਿਚ ਡੂੰਘਿਆਈ ਕਿਤੇ ਵਧੀਕ ਹੁੰਦੀ ਹੈ :

(ੳ) ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬਿਨੰਤੀਆ
ਤਿਸਿ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ
ਤਿਸਿ ਦਸਿ ਪਿਆਰੇ ਸਿਰ ਧਰੀ ਉਤਾਰੇ ਇਕ ਭੋਰੀ ਦਰਸਨ ਦੀਜੈ
ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ ਇਕ ਤਿਲ ਭੀ ਨਾ ਧੀਰੀਜੈ
ਪ੍ਰਭ ਸਿਉ ਮਨ ਲੀਨਾ ਜਿਉ ਜਲ ਮੀਨਾ ਚਾਤ੍ਰਿਕ ਜਿਵੇ ਤਿਸੰਤੀਆ

(ਗੁ: ਗ੍ਰੰ: ਸਾ:, ਪੰਨਾ 703)

(ਅ) ਯਾਰਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ
ਯਾਰਵੇ ਹਿਕ ਡੂ ਹਿਕ ਚਾੜੇ ਹਉ ਕਿਸ ਚਿਤੇਹੀਆ
................................. (ਗੁ: ਗ੍ਰੰ: ਸਾ:, ਪੰਨਾ 703)

---

1. ਮਿਸ਼੍ਰ ਰਾਮ ਦਹਿਨ, ਕਾਵਿ ਦਰਪਣ, ਪੰਨਾ 308 ।

'ਜਿੰਨੀ ਮੈਡਾ ਲਾਲ ਰੀਝਾਇਆ ਹਉ ਤਿਸੁ ਆਗੈ ਮਨ ਡੇਹੀਆ' ਜ਼ਾਹਿਰ ਹੈ, ਜਦੋਂ ਬਿਰਹਾ ਆਪਣੇ ਜਲਾਲ ਵਿਚ ਆਉਂਦੀ ਹੈ ਤਾਂ ਮਧੁਰ ਗੁਣ ਪੈਦਾ ਹੁੰਦਾ ਹੈ । ਇਹ ਜ਼ਰੂਰੀ ਨਹੀਂ ਕਿ ਸਾਰੇ ਬਾਣੀਕਾਰਾਂ ਦੀ ਬਾਣੀ ਵਿਚ ਮਧੁਰ ਗੁਣ ਦੀ ਮਾਤਰਾ ਵਧੇਰੇ ਹੋਵੇ । ਇਸ ਦਾ ਬਲ-ਅਬਲ ਆਪਣਾ ਹੈ । ਗੁਰੂ ਅਰਜਨ ਦੇਵ ਦੀ ਬਾਣੀ ਵਿਚ ਪ੍ਰਸਾਦ ਗੁਣ ਦਾ ਵਿਸ਼ੇਸ਼-ਸਥਾਨ ਹੈ :

(ੳ) ਮੋਹਿ ਅਨਾਥ ਪ੍ਰਿਅ ਨਾਥ ਜਿਉ ਜਾਨਹੁ ਤਿਉ ਰਖਹੁ
ਚਤੁਰਾਈ ਮੋਹਿ ਨਾਹਿ ਰੀਝਾਵਉ ਕਹਿ ਮੁਖਹੁ
(ਗੁ: ਗ੍ਰੰ: ਸਾ:, ਪੰਨਾ 847)

(ਅ) ਲਾਲਨ ਰਵਿਆ ਕਵਨ ਰਾਤੀ ਰੀ
ਸਖੀ ਬਤਾਵਹੁ ਮੁਝਹਿ ਮਤੀ ਰੀ (ਗੁ: ਗ੍ਰੰ: ਸਾ:, ਪੰਨਾ 739)

(ੲ) ਓਹਾ ਪ੍ਰੇਮ ਪਿਰੀ
ਗਨਿਕ ਮਾਣਕ ਗਜ ਮੋਤੀਅਨ ਲਾਲਨ ਨਹ ਨਾਹ ਨਹੀ
ਰਾਜਨ ਭਾਗਨ ਹੁਕਮ ਨ ਸਾਦਨ ਕਿਛੁ ਕਿਛੁ ਨ ਚਾਹੀ
(ਗੁ: ਗ੍ਰੰ: ਸਾ:, ਪੰਨਾ 406)

ਇਥੇ ਬਿਰਹੀ ਦੀ ਸਮਰਪਣ ਭਾਵਨਾ ਪ੍ਰਸਾਦ ਗੁਣ ਰਾਹੀਂ ਪ੍ਰਵਾਨ ਚੜ੍ਹੀ ਹੈ । ਬਿਰਹੀ ਤਾਂ ਪ੍ਰੇਮ ਪਿਰੀ ਲਈ ਹੀ ਤਰਲੇ ਲੈਂਦੀ ਹੈ । ਉਸ ਨੂੰ ਹੋਰ ਕੋਈ ਵੀ ਪਦਾਰਥ ਪੋਂਹਦਾ ਨਹੀ । ਧਿਆਨ ਜੋਗ ਨੁਕਤਾ ਤਾਂ ਇਹ ਹੈ ਉਪਰ ਅੰਕਿਤ ਬਾਣੀ-ਟੂਕਾਂ ਜਿਥੇ ਬਿਰਹੀ ਦੀ ਤੀਬਰਤਾ ਨੂੰ ਸਨਮੁਖ ਕਰਦੀਆਂ ਹਨ ਉਥੇ ਪ੍ਰਸਾਦ ਗੁਣ ਦੇ ਨਾਲ ਨਾਲ ਵਰਣ-ਸੰਗੀਤ ਵੀ ਆਪਣਾ ਸੁਰ ਉਚੇਰਾ ਕਰਦਾ ਹੈ । ਇਸ ਤਰ੍ਹਾਂ ਬਾਣੀ ਵਿਚ ਇਕ ਝਣਕਾਰ ਜੇਹੀ ਛਾ ਗਈ ਹੈ । ਇੰਝ ਜਿਵੇਂ ਵਰਣ ਹੀ ਘੁੰਗਰੂ ਬਣੇ ਸੰਗੀਤ ਪੈਦਾ ਕਰ ਰਹੇ ਹੋਣ ।

ਭਗਤ ਰਵਿਦਾਸ ਜੀ ਆਪਣੀ ਪ੍ਰੇਮਾ-ਭਗਤੀ ਨੂੰ ਦਰਸਾਉਂਦੇ ਹੋਏ ਉਚਾਰਦੇ ਹਨ :

ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ
ਸਗਲ ਭਵਨ ਕੇ ਨਾਇਕਾ ਇਕ ਛਿਨੁ ਦਰਸੁ ਦਿਖਾਇ ਜੀ ॥ਰਹਾਉ

.........................................

ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ
ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ
(ਗੁ: ਗ੍ਰੰ: ਸਾ:, ਪੰਨਾ 346)

ਸੰਖੇਪ ਵਿਚ ਇਹ ਕਿਹਾ ਜਾ ਸਕਦਾ ਹੈ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ

ਨੇ ਵਧੇਰੇ ਕਰ ਕੇ ਪ੍ਰੇਮਾ-ਭਗਤੀ ਉਪਰ ਛਾਪ ਲਾਈ ਹੈ । ਸੰਤ-ਭਗਤ ਅਤੇ ਗੁਰੂ ਸਾਹਿਬਾਨ ਸਾਰੇ ਦੇ ਸਾਰੇ ਬਾਣੀਕਾਰਾਂ ਦੀ ਕੋਟੀ ਵਿਚ ਆਉਂਦੇ ਹਨ । ਪਰਾ-ਅਪਰਾ, ਸੰਨਿਧਾਨ-ਅਸੰਨਿਧਾਨ ਤੇ ਸੰਜੋਗ-ਵਿਜੋਗ ਸਾਰੇ ਦੇ ਸਾਰੇ ਬਾਣੀ ਵਿਚ ਪ੍ਰਯਾਇ ਕਰ ਕੇ ਹੀ ਵਰਤੇ ਗਏ ਹਨ । ਇਹੋ ਸਿਧਾਂਤਕ ਤੌਰ 'ਤੇ ਭਗਤੀ ਦੀਆਂ ਕਿਸਮਾਂ ਹਨ । ਨਵਧਾ ਭਗਤੀ ਦਾ ਮੂਲ ਸੰਬੰਧ ਵਿਜੋਗ ਅਪਰਾ ਅਤੇ ਅਸੰਨਿਧਾਨ ਭਗਤੀ ਨਾਲ ਹੈ । ਪਰਾ ਹੀ ਇਕ ਅਜੇਹੀ ਕਾਰਗਰ ਸਿੱਧ ਭਗਤੀ ਹੈ ਜਿਸ ਵਿਚ ਅਨੇਕਾਂ ਸਾਧਨਾਂ ਦੀ ਵਰਤੋਂ ਕਰ ਕੇ ਨਾਇਕ ਪ੍ਰਮਾਤਮਾ ਨੂੰ ਪ੍ਰਾਪਤ ਕਰਨ ਦੇ ਜਤਨ ਹਨ । ਪ੍ਰਾਪਤੀ ਦੇ ਜਤਨਾਂ ਵਿਚੋਂ ਬਿਰਹਾ ਨੂੰ ਪ੍ਰਮੁਖ ਸਥਾਨ ਪ੍ਰਾਪਤ ਹੈ । ਬਿਰਹਾ ਅਤੇ ਵਿਛੋੜਾ ਦਾ ਸੰਗ-ਸਾਥ ਅਜ਼ਲਾਂ ਤੋਂ ਤੁਰਿਆ ਆਉਂਦਾ ਹੈ । ਗੁਰੂ ਗ੍ਰੰਥ ਸਾਹਿਬ ਵਿਚ ਬਿਰਹਾ-ਸੰਕਲਪ ਦੇ ਰੂਪ ਵਿਚ ਵੀ ਵਿਦਮਾਨ ਹੈ ਤੇ ਬਿਰਹਾ-ਭਾਵਨਾ ਵਿਚ ਇਸ ਦਾ ਦੀਦਾਰ ਵਿਆਪਕ ਹੈ । ਭਗਤ ਜਨਾਂ ਨੇ ਤਾਂ ਕਈ ਵੇਰਾਂ ਦੁਹਾਈ ਦੇਂਦਿਆਂ ਆਪਣੀ ਬਿਰਹਾ-ਭਾਵਨਾ ਨੂੰ ਪ੍ਰਗਟ ਕੀਤਾ ਹੈ । ਬਿਰਹਾ-ਭਾਵਨਾ ਦੇ ਪ੍ਰਗਟਾਅ ਲਈ ਗੁਰੂ ਗ੍ਰੰਥ ਸਾਹਿਬ ਦੇ ਮੂਲ ਸੰਚਾਰ-ਮਾਡਲ ਪਿਰ-ਪਿਰੀਆ ਆਦਿ ਦੀ ਵਰਤੋਂ ਲਗਭਗ ਸਾਰੇ ਬਾਣੀਕਾਰਾਂ ਨੇ ਕੀਤੀ ਹੈ । ਇਸ ਵਿਚ ਵੰਨ-ਸੁਵੰਨ ਪ੍ਰਤੀਕ-ਸਿਰਜਣਾ ਨੂੰ ਵਧੇਰੇ ਕਰ ਕੇ ਬਲ ਮਿਲਿਆ ਹੈ । ਰੂਪਕ ਅਲੰਕਾਰ-ਸਿਰਜਣ ਖ਼ਾਸ ਕਰ ਕੇ ਅਤਿਸ਼ੋਕਤੀ ਵਿਭਾਵਨਾ ਤੇ ਦ੍ਰਿਸ਼ਟਾਂਤ ਅਲੰਕਾਰ ਦੀ ਵਰਤੋਂ ਦੀ ਬਹੁਤਾਤ ਹੈ । ਬਿਰਹਾ-ਭਾਵਨਾ ਤਾਂ ਵਿਜੋਗ ਸ਼ਿੰਗਾਰ ਰਸ ਰਾਹੀਂ ਸਿਰ ਚੜ੍ਹ ਕੇ ਬੋਲੀ ਹੈ । ਬਾਣੀ-ਸੰਸਾਰ ਵਿਚ ਗਹਿਰਾਈ ਆਪਣੀ ਚਰਮ-ਸੀਮਾ ਤਕ ਪਹੁੰਚਦੀ ਹੈ ਜਦੋਂ ਨਾਇਕ ਪਤੀ ਬ੍ਰਹਮ ਨੂੰ ਮਾਨਵੀ ਸੰਦਰਭ ਵਿਚ ਰੂਪਮਾਨ ਕੀਤਾ ਜਾਂਦਾ ਹੈ ਤੇ ਇਹ ਵੀ ਸਪੱਸ਼ਟ ਹੈ, ਇਸ ਅਨੁਭੂਤੀ ਨੂੰ ਰੂਪਮਾਨ ਕਰਨ ਲਈ ਲੌਕਿਕ ਸ਼ਬਦਾਵਲੀ ਤੇ ਲੋਕ-ਸ਼ੈਲੀਆਂ ਦੀ ਸਹਾਇਤਾ ਲੈਣੀ ਪੈਂਦੀ ਹੈ । ਬਿਰਹਾ ਚਿਤ-ਦ੍ਰਤੀ ਦਾ ਮਾਰਮਿਕ ਸਾਧਨ ਹੈ । ਕਾਵਿ-ਬਿੰਬ ਦੀ ਸ੍ਰੇਸ਼ਟਤਾ ਨੂੰ ਹੋਰ ਗਹਿਰਾ ਕਰਨ ਲਈ ਅਨੇਕ ਮੁਖ ਕਾਵਿ-ਜੁਗਤਾਂ ਦੀ ਵਰਤੋਂ ਆਮ ਹੈ । ਬਾਣੀਕਾਰਾਂ ਨੇ ਬਿਰਹਾ ਦਾ ਵਿਜੋਗੀਕਰਨ ਕਰਨ ਲਈ ਨਿੱਕੇ-ਨਿੱਕੇ ਵੇਰਵਿਆਂ ਜੇਹਾ ਕਿ ਖੂਹ ਤੇ ਡੱਡੂ, ਜਲ ਤੇ ਮਛਲੀ, ਚਾਤ੍ਰਿਕ ਤੇ ਸਵਾਂਤੀਬੂੰਦ, ਕਾਲੀ ਕੋਇਲ, ਤਾਲਾਬੇਲੀ, ਗਾਂ ਤੇ ਵੱਛਾ, ਕਾਗਜ਼ ਤੇ ਗੁੱਡੀ, ਚਿਤ ਤੇ ਡੋਰੀ, ਕਨਕ-ਕਲਾ, ਚਿਤ ਮਾਂਡੀਅਲੇ, ਆਲਾਵੰਤੀ (ਮੰਦਰ ਤੇ ਮਾਲਕ), ਕੋਪਿਲਾ (ਗੁਸੇ), ਮੇਘ-ਘਟਾ, ਬਾਲਕ ਤੇ ਦੁੱਧ, ਪਿਆਸਾ ਤੇ ਪਾਣੀ, ਨਿਰਧਨ ਤੇ ਧਨ, ਖਖੜੀਆਂ, ਕੰਵਲ ਤੇ ਪਾਣੀ, ਮੋਰ ਤੇ ਸਾਵਣ ਆਦਿ ਦੀ ਵਰਤੋਂ ਕਰ ਕੇ ਇਕ ਖ਼ਾਸ ਤਰ੍ਹਾਂ ਦੀ ਸਰਸਤਾ ਪੈਦਾ ਕੀਤੀ ਹੈ । ਮਾਨਸੀ-ਬਿੰਬਾਂ ਦੀ ਵਰਤੋਂ ਨਾਲ ਬਿਰਹਾ-ਭਾਵਨਾ ਦੀ ਪ੍ਰਤੀਤੀਕਰਣ

ਕਰਨਾ ਰਹੱਸਵਾਦੀਆਂ ਦਾ ਪ੍ਰਮੁਖ ਗੁਣ-ਲੱਛਣ ਹੈ । ਇਸੇ ਰਾਹੀਂ ਉਹ ਪਰਾਭੌਤਿਕ ਹੋਂਦ ਦੀ ਸ਼ਕਤੀ ਦਾ ਅਨੁਭਵੀਕਰਣ ਕਰਦੇ ਹਨ । ਬਾਣੀਕਾਰ ਏਕਾਲਾਪ, ਰਸ, ਧੁਨੀ, ਕਾਵਿ-ਗੁਣਾਂ ਆਦਿ ਦੀ ਵਰਤੋਂ ਕਰ ਕੇ ਇਸ ਨੂੰ ਸਰਸਤਾ ਸਹਿਤ ਮਾਣਨ ਜੋਗ ਬਣਾ ਦੇਂਦੇ ਹਨ ।

ਕੁਲ ਮਿਲਾ ਕੇ, ਬਿਰਹਾ, ਬਿਰਹਾ-ਸੰਕਲਪ, ਬਿਰਹਾ-ਭਾਵਨਾ ਅਤੇ ਬਿਰਹਾ ਵਿਚ ਸਮਰੱਪਣ ਭਾਵਨਾ ਰਾਹੀਂ ਪ੍ਰਕਾਸ਼ਮਾਨ ਹੋਈ ਹੈ । ਭਗਤੀ ਦੀ ਸਰਬੋਚ ਅਵਸਥਾ ਆਤਮ-ਸਮਰਪਣ ਹੈ । ਇਥੇ ਇਹ ਅਸਿੱਧੇ ਰੂਪ ਵਿਚ ਰੂਪਮਾਨ ਹੋਈ ਹੈ :

ਮੋਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ਤੂ ਨ ਬਿਸਾਰਿ ਰਾਮਈਆ
(ਗੁ: ਗ੍ਰੰ: ਸਾ:, ਪੰਨਾ 1292)

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਬਾਣੀ ਦਾ ਰਚਨਾ-ਵਿਧਾਨ

ਭਗਤ ਬਾਣੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਪਾਦਿਤ ਹੋਣਾ ਇਸ ਤੱਥ ਦੀ ਸਾਖ ਭਰਦਾ ਹੈ ਕਿ ਇਨ੍ਹਾਂ ਭਗਤਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਦੇ ਮਾਪ-ਦੰਡਾਂ ਉਪਰ ਪੂਰੀ ਉਤਰਦੀ ਹੈ। ਵਰਨਾ ਇਹ ਵੀ ਹੋਰ ਸਮਕਾਲੀ ਸੰਤਾਂ ਦੀ ਬਾਣੀ ਵਾਂਗ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੋਣੋਂ ਰਹਿ ਜਾਂਦੀ। ਜੇਹਾ ਕਿ ਇਹ ਸਰਬ ਵਿਦਿਤ ਹੈ—ਭਗਤ ਕਾਹਨਾ, ਭਗਤ ਛੱਜੂ, ਭਗਤ ਪੀਲੂ, ਸ਼ਾਹ ਹੁਸੈਨ ਅਤੇ ਮੀਰਾ ਬਾਈ ਦੇ ਭਜਨ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣੋਂ ਰਹਿ ਗਏ। ਇਸ ਦਾ ਮੂਲ ਕਾਰਣ ਇਨ੍ਹਾਂ ਦੀਆਂ ਰਚਨਾਵਾਂ ਗੁਰੂ ਗ੍ਰੰਥ ਸਾਹਿਬ ਦੇ ਮਾਪ-ਦੰਡਾਂ ਉਪਰ ਪੂਰੀਆਂ ਨਹੀਂ ਸਨ ਉਤਰਦੀਆਂ। ਕੁਲ ਮਿਲਾ ਕੇ ਇਹ ਆਖਿਆ ਜਾ ਸਕਦਾ ਹੈ, ਭਗਤ ਬਾਣੀ ਵੱਥ ਅਤੇ ਰੂਪ ਦੇ ਪੱਖੋਂ ਗੁਰਬਾਣੀ ਨਾਲ ਸਮਾਨਤਾ ਰੱਖਦੀ ਹੈ।

ਗੁਰਬਾਣੀ ਰਾਗ ਬੰਦਿਸ਼ ਰਾਹੀਂ ਰੂਪਮਾਨ ਹੋਈ ਹੈ ਤੇ ਭਗਤ ਬਾਣੀ ਵੀ। ਗੁਰਬਾਣੀ ਦਾ ਦੂਸਰਾ ਅਨੁਸ਼ਾਸਨ ਕਾਵਿ-ਕਿਰਦਾਰ ਵਰਗਾ ਹੈ। ਇਸ ਵਿਚ ਕਾਵਿ ਦੇ ਅੱਡ ਅੱਡ ਰੂਪ ਸਿਰਜੇ ਗਏ ਹਨ। ਕਾਵਿ-ਛੰਦ ਦੀ ਵਰਤੋਂ ਹੋਈ ਹੈ। ਕਾਵਿ-ਜੁਗਤਾਂ ਦਾ ਬਹੁਵਿਧ ਉਪਯੋਗ ਗੁਰਬਾਣੀ ਸੰਰਚਨਾ ਦੀ ਜਿੰਦਜਾਨ ਹੈ। ਗੁਰਬਾਣੀ ਇਕ ਪਾਸੇ ਕਾਵਿਕ ਦਿੱਖ ਰੱਖਦੀ ਹੈ। ਦੂਜੇ ਪਾਸੇ, ਰਾਗ ਅਨੁਸਾਰ ਹੈ। ਤੀਜੇ ਪਾਸੇ, ਦਾਰਸ਼ਨਿਕ ਸੰਕਲਪਾਂ ਨਾਲ ਮਾਲਾਮਾਲ ਹੈ। ਚੌਥੇ ਬੰਨੇ, ਕਾਵਿ-ਰੂਪਾਂ ਦੀ ਦਿੱਖ ਇਸ ਨੂੰ ਧਰਤੀ ਦੇ ਨੇੜੇ ਦੀ ਵਸਤੂ ਬਣਾਉਣ ਵਿਚ ਮਹੱਤਵਪੂਰਣ ਯੋਗਦਾਨ ਪਾਉਂਦੀ ਹੈ। ਪੰਜਵੇਂ ਸਿਰੇ, ਬਹੁ-ਭਾਸ਼ਾਈ ਰੰਗਤ ਇਸ ਨੂੰ ਸਰਬਸਾਂਝੀ ਬਨਾਉਣ ਵਿਚ ਤੱਤਪਰ ਹੈ।

ਧਿਆਨ ਜੋਗ ਨੁਕਤਾ ਤਾਂ ਇਹ ਹੈ ਕਿ ਉਪਰ ਅੰਕਿਤ ਸਾਰੇ ਗੁਣ-ਲੱਛਣ ਭਗਤ ਬਾਣੀ ਵਿਚ ਵੀ ਮੌਜੂਦ ਹਨ। ਭਗਤ ਬਾਣੀ ਵਿਚ ਰਾਗ ਬੰਦਿਸ਼, ਕਾਵਿ ਅਨੁਸ਼ਾਸਨ, ਦਾਰਸ਼ਨਿਕ ਸੰਕਲਪਾਂ ਦੀ ਸਿਰਜਣਾਤਮਕ ਪੇਸ਼ਕਾਰੀ ਆਪਣੀ ਚਰਮ ਸੀਮਾ ਨੂੰ ਪ੍ਰਾਪਤ ਹੈ। ਧਿਆਨ ਰਹੇ, ਭਗਤ ਬਾਣੀ ਦਾ ਰੁਝਾਨ ਲੋਕ ਕਾਵਿ-ਰੂਪ ਵਲ ਵਿਸ਼ੇਸ਼ ਨਹੀਂ। ਕਬੀਰ ਜੀ ਨੂੰ ਛੱਡ ਕੇ ਕਿਸੇ ਹੋਰ ਭਗਤ ਨੇ ਲੋਕ ਕਾਵਿ-ਰੂਪਾਂ ਨੂੰ ਆਪਣੀ ਬਾਣੀ-ਸਿਰਜਣਾ ਦਾ ਮਾਧਿਅਮ ਨਹੀਂ ਬਣਾਇਆ।

ਇਸ ਦਾ ਕਾਰਣ ਬੜਾ ਸਪੱਸ਼ਟ ਹੈ। ਗੁਰੂ ਸਾਹਿਬਾਨ ਇਕ ਨਿਸ਼ਚਿਤ ਜੀਵਨ-ਜਾਚ ਅਤੇ ਦਰਸ਼ਨ ਪਰੰਪਰਾ ਨਾਲ ਜੁੜੇ ਹੋਏ ਸਨ। ਉਹ ਧਰਮ-ਸੰਸਾਰ ਵਲ ਰੁਚਿਤ ਹੋਏ ਹਨ। ਭਗਤ ਜਨ ਸਾਧਾਰਣ ਲੋਕ ਸਮੂਹ ਤੋਂ ਟੁੱਟ ਕੇ ਧਰਮ-ਸਮੂਹ ਵਲ ਗਏ ਜਿਸ ਵਿਚ ਉਨ੍ਹਾਂ ਨੇ ਧਰਮ-ਵਿਸ਼ੇਸ਼ ਤੇ ਸੰਬੰਧਤ ਕਾਬਜ਼ ਸ਼੍ਰੇਣੀ, ਮੁੱਲਾਂ, ਪੰਡਿਤ ਆਦਿ ਦਾ ਸਾਹਮਣਾ ਬੇਬਾਕੀ ਨਾਲ ਕੀਤਾ। ਇਨ੍ਹਾਂ ਸੰਤਾਂ-ਭਗਤਾਂ ਨੇ ਜਿਥੇ ਸਵੈ-ਜੀਵਨਿਕ ਸ਼ੈਲੀਆਂ ਦੇ ਵੇਰਵੇ ਪੇਸ਼ ਕੀਤੇ ਉਥੇ ਧਰਮ-ਵਿਸ਼ੇਸ਼ ਨਾਲ ਸੰਬੰਧਿਤ ਕਿਰਿਆਚਾਰ ਨੂੰ ਜੋੜਿਆ ਵੀ। ਭਗਤ ਬਾਣੀ ਦੀ ਰਚਨਾ ਹੀ ਭਗਤ ਜਨਾਂ ਦੇ ਜੀਵਨੀ ਆਤਮਕ ਵੇਰਵਿਆਂ ਦਾ ਪ੍ਰਮਾਣਿਕ ਸ੍ਰੋਤ ਹੈ :

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮ ਦੇਉ ਮਨੁ ਲੀਣਾ
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥ਰਹਾਉ
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ
ਰਵਿਦਾਸ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ
ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ
ਹਿਰਦੈ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ
ਇਹ ਬਿਧਿ ਸੁਨਿਕੈ ਜਾਟਰੋ ਉਠਿ ਭਗਤੀ ਲਾਗਾ
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ (ਰਾਗ ਆਸਾ, 487)

ਜ਼ਾਹਿਰ ਹੈ, ਭਗਤ ਜਨ ਲੋਕ-ਸੰਸਾਰ ਵਿਚ ਕਾਰ-ਵਿਹਾਰ ਕਰਦੇ ਧਰਮ-ਸੰਸਾਰ ਵਲ ਮੋੜਾ ਖਾ ਗਏ ਹਨ ਇਸ ਲਈ ਦਾਰਸ਼ਨਿਕ ਗੁਹਜ ਨੂੰ ਲੋਕ-ਰੂਪਾਂ ਦੀ ਪੁੱਠ ਚਾੜ੍ਹਨਾ ਇਨ੍ਹਾਂ ਦੀ ਲੋੜ ਨਹੀਂ ਬਣੀ। ਇਸ ਤੋਂ ਉਲਟ ਗੁਰੂ ਸਾਹਿਬਾਨ ਇਕ ਸੰਸਥਾ ਨੂੰ ਰੂਪ ਵੀ ਦੇ ਰਹੇ ਸਨ ਤੇ ਉਸ 'ਚੋਂ ਸੰਸਥਾਵੀ ਰੂਪ ਨੂੰ ਪ੍ਰਪੱਕ ਵੀ ਕਰ ਰਹੇ ਸਨ। ਉਨ੍ਹਾਂ ਨੇ ਲੋਕ-ਰੂਪਾਂ ਨੂੰ ਲੋਕਾਂ ਲਈ ਸੁਖੈਨ ਸੰਚਾਰ ਦਾ ਮਾਧਿਅਮ ਬਣਾਇਆ। ਗੁਰੂ ਸਾਹਿਬਾਨ ਚਿੰਤਕ ਹੋਣ ਕਰ ਕੇ, ਆਪਣੇ ਚਿੰਤਨ ਨੂੰ ਬਾਣੀ-ਸਿਰਜਣਾ ਵਿਚ ਢਾਲਣਾ ਤੇ ਉਹ ਵੀ ਲੋਕ-ਮੁਹਾਵਰੇ ਵਿਚ ਇਹ ਗੁਰੂ ਸਾਹਿਬਾਨ ਦੀ ਲੋੜ ਸੀ। ਲੋਕ ਸਮੁਦਾਇ ਦੇ ਕਲਿਆਣ ਹਿਤ ਕੁਝ ਕਹਿਣਾ ਤੇ ਲੋਕ ਸਮੁਦਾਇ ਦੇ ਵਿਚਕਾਰ ਖਲੋ ਕੇ ਕੁਝ ਕਹਿਣ ਵਿਚਲਾ ਅੰਤਰ ਸਪੱਸ਼ਟ ਹੈ। ਸੰਸਥਾ ਅਨੁਸਾਰੀ ਹੋਣਾ ਭਗਤਾਂ ਦੀ ਲੋੜ ਨਹੀਂ ਸੀ। ਉਹ ਤਾਂ ਲੋਕ-ਸਮੂਹ ਵਿਚ ਖਲੋ ਕੇ ਸਥਾਨਕ ਲੋਕ-ਬੋਲੀ ਰਾਹੀਂ ਆਪਣੀ ਭਾਵਨਾ ਨੂੰ ਰੂਪਮਾਨ ਕਰਦੇ ਰਹੇ ਹਨ। ਜ਼ਾਹਿਰ ਹੈ, ਗੁਰੂ ਸਾਹਿਬਾਨ ਦੀ ਯਾਤਰਾ ਧਰਮ-ਦੇਸ ਤੇ ਲੋਕ-ਦੇਸ ਵਲ ਹੈ ਤੇ ਭਗਤ ਜਨਾਂ ਦੀ ਲੋਕ-ਦੇਸ ਤੋਂ ਧਰਮ-ਦੇਸ ਵਲ।

ਸਾਰੇ ਦੇ ਸਾਰੇ ਭਗਤ ਜਨਾਂ ਨੇ ਪਦਾ ਕਾਵਿ-ਰੂਪ ਦੀ ਵਰਤੋਂ ਕੀਤੀ ਹੈ। ਇਨ੍ਹਾਂ ਸਾਰਿਆਂ ਵਿਚੋਂ ਕੇਵਲ ਕਬੀਰ ਹੀ ਅਜੇਹੇ ਸੰਤ ਹਨ ਜਿਨ੍ਹਾਂ ਨੇ ਪਦਾ ਕਾਵਿ-ਰੂਪ ਦੇ ਨਾਲ ਨਾਲ ਅਸਟਪਦੀਆਂ ਵੀ ਲਿਖੀਆਂ। ਥਿਤੀ ਅਤੇ ਵਾਰ (ਸਤਵਾਰੇ) ਦੀ ਸਿਰਜਣਾ ਲੋਕ-ਰੂਪਾਂ ਦੀ ਤਰਜ਼ ਤੇ ਕੀਤੀ। ਬਾਵਨ ਅਖਰੀ ਦੀ ਗਣਨਾ ਸਾਹਿਤਕ ਰੂਪਾਂ ਦੇ ਅੰਤਰਗਤ ਕੀਤੀ ਜਾਣੀ ਚਾਹੀਦੀ ਹੈ। ਸੰਖੇਪ ਵਿਚ, ਕਬੀਰ ਜੀ ਨੇ ਸਾਹਿਤਕ ਰੂਪਾਂ ਵਿਚ ਚਾਰ ਰੂਪ ਬਾਣੀ ਸਿਰਜਣ ਦਾ ਮਾਧਿਅਮ ਬਣਾਏ : ਪਦਾ, ਅਸਟਪਦੀ, ਸਲੋਕ ਅਤੇ ਬਾਵਨ ਅਖਰੀ। ਇਸੇ ਤਰ੍ਹਾਂ ਥਿਤੀ ਅਤੇ ਸਤ ਵਾਰ ਦੀ ਵਰਤੋਂ ਲੋਕ ਕਾਵਿ ਰੂਪਾਂ ਵਾਂਗ ਕੀਤੀ। ਭਗਤ ਬਾਣੀ ਵਿਚ ਰਾਗ ਬੰਦਿਸ਼ ਦੀ ਮੁਖ ਟੇਕ ਰਹਾਉ ਦੀ ਵਰਤੋਂ ਵੀ ਗੁਰੂ ਗ੍ਰੰਥ ਸਾਹਿਬ ਦੇ ਅਨੁਸ਼ਾਸਨ ਅਨੁਸਾਰ ਹੀ ਹੋਈ। ਭਗਤ-ਵਿਸ਼ੇਸ਼ ਦੀ ਬਾਣੀ ਵਿਚ ਉਸ ਦੇ ਇਲਾਕੇ ਵਿਸ਼ੇਸ਼ ਦੀ ਸਥਾਨਕ ਬੋਲੀ ਦੀ ਭਾਅ ਹੈ। ਭਗਤ ਕਬੀਰ ਜੀ ਨੇ ਰਾਗ ਦੀਆਂ ਕਿਸਮਾਂ ਦੀ ਵਰਤੋਂ ਵੀ ਗੁਰੂ ਸਾਹਿਬਾਨ ਵਾਂਗ ਕੀਤੀ ਹੈ। ਉਦਾਹਰਣ ਵਜੋਂ ਕਬੀਰ ਜੀ ਨੇ ਗਉੜੀ ਰਾਗ ਵਿਚ ਗਉੜੀ ਚੇਤੀ, ਗਉੜੀ ਬੈਰਾਗਣ ਅਤੇ ਗਉੜੀ ਪੂਰਬੀ ਵਿਚ ਵੀ ਬਾਣੀ ਸਿਰਜਣਾ ਕੀਤੀ ਹੈ। ਇਸ ਗੱਲ ਦਾ ਸੰਕੇਤ ਰਚਨਾ ਉਚਿਤ ਪ੍ਰਤੀਤ ਹੁੰਦਾ ਹੈ। ਗੁਰੂ ਸਾਹਿਬਾਨ ਨੇ ਸ੍ਰੋਤਾ ਦੀ ਸਰੁਚੀ ਦਾ ਧਿਆਨ ਰਖ ਕੇ ਜਿਥੇ ਰਾਗ ਕੌਸ਼ਲ ਵਲ ਧਿਆਨ ਦਿੱਤਾ ਹੈ ਉਥੇ ਜਨ-ਸਾਧਾਰਣ ਦੀ ਯੋਗਤਾ ਨੂੰ ਵੀ ਧਿਆਨ ਵਿਚ ਰਖਿਆ ਹੈ। ਗੁਰੂ ਸਾਹਿਬਾਨ ਨੇ ਪਦਾ ਰਚਨਾ ਵਿਚ ਜਿਥੇ ਪਦਾ-ਚਰਣ ਦਾ ਸੰਕੇਤ ਦਿੱਤਾ ਹੈ ਉਥੇ ਤੁਕ-ਸੰਕੇਤ ਵੀ ਦਿੱਤਾ ਹੈ ਜੇਹਾ ਕਿ 'ਸੋਰਠ ਮਹਲਾ 5 ਚਉਪਦੇ ਚਉਤੁਕੇ' ਆਦਿ। ਭਗਤ ਬਾਣੀ ਵਿਚ ਰਾਗ ਵੰਨਗੀ ਤੇ ਪਦਾ-ਚਰਣ ਦਾ ਸੰਕੇਤ ਤਾਂ ਮਿਲਦਾ ਹੈ ਪਰ ਤੁਕ-ਸੰਕੇਤ ਅਸਲੋਂ ਅਲੋਪ ਹੈ। ਇਸ ਦਾ ਮੋਟਾ ਜੇਹਾ ਕਾਰਣ ਵੀ ਇਹੀ ਮਾਲੂਮ ਹੁੰਦਾ ਹੈ। ਭਗਤ ਜਨਾਂ ਦੀ ਯਾਤਰਾ ਲੋਕ-ਸਮੂਹ ਤੋਂ ਧਰਮ-ਸਮੂਹ ਵਲ ਹੈ। ਗੁਰੂ ਸਾਹਿਬਾਨ ਆਪਣਾ ਸੰਦੇਸ਼ ਲੋਕਾਂ ਤਕ ਪਹੁੰਚਾਣਾ ਚਾਹੁੰਦੇ ਸਨ। ਭਗਤ ਜਨਾਂ ਦੀ ਲੋੜ ਸੰਦੇਸ਼ ਪਹੁੰਚਾਉਣ ਦੀ ਨਹੀਂ ਸੀ ਸਗੋਂ ਸੰਦੇਸ਼ ਦੇ ਬੋਲਾਂ ਨੂੰ ਪ੍ਰਤੀਕਾਤਮਕ ਰੂਪ ਦੇਣ ਵਿਚ ਸੀ। ਸ਼ਾਇਦ ਇਹੀ ਕਾਰਣ ਹੈ, ਗੁਰੂ ਸਾਹਿਬਾਨ ਨੇ ਤਤਕਾਲੀ ਹਕੂਮਤ ਦਾ ਡਟ ਕੇ ਵਿਰੋਧ ਕੀਤਾ ਤੇ ਭਗਤ ਸਾਹਿਬਾਨ ਲਗਪਗ ਖਾਮੋਸ਼ ਹੀ ਰਹੇ। ਭਗਤ ਸ਼੍ਰੇਣੀ ਦਾ ਵਿਰੋਧ ਧਰਮ ਸਮਾਜ ਉਤੇ ਕਾਬਜ਼ ਅਧਿਕਾਰੀਆਂ ਨਾਲ ਹੈ। ਇਸ ਦਾ ਪ੍ਰਗਟਾਵਾ ਲਗਪਗ ਸਾਰੇ ਪ੍ਰਮੁੱਖ ਬਾਣੀਕਾਰਾਂ ਵਿਚ ਹੈ। ਇਥੇ ਪ੍ਰਮੁੱਖ ਤੋਂ ਮੇਰਾ ਮਤਲਬ ਉਨ੍ਹਾਂ ਭਗਤਾਂ ਨਾਲ ਹੈ। ਜਿਨ੍ਹਾਂ ਦੇ ਰਚਨਾ-ਆਕਾਰ ਦੀ ਮਾਤਰਾ ਵਡੇਰੀ ਹੈ। ਆਕਾਰਾਂ ਦੇ ਪੱਖੋਂ ਭਗਤ ਕਬੀਰ ਨੰਬਰ ਇਕ ਉਤੇ, ਨਾਮਦੇਵ ਨੰਬਰ ਦੋ 'ਤੇ ਅਤੇ ਭਗਤ

ਰਵਿਦਾਸ ਤਿੰਨ ਨੰਬਰ ਉਤੇ ਆਉਂਦੇ ਹਨ। ਬਾਣੀ ਦੇ ਸੰਤ ਭਗਤਾਂ ਨੇ ਦੋ ਦੋ, ਚਾਰ ਚਾਰ ਸ਼ਬਦਾਂ ਦੀ ਬਾਣੀ-ਸਿਰਜਣਾ ਕੀਤੀ ਹੈ। ਧਿਆਨ ਰਹੇ, ਸੰਤ ਭਗਤਾਂ ਤੇ ਭਟਾਂ ਦੀ ਬਾਣੀ ਰਚਨਾ ਨੂੰ ਇਕੋ ਕੋਟੀ ਵਿਚ ਸ਼ੁਮਾਰ ਨਹੀਂ ਕੀਤਾ ਗਿਆ। ਅਜੇ ਕਿ ਦੋਹਾਂ ਵਿਚ ਤਾਤਵਿਕ ਅੰਤਰ ਨਹੀਂ। ਪਰ ਰਚਨਹਾਰਾਂ ਦੀ ਕੋਟੀ ਵਿਚ ਅੰਤਰ ਸਪੱਸ਼ਟ ਹੈ। ਭਟ-ਕਾਵਿ ਨਿਰੋਲ ਮਹਿਮਾ-ਕਾਵਿ ਹੈ। ਭਗਤ ਬਾਣੀ ਗੁਰੂ ਸਾਹਿਬਾਨ ਵਾਂਗ ਜੀਵਨ ਦੇ ਅਨੇਕ ਮੁੱਖ ਪ੍ਰਕਰਣਾਂ ਨਾਲ ਸੰਬੰਧਤ ਹੈ।

ਭਗਤ ਬਾਣੀ ਦੇ ਰੂਪਾਤਮਕ ਪੱਖ ਨੂੰ ਵਿਚਾਰਨ ਤੋਂ ਬਾਅਦ ਇਸ ਦੇ ਵੱਥ ਉਪਰ ਵਿਚਾਰ ਕਰਨੀ ਉਚਿਤ ਹੈ ਅਤੇ ਭਗਤ ਬਾਣੀ ਦਾ ਅਧਿਐਨ ਜੇ ਵਥ ਦੀ ਦ੍ਰਿਸ਼ਟੀ ਤੋਂ ਕਰੀਏ ਤਾਂ ਤਿੰਨ ਮੂਲ ਮੁੱਦੇ ਸਾਹਮਣੇ ਆਉਂਦੇ ਹਨ :

ਜੀਵ, ਜਗਤ, ਬ੍ਰਹਮ

ਇਨ੍ਹਾਂ ਤਿੰਨਾਂ ਦੀ ਅਧਿਐਨ ਯਾਤਰਾ ਦੋ ਤਰ੍ਹਾਂ ਨਾਲ ਹੋ ਸਕਦੀ ਹੈ।

ਜੀਵ ਤੋਂ ਜਗਤ ਤੋਂ ਬ੍ਰਹਮ

ਜਾਂ

ਬ੍ਰਹਮ ਤੋਂ ਜਗਤ ਤੋਂ ਜੀਵ

ਅਧਿਐਨ ਦਾ ਆਰੰਭ ਜੀਵ ਤੋਂ ਕੀਤਾ ਜਾਏ ਜਾਂ ਬ੍ਰਹਮ ਤੋਂ, ਜਗਤ ਦਰਮਿਆਨ ਵਿਚ ਹੀ ਆਉਂਦਾ ਹੈ। ਬ੍ਰਹਮ ਨੇ ਜਗਤ-ਰਚਨਾ ਕਰਨ ਉਪਰੰਤ ਹੀ ਜੀਵ ਦੀ ਸਿਰਜਣਾ ਕੀਤੀ। ਅਜੇਹਾ ਆਚਾਰੀਆਂ ਦਾ ਭਰੋਸਾ ਹੈ। ਜੀਵ ਜਗਤ ਵਿਚ ਜਨਮ ਧਾਰ ਕੇ ਹੀ ਬ੍ਰਹਮ ਚਿੰਤਨ ਵਲ ਰੁਚਿਤ ਹੋਇਆ। ਸੁਆਲ ਹੋ ਸਕਦਾ ਹੈ, ਜੀਵ ਬ੍ਰਹਮ ਵਲ ਰੁਚਿਤ ਕਿਉਂ ਹੋਇਆ? ਮਾਨਵ-ਵਿਕਾਸ ਇਸ ਤੱਥ ਦੀ ਪੁਸ਼ਟੀ ਕਰਦਾ ਹੈ ਕਿ ਮਨੁੱਖ ਦਾ ਦਿਮਾਗ ਹੌਲੀ ਹੌਲੀ ਵਿਕਸਤ ਹੋਇਆ ਹੈ। ਜੀਵ ਜਦੋਂ ਆਪਣੇ ਆਲੇ-ਦੁਆਲੇ ਵਲ ਰੁਚਿਤ ਹੋਇਆ ਤਾਂ ਵਾਤਾਵਰਣਕ ਤਬਦੀਲੀਆਂ ਵੇਖੀਆਂ। ਉਸ ਨੇ ਕੁਦਰਤੀ ਸੋਹਜ ਨੂੰ ਮਾਣਿਆ ਅਤੇ ਰੱਬੀ ਕਹਿਰ ਨੂੰ ਝੇਲਿਆ। ਉਹ ਅਜੀਬ ਹੈਰਤ ਵਿਚ ਪੈ ਗਿਆ। ਉਹ ਨਿੱਜ ਤੋਂ ਸਮਾਜ ਤੇ ਸਮਾਜ ਤੋਂ ਵਾਤਾਵਰਣ ਵਲ ਜਿਗਿਆਸਾ ਪੂਰਣ ਮੁੜਿਆ। ਉਸ ਦੇ ਵੇਂਹਦਿਆਂ ਵੇਂਹਦਿਆਂ ਉਸ ਦੇ ਮਿੱਤਰ ਪਿਆਰੇ ਉਸ ਦੇ ਹੱਥਾਂ ਵਿਚ ਹੀ ਠਰ ਗਏ, ਨਿਰਜਿੰਦ ਹੋ ਗਏ। ਉਹ ਇਸ ਦਾ ਕਾਰਣ ਢੂੰਡਣ ਲੱਗਾ। ਮਨੁੱਖੀ ਜਿਗਿਆਸਾ ਨੇ ਜਿਥੇ ਅਨੇਕਾਂ ਪ੍ਰਸ਼ਨਾਂ ਦੇ ਉੱਤਰ ਲੱਭੇ ਉਥੇ ਇਕ ਪ੍ਰਸ਼ਨ ਅਜੇਹਾ ਵੀ ਸੀ ਜੋ ਉਸ ਦੀ ਚੇਤਨਾ ਨੂੰ ਬਾਰੰਬਾਰ ਕੁਰੇਦਦਾ ਰਹਿੰਦਾ ਪਰ ਉਸ ਦਾ ਉੱਤਰ ਉਸ ਨੂੰ ਅੱਜ ਤਕ ਨਹੀਂ ਲੱਭਾ :

ਬਾਬਾ ਬੋਲਤੇ ਥੇ ਕਹਾਂ ਗਏ

ਦੇਹੀ ਕੇ ਸੰਗ ਰਹਿਤੇ
ਸੁਰਤਿ ਮਾਹਿ ਜੋ ਨਿਰਤੇ ਕਰਤੇ
ਕਥਾ ਬਾਰਤਾ ਕਹਿਤੇ । (ਆਸਾ ਕਬੀਰ, 480)

ਮਰਨ ਉਪਰੰਤ ਰੂਹ ਕਿਧਰ ਜਾਂਦੀ ਹੈ । ਆਦਿ ਮੂਲ ਪ੍ਰਸ਼ਨਾਂ ਦਾ ਉੱਤਰ ਜਦੋਂ ਬੰਦੇ ਨੂੰ ਨਹੀਂ ਮਿਲਿਆ ਤਾਂ ਉਹ ਇਸ ਜਗਤ-ਪ੍ਰਪੰਚ ਦੇ ਪਿੱਛੇ ਕਿਸੇ ਵਡੇਰੀ ਸ਼ਕਤੀ ਦੀ ਕਲਪਨਾ ਕਰਨ ਲੱਗਾ, ਜਿਸ ਨੂੰ ਉਸ ਨੇ ਬ੍ਰਹਮ ਕਿਹਾ । ਦੂਸਰੇ ਸ਼ਬਦਾਂ ਵਿਚ ਜੀਵ ਤੋਂ ਜਗਤ, ਜਗਤ ਤੋਂ ਬ੍ਰਹਮ ਵਲ ਯਾਤਰਾ ਕਰਨ ਦੀ ਇਸ ਪ੍ਰਕਿਰਿਆ ਨੂੰ ਦਾਰਸ਼ਨਿਕਾਂ ਨੇ ਅਧਿਐਨ ਕਰਨ ਦਾ ਇਕ ਤਰੀਕਾ ਵੀ ਮੰਨ ਲਿਆ । ਇਸੇ ਪ੍ਰਕਿਰਿਆ ਨੂੰ ਜੇ ਉਲਟਾ ਦਿੱਤਾ ਜਾਵੇ ਤਾਂ ਇਸ ਦਾ ਆਰੰਭ ਕਰਨ ਵਾਲਾ ਬ੍ਰਹਮ ਖ਼ੁਦ ਇਕ ਨੰਬਰ ਉਤੇ ਆ ਜਾਂਦਾ ਹੈ । ਬ੍ਰਹਮ ਨੇ ਜਗਤ-ਸਿਰਜਣਾ ਕੀਤੀ ਤੇ ਜੀਵ ਇਸ ਬ੍ਰਹਿਮੰਡ-ਸਿਰਜਣਾ ਨੂੰ ਸਮਝਣ ਬੁੱਝਣ ਵਾਲਾ ਜਗਿਆਸੂ ਹੈ । ਕੁਲ ਮਿਲਾ ਕੇ, ਗੁਰਬਾਣੀ ਦੀ ਵਥ ਯਾਤਰਾ ਜੀਵ-ਜਗਤ ਬ੍ਰਹਮ ਤੋਂ ਸ਼ੁਰੂ ਕੀਤੀ ਜਾਵੇ ਜਾਂ ਫਿਰ ਬ੍ਰਹਮ-ਜਗਤ-ਜੀਵ ਤੋਂ, ਜਗਤ ਹਰ ਹਾਲਤ ਵਿਚ ਵਿਚਕਾਰ ਆਉਂਦਾ ਹੈ । ਇਸੇ ਤੋਂ ਹੀ ਇਕ ਅੰਤਰ-ਦ੍ਰਿਸ਼ਟੀ ਇਹ ਵੀ ਪ੍ਰਾਪਤ ਹੁੰਦੀ ਹੈ । ਰੱਬ ਦਾ ਰਾਹ ਦੁਨੀਆ ਤੋਂ ਲੰਘ ਕੇ ਹੀ ਜਾਂਦਾ ਹੈ । ਮਨੁੱਖ ਜਗਤ ਦੇ ਵਰਤਾਰੇ ਨੂੰ ਭੋਗੇ ਬਿਨਾਂ ਰੱਬੀ ਗਿਆਨ ਪ੍ਰਾਪਤ ਨਹੀਂ ਕਰ ਸਕਦਾ । ਦਰਅਸਲ ਜਗਤ-ਰਚਨਾ ਆਪਣੇ ਆਪ ਵਿਚ ਮੂਕ ਹੈ । ਇਸ ਪਾਸ ਰੂਪ ਅਤੇ ਪ੍ਰਦਰਸ਼ਨ ਹੈ, ਪਰ ਬੋਲ ਨਹੀਂ । ਮਨੁੱਖ ਪਾਸ ਬੋਲਾਂ ਦੀ ਅਤੇ ਸਮਝ ਦੀ ਸ਼ਕਤੀ ਹੈ ਜੋ ਇਸ ਪਾਸਾਰੇ ਨੂੰ ਸਮਝਣ ਉਪਰ ਵਿਅਕਤ ਕਰਦਾ ਹੈ । ਉਂਝ ਵਸਤੂ-ਰੂਪ ਵੀ ਆਪਣੇ ਆਪ ਵਿਚ ਇਕ ਜ਼ਬਾਨ ਹੈ ਤੇ ਸਮਝ ਵੀ ਇਕ ਵੱਡੀ ਦੌਲਤ । ਗੁਰੂ ਅਤੇ ਭਗਤ ਅਨੁਭਵ ਅਤੇ ਸਮਝ ਦੀ ਦੌਲਤ ਨਾਲ ਮਾਲਾਮਾਲ ਹਨ । ਉਨ੍ਹਾਂ ਦੀ ਮੂਲ ਸਥਾਪਨਾ ਹੈ ਬ੍ਰਹਮ ਜਗਤ ਦਾ ਕਰਤਾ ਹੈ । ਬ੍ਰਹਮ ਦੀ ਹੋਂਦ ਜਗਤ-ਸਿਰਜਣਾ ਤੋਂ ਪਹਿਲਾਂ ਵੀ ਸੀ : "ਆਦਿ ਸਚ ਜੁਗਾਦਿ ਸਚ", ਉਹ ਜਗਤ-ਰਚਨਾ ਤੋਂ ਬਾਅਦ ਵੀ ਬਰਕਰਾਰ ਹੈ । ਉਸ ਦੀ ਹੋਂਦ ਜਗਤ ਵਿਚ ਵਿਆਪਕ ਹੈ । ਉਹ ਜਗਤ-ਰਚਨਾ ਨੂੰ ਬਣਾਉਂਦਾ ਹੈ ਪਰ ਖ਼ੁਦ ਉਸ ਦਾ ਭਾਗ ਨਹੀਂ । ਉਹ ਜਗਤ-ਰਚਨਾ ਤੋਂ ਨਿਰਲੇਪ ਹੈ । ਜਗਤ ਦੀ ਸ੍ਰਿਸ਼ਟੀ ਦੇ ਨੇਮ ਅਨੁਸਾਰ ਸਭ ਪ੍ਰਕਾਰੀ ਰਚਨਾ ਨੂੰ ਪੈਦਾ ਕਰਨ ਵਾਲਾ ਮਾਦਾ ਹੈ । ਮਾਦਾ ਉਪਰ ਵੀ ਉਹੀ ਨੇਮ ਲਾਗੂ ਹੁੰਦੇ ਹਨ ਜੋ ਉਸ ਦੀ ਪੈਦਾਵਾਰ ਅਥਵਾ ਬੱਚਿਆਂ ਉਤੇ । ਇਸ ਸੰਦਰਭ ਵਿਚ ਬ੍ਰਹਮ ਹੀ ਇਕੋ ਇਕ ਅਜੇਹੀ ਹਸਤੀ ਹੈ ਜਿਸ ਉਤੇ ਦੁਨੀਆਂ ਦੇ ਨੇਮ ਲਾਗੂ ਨਹੀਂ ਹੁੰਦੇ । ਉਹ ਨਾ ਜੰਮਦਾ ਹੈ ਨਾ ਮਰਦਾ ਹੈ । ਉਹ ਨਾ ਵਧਦਾ ਹੈ ਨਾ ਘਟਦਾ ਹੈ ਅਥਵਾ ਉਸ ਵਿਚ

ਪਰਿਣਮ (ਤਬਦੀਲੀ) ਨਹੀਂ ਆਉਂਦੀ । ਭਗਤ ਜਨ ਇਸ ਮਤ ਦੀ ਪੁਸ਼ਟੀ ਬਾਰੰਬਾਰ ਕਰਦੇ ਹਨ । ਭਗਤ ਬਾਣੀ ਦੇ ਕਲੇਵਰ ਵਿਚ ਸਰਬ-ਵਿਆਪੀ ਸੱਚ । ਇਕ ਦੇਸੀ ਸਤਿ, ਸਾਮਾਨਯ ਅਤੇ ਵਿਸ਼ੇਸ਼ ਨਾਲ ਸੰਬੰਧਿਤ ਸਾਰੇ ਤੱਤ ਸਮਾ ਜਾਂਦੇ ਹਨ । ਇਥੇ ਇਹ ਸੰਕੇਤ ਕਰਨਾ ਜੋਗ ਪ੍ਰਤੀਤ ਹੁੰਦਾ ਹੈ । ਗੁਰੂ ਸਾਹਿਬਾਨ ਪਰਮ ਤੱਤ ਦੀ ਪਰਿਭਾਸ਼ਾ ਦਰਸ਼ਨ ਦੇ ਸੰਕਲਪ ਦੀ ਪੱਧਰ ਉਤੇ ਕਰਦੇ ਹਨ ਪਰ ਭਗਤ ਜਨ ਅਜੇਹੇ ਚੱਕਰਾਂ ਵਿਚ ਨਹੀਂ ਪਏ । ਗੁਰੂ ਸਾਹਿਬਾਨ ਚਿੰਤਕ ਵਧੇਰੇ ਹਨ ਤੇ ਭਗਤ ਜਨ ਸੰਕਲਪਾਂ ਦੀ ਸਿਰਜਣਾਤਮਕ ਵਿਆਖਿਆ ਵਲ ਰੁਚਿਤ ਹਨ । ਆਪਣੇ ਕਥਨ ਨੂੰ ਸਪੱਸ਼ਟ ਕਰਨ ਲਈ ਉਦਾਹਰਣ ਹਾਜ਼ਰ ਕਰਨਾ ਚਾਹਾਂਗੀ । ਗੁਰੂ ਨਾਨਕ ਦੇਵ ਜੀ ਨੇ ਬ੍ਰਹਮ ਦਾ ਸੰਕਲਪ ਕਥਨ ਪੇਸ਼ ਕੀਤਾ ਹੈ ਜੋ ਆਪਣੇ ਆਪ ਵਿਚ ਪਰਿਭਾਸ਼ਾ ਹੈ :

> ੧ਓ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰ
> ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ (ਗੁਰੂ ਨਾਨਕ)

ਇਸ ਤੋਂ ਉਲਟ ਕਬੀਰ ਜੀ ਨੇ ਅਮੂਰਤ ਸੰਕਲਪਾਂ ਨੂੰ ਬਿੰਬਾਤਮਕ ਰੂਪ ਵਿਚ ਪੇਸ਼ ਕੀਤਾ ਹੈ :

> ਓਇ ਜੁ ਦੀਸਹਿ ਅੰਬਰਿ ਤਾਰੇ
> ਕਿਨਿ ਓਇ ਚੇਤੇ ਚੇਤਨਹਾਰੇ
> ਕਹੁ ਰੇ ਪੰਡਿਤੁ ਅੰਬਰ ਕਾਸਿਉ ਲਾਗਾ
> ਬੂਝੈ ਬੂਝਨਹਾਰ ਸੁਭਾਗਾ ॥ਰਹਾਉ
> ਸੂਰਜ ਚੰਦੁ ਕਰਹਿ ਉਜੀਆਰਾ
> ਸਭ ਮਹਿ ਪਸਰਿਆ ਬ੍ਰਹਮ ਪਸਾਰਾ
> ਕਹੁ ਕਬੀਰ ਜਾਨੈਗਾ ਸੋਇ
> ਹਿਰਦੈ ਰਾਮੁ ਮੁਖਿ ਰਾਮੈ ਹੋਇ (ਗਉੜੀ ਕਬੀਰ ਜੀ, ਅੰਗ 329)

ਭਗਤ ਬਾਣੀ ਬ੍ਰਹਮ ਦੇ ਸਰਬ-ਵਿਆਪੀ ਰੂਪ, ਇਕ ਦੇਸੀ ਸੱਚ ਦੇ ਸੰਕੇਤ ਪ੍ਰਭੂ ਦਾ ਸਮਾਨਯ ਸਮਾਜਿਕ ਵਰਤਾਰਾ ਤੇ ਬ੍ਰਹਮ ਦੇ ਵਿਸ਼ੇਸ਼ ਰੂਪ ਵਲ ਅਨੇਕ ਥਾਈਂ ਸੰਕੇਤ ਦੇਂਦੀ ਹੈ । ਕਦੇ-ਕਦਾਈਂ ਇਕ-ਅੱਧ ਉਦਾਹਰਣ ਸੰਕਲਪ ਮੁਖ ਵੀ ਸਾਹਮਣੇ ਆਉਂਦੀ ਹੈ । ਕੁਝ ਉਦਾਹਰਣ ਹਾਜ਼ਰ ਹਨ :

**ਸਰਬ ਵਿਆਪੀ** :

> ਪਰਮਾਦਿ ਮਨੋਪਿਮੰ ਸਤਿ ਆਦਿ ਭਾਵਰਤੰ
> ਪਰਮਦਭੁਤ ਪਰਕ੍ਰਿਤਿਪਰੰ ਜਦਿ ਚਿੰਤਿ ਸਰਬ ਗਤੰ
> (ਗੂਜਰੀ ਸ੍ਰੀ ਜੈਦੇਵ ਜੀਉ)

ਪਰਮਾਦਿ—ਬ੍ਰਹਮ ਦੀ ਸ੍ਰਿਸ਼ਟੀ ਦਾ ਧਰਮ ਆਦਿ ਹੈ ।

ਮਨੋਪਿਮੰ—ਉਸ ਦੀ ਉਪਮਾ ਨਹੀਂ ਕੀਤੀ ਜਾ ਸਕਦੀ।

ਸਤਿ ਆਦਿ ਭਾਵਰਤੰ—ਉਹ ਸਭ ਆਦਿ ਭਾਵਾਂ ਨੂੰ ਪਿਆਰ ਕਰਦਾ ਹੈ।

ਪਰਮਦਭੁਤ—ਉਹ ਪਰਮ ਅਦਭੁਤ ਜਾਂ ਮਹਾਨ ਅਸਚਰਜ ਹੈ।

ਪਰਕ੍ਰਿਤਿਪਰੰ—ਉਹ ਕੁਦਰਤ ਤੋਂ ਵੀ ਉਪਰ ਜਾਂ ਪਰੇ ਹੈ।

ਜਦਿ ਚਿੰਤਿ ਸਰਬ ਗਤੰ—ਉਸ ਦਾ ਧਿਆਨ ਕਰਨ (ਚਿੰਤਿ) ਨਾਲ ਹੀ ਸਭ ਕਿਸੇ ਨੂੰ ਗਤੀ (ਗਤੰ) ਪ੍ਰਾਪਤ ਹੁੰਦੀ ਹੈ।

ਜ਼ਾਹਿਰ ਹੈ, ਜਗਤ-ਚਿੰਤਨ ਗੁਰੂ ਸਾਹਿਬਾਨ ਦੇ ਚਿੰਤਨ ਤੋਂ ਵੱਖ ਨਹੀਂ। ਭਗਤ ਜਨ ਜਿਥੇ ਬ੍ਰਹਮ-ਚਿੰਤਨ ਸੰਕਲਪ ਪੱਧਰ ਉਪਰ ਵੀ ਕਰਦੇ ਹਨ ਉਥੇ ਪ੍ਰਭੂ ਦੀ ਅਨੇਕਾਰਥਤਾ ਜਾਂ ਬਹੁਮੁਖ ਕਿਰਦਾਰਾਂ ਵਲ ਵੀ ਸੰਕੇਤ ਕਰਦੇ ਹਨ।

**ਬ੍ਰਹਮ ਦਾ ਇਕ ਦੇਸੀ ਰੂਪ :**

ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਇ
ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੂਹੂ ਨ ਪਾਈ (ਕਬੀਰ)

**ਬ੍ਰਹਮ ਦਾ ਸਾਮਾਨਯ ਰੂਪ :**

ਜੋ ਬ੍ਰਹਿਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ
ਪੀਪਾ ਪ੍ਰਣਵੈ ਪਰਮਤਤੁ ਹੈ ਸਤਿਗੁਰ ਹੋਇ ਲਖਾਵੈ (ਪੀਪਾ)

**ਬ੍ਰਹਮ ਦਾ ਵਿਸ਼ੇਸ਼ ਰੂਪ :**

ਨ੍ਰਿਪ ਕੰਨਿਆ ਕੇ ਕਾਰਨੈ ਇਕ ਭਇਆ ਭੇਖਧਾਰੀ
ਕਾਮਾਰਥੀ ਸੁਆਰਥੀ ਵਾਕੀ ਪੈਜ ਸਵਾਰੀ (ਸਧਨਾ)

ਜ਼ਾਹਿਰ ਹੈ, ਧਰਮ-ਚਿੰਤਨ ਗੁਰਬਾਣੀ ਵਿਚ ਵਿਸ਼ੇਸ਼ਤਾ ਨੂੰ ਪ੍ਰਾਪਤ ਹੈ। ਭਗਤ ਬਾਣੀ ਵਿਚ ਬ੍ਰਹਮ-ਭਗਤੀ ਦਾ ਵਿਹਾਰਕ ਰੂਪ ਪੇਸ਼ ਹੋਇਆ ਹੈ। ਭਗਤ ਜਨਾਂ ਨੇ ਬ੍ਰਹਮ ਨਾਲ ਪਿਆਰ ਦੇ ਅਨੇਕਾਂ ਰੂਪ ਸਿਰਜੇ ਹਨ। ਕਦੀ ਉਹ ਉਸ ਨੂੰ ਗੁਰੂ ਸਾਹਿਬਾਨ ਵਾਂਗ ਪਿਰ-ਪਿਰੀਆ ਰੂਪ ਵਿਚ ਪਿਆਰਦੇ ਹਨ। ਕਦੇ ਪਿਤਾ-ਪੁੱਤਰ ਦੇ ਰੂਪ ਵਿਚ ਸਿਮਰਦੇ ਹਨ ਤੇ ਕਦੀ ਸੱਜਣ-ਸੱਜਣ ਦੇ ਰੂਪ ਵਿਚ ਚਿਤਾਰਦੇ ਹਨ ਤੇ ਕਦੀ ਠਾਕੁਰ-ਦਾਸ ਦੇ ਰੂਪ ਵਿਚ ਅਰਾਧਦੇ ਹਨ :

(ੳ) ਹਰਿ ਮੇਰਾ ਪਿਰੁ ਹਉ ਹਰਿ ਕੀ ਬਹੁਰੀਆ (ਕਬੀਰ ਜੀ)

(ਅ) ਸੁਤ ਅਪਰਾਧ ਕਰਤ ਹੈ ਜੇਤੇ
ਜਨਨੀ ਚੀਤ ਨਾ ਰਾਖਸ ਤੇਤੇ
ਰਾਮਈਆ ਹਉ ਬਾਰਕ ਤੇਰਾ
ਕਾਹੇ ਨ ਖੰਡਸ ਅਵਗੁਣ ਮੇਰਾ (ਕਬੀਰ ਜੀ)

(ੲ) ਐਸੀ ਲਾਲ ਤੁਝ ਬਿਨੁ ਕਵਨ ਕਰੇ
ਗਰੀਬ ਨਿਵਾਜ ਗੁਸਈਆ ਮੇਰੇ ਮਾਥੇ ਛਤਰ ਧਰੇ (ਰਵਿਦਾਸ ਜੀ)

(ਸ) ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮ ਦੇਉ ਮਨ ਲੀਣਾ
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ (ਭਗਤ ਧੰਨਾ)

ਕੁਲ ਮਿਲਾ ਕੇ, ਭਗਤ ਆਚਾਰੀਆਂ ਦੇ ਅਨੁਸਾਰ ਪ੍ਰੇਮਾ-ਭਗਤੀ ਦਾ ਰੂਪਾਂਤਰਣ ਭਗਤ ਬਾਣੀ ਵਿਚ ਬਾਰੰਬਾਰ ਹੋਇਆ ਹੈ । ਆਪਣੇ ਪ੍ਰੇਮ-ਸੰਬੰਧਾਂ ਦੀ ਬਹੁ-ਪ੍ਰਕਾਰੀ ਵੰਨਗੀ ਵਿਚ ਭਗਤ ਜਨ ਗੁਰੂ ਸਾਹਿਬਾਨ ਤੋਂ ਭਿੰਨ ਨਹੀਂ । ਭਗਤ ਬਾਣੀ ਵਿਚ ਕਾਮ-ਜਨਿਤ ਭਗਤੀ ਅਤੇ ਸਨੇਹ-ਜਨਿਤ ਭਗਤੀ ਦਾ ਦੀਦਾਰ ਸਰਬ-ਵਿਆਪਕ ਹੈ । ਭਗਤ ਬਾਣੀ ਆਪਣੇ ਵਥ ਵਿਚ ਨਾ ਸ਼ੁੱਧ ਸ਼ਾਸਤਰ ਹੈ ਤੇ ਨਾ ਹੀ ਸ਼ੁੱਧ ਕਾਵਿ । ਇਹ ਦੋਹਾਂ ਦਾ ਸਮਨਵੈ ਪੇਸ਼ ਕਰਦੀ ਹੈ । ਪਰ ਜੋ ਵਸਤੂ ਇਸ ਵਿਚੋਂ ਸਭ ਉਪਰ ਹਾਵੀ ਹੈ, ਉਹ ਹੈ ਪ੍ਰੇਮ-ਭਾਵਨਾ, ਜਿਸ ਦਾ ਆਲੰਬਨ ਖ਼ੁਦ ਬ੍ਰਹਮ ਆਪ ਹੈ । ਭਗਤੀ-ਭਾਵਨਾ ਨੂੰ ਭਗਤ-ਬਾਣੀ ਵਿਚ ਸਰਬੋਚ ਸਥਾਨ ਪ੍ਰਾਪਤ ਹੈ । ਧਿਆਨ ਰਹੇ, ਭਗਤ ਜਨ ਸਰਗੁਣ ਦੇ ਉਪਾਸ਼ਕ ਵਿਸ਼ੇਸ਼ ਕਰ ਕੇ ਹਨ :

ਜਬ ਦੇਖਾ ਤਬ ਗਾਵਾ ਤਉ ਜਨ ਧੀਰਜ ਪਾਵਾ
(ਸੋਰਠ ਨਾਮ ਦੇਓ ਜੀ ਕੀ)

ਭਗਤ-ਬਾਣੀ ਦੇ ਵਥ ਦੀ ਦੂਸਰੀ ਲੱਸਰ (Shade) ਸਮਾਜਿਕ ਭਾਵਨਾ ਹੈ । ਧਰਮਾਚਾਰ ਨਾਲ ਸੰਬੰਧਤ ਕਰਮ ਪਾਖੰਡ ਦੇ ਨਿਸ਼ੇਧ ਨੂੰ ਭਗਤ-ਬਾਣੀ ਵਿਚ ਭਰਵੇਂ ਬੋਲ ਹਨ । ਭਗਤ ਕਬੀਰ, ਭਗਤ ਰਵਿਦਾਸ ਅਤੇ ਭਗਤ ਨਾਮ ਦੇਵ ਦੇ ਨਾਮ ਇਸ ਸੰਦਰਭ ਵਿਚ ਪ੍ਰਮੁੱਖ ਹਨ । ਭਗਤ ਕਬੀਰ ਦਾ ਨਾਮ ਇਸ ਪ੍ਰਸੰਗ ਵਿਚ ਉੱਭਰਵਾਂ ਹੈ । ਭਗਤ ਕਬੀਰ ਦਾ ਬੇਬਾਕ ਸੁਰ ਬੁਲੰਦੀ ਨੂੰ ਪ੍ਰਾਪਤ ਹੈ । ਇਤਿਹਾਸਕ ਪਰਿਪੇਖ ਵਿਚ ਕਬੀਰ ਦਾ ਆਗਮਨ ਉਸ ਸਮੇਂ ਹੋਇਆ ਜਦੋਂ ਬਹੁਮੁਖੀ ਸਾਧਨਾਵਾਂ ਆਪੋ-ਆਪਣਾ ਸੁਰ ਉਚਾਰ ਰਹੀਆਂ ਸਨ । ਇਕ ਪਾਸੇ, ਇਸਲਾਮ ਜ਼ੋਰਾਂ 'ਤੇ ਸੀ । ਇਸਲਾਮ ਧਰਮ ਬੁਤ-ਪੂਜਾ ਤੋਂ ਉਲਟ ਬੁਤਸ਼ਿਕਨ ਹੈ । ਉਸ ਵਿਚ ਮਜ਼ਹਬੀ ਕੱਟੜਤਾ ਵਧੇਰੇ ਤੇ ਸਹਿਨਸ਼ੀਲਤਾ ਦੀ ਭਾਵਨਾ ਘਟ ਸੀ । ਦੂਜੇ ਪਾਸੇ, ਹਿੰਦੂ ਧਰਮ ਅਨੇਕ ਮਤ-ਮਤਾਂਤਰਾਂ ਵਿਚ ਵੰਡਿਆ ਹੋਇਆ ਸੀ । ਇਸ ਵਿਚ ਸ਼ੈਵ, ਵੈਸ਼ਨਵ, ਸਾਕਤ ਆਦਿ ਸੰਪ੍ਰਦਾਵਾਂ ਦਾ ਕਿਰਿਆਚਾਰ ਵੀ ਵੱਖੋ-ਵੱਖ ਸੀ ਤੇ ਦਾਰਸ਼ਨਿਕ ਵਿਚਾਰਧਾਰਾ ਵੀ । ਯੋਗੀ, ਸੰਨਿਆਸੀ ਆਦਿ ਅਨੇਕ ਪ੍ਰਕਾਰੀ ਸਾਧੂ-ਸੰਤ ਆਪਣੇ ਆਪਣੇ ਢੰਗ ਨਾਲ ਸਾਧਨਾ ਵਿਚ ਲੱਗੇ ਹੋਏ ਸਨ । ਇਸਲਾਮ ਦਾ ਇਕ ਤਬਕਾ ਜਿਥੇ ਕੱਟੜ ਸੀ, ਉਥੇ ਸੂਫ਼ੀ ਸੰਤ ਅਜੇਹੀ ਕੱਟੜਤਾ ਤੋਂ ਮੁਕਤ ਸਨ । ਇਕ ਪਾਸੇ ਬ੍ਰਾਹਮਣੀ ਆਚਾਰ-ਵਿਹਾਰ ਜ਼ੋਰਾਂ 'ਤੇ ਸੀ, ਦੂਜੇ ਪਾਸੇ, ਰਮਤੇ ਸੰਤ-ਭਗਤ ਅਨੇਕ ਪ੍ਰਕਾਰੀ ਕਿਰਿਆਚਾਰ ਤੋਂ ਮੁਕਤ ਰੱਬੀ ਰੰਗ ਵਿਚ ਜੁੜੇ ਹੋਏ ਸਨ ।

ਭਾਵੇਂ ਕਬੀਰ ਜੀ ਦਾ ਜਨਮ ਵਿਵਾਦ ਗ੍ਰਸਤ ਹੈ ਪਰ ਇਤਨਾ ਤਾਂ ਸਪੱਸ਼ਟ ਹੀ ਹੈ ਕਿ ਉਹ ਵਿਚਾਰਾਂ ਦੇ ਖੁਲਾਸੇ, ਤੀਖਣ ਬੁੱਧੀ ਤੇ ਹੰਸ-ਦ੍ਰਿਸ਼ਟੀ ਵਾਲੇ ਸਨ। ਇਸੇ ਕਰ ਕੇ ਉਹ ਨਾ ਹਿੰਦੂ ਸਨ ਤੇ ਨਾ ਮੁਸਲਮਾਨ। ਉਹ ਤਾਂ ਕੇਵਲ ਸੱਚੇ ਸੰਤ, ਸੱਚੇ ਮਨੁੱਖ ਅਥਵਾ ਪਰਮ ਮਨੁੱਖ ਸਨ। ਉਹ ਪਰਮ ਤੱਤ ਦੀ ਅਰਾਧਨਾ ਤਾਂ ਕਰਦੇ ਹੀ ਸਨ ਪਰ ਉਹ ਆਪਣੇ ਸੁਭਾਉ ਕਰ ਕੇ ਸਮਨਵੈਵਾਦੀ ਸਨ। ਉਨ੍ਹਾਂ ਦੀ ਦ੍ਰਿਸ਼ਟੀ ਵਿਚ ਪ੍ਰਮਾਤਮਾ ਦਾ ਕੋਈ ਵੀ ਨਾਮ ਨਹੀਂ ਪਰ ਸਾਰੇ ਨਾਮ ਉਸੇ ਦੇ ਗੁਣ ਲੱਛਣਾਂ ਦੇ ਧਾਰਣੀ ਸਨ :

ਮਨ ਕਰ ਮਕਾ ਜਿਬਲਾ ਕਰ ਦੇਹੀ, ਬੋਲਨਹਾਰੁ ਪਰਮ ਗੁਰੁ ਏਹੀ
ਕਹੁ ਰੇ ਮੁਲਾਂ ਬਾਂਗ ਨਿਵਾਜ, ਏਕ ਮਸੀਤਿ ਦਸੈ ਦਰਵਾਜ ॥ਰਹਾਉ
ਮਿਸਮਿਲ ਤਾਮਸੁ ਭਰਮ ਕਦੂਰਿ, ਭਾਖਿ ਲੇ ਪੰਚੈ ਹੋਇਆ ਸਬੂਰੀ
ਹਿੰਦੂ ਤੁਰਕ ਕਾ ਸਾਹਿਬ ਏਕ, ਕਹਿ ਕਰੇ ਮੁਲਾਂ ਕਹ ਕਰੇ ਸੇਖ
(ਕਬੀਰ ਜੀ)

ਕਬੀਰ ਬਾਣੀ ਵਿਚ ਸਮਨਵੈ ਦਾ ਤੱਤ ਸੰਘਣੀ ਮਾਤਰਾ ਵਿਚ ਮੌਜੂਦ ਹੈ :

(ੳ) ਦੁਤੀਆ ਮਉਲੇ ਚਾਰ ਬੇਦ, ਸਿਮ੍ਰਿਤ ਮਉਲੀ ਸਿਉ ਕਤੇਬ
ਸੰਕਰੁ ਮਉਲਿਓ ਜੋਗ ਧਿਆਨ, ਕਬੀਰ ਕੋ ਸੁਆਮੀ ਸਮ ਸਮਾਨ
(ਬਸੰਤ ਬਾਣੀ ਕਬੀਰ ਜੀ)

(ਅ) ਅਲਹੁ ਏਕੁ ਮਸੀਤਿ ਬਸਤ ਹੈ ਅਵਰ ਮੁਲਖੁ ਕਿਸੁ ਕੇਰਾ
ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ
ਅਲਹ ਰਾਮ ਜੀਵਉ ਤੇਰੇ ਨਾਈ ਤੂ ਕਰਿ ਮਿਹਰਮਤਿ ਸਾਈ ॥ਰਹਾਉ
ਦਖਣ ਦੇਸ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ
ਦਿਲ ਮਹਿ ਖੋਜ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ
(ਪ੍ਰਭਾਤੀ ਕਬੀਰ ਜੀ)

ਕਬੀਰ ਜੀ ਦਾ ਜ਼ੋਰ ਨਾ ਮਜ਼ਹਬ-ਵਿਸ਼ੇਸ਼ 'ਤੇ ਹੈ ਨਾ ਜਾਤ-ਵਿਸ਼ੇਸ਼ 'ਤੇ, ਨਾ ਫ਼ਿਰਕੇ-ਵਿਸ਼ੇਸ਼ 'ਤੇ, ਨਾ ਕਾਰੋਬਾਰ ਵਿਸ਼ੇਸ਼ 'ਤੇ, ਉਨ੍ਹਾਂ ਦਾ ਭਰੋਸਾ ਇਕ ਮਾਲਕ ਉਪਰ ਹੈ ਤੇ ਉਨ੍ਹਾਂ ਦਾ ਪਰਮ ਵਿਸ਼ਵਾਸ ਇਨਸਾਨੀਅਤ ਵਿਚ ਹੈ :

ਅਵਲਿ ਅਲਹ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ
ਲੋਗਾ ਭਰਮਿ ਨ ਭੂਲਹੁ ਭਾਈ
ਖਾਲਕੁ ਖਲਕ ਖਲਕ ਮਹਿ ਖਾਲਕੁ ਪੂਰਿ ਰਹਿਓ ਸ੍ਰਬ ਠਾਈ
(ਪ੍ਰਭਾਤੀ ਕਬੀਰ ਜੀ)

ਕਬੀਰ ਜੀ ਦੀ ਹੰਸ-ਦ੍ਰਿਸ਼ਟੀ ਬਾਹਰਲੇ ਕਰਮ ਅਡੰਬਰ ਨੂੰ ਘੋਖਦੀ ਹੈ, ਉਸ

ਦੇ ਅੰਤ੍ਰੀਵ ਵਿਚ ਉਸੇ ਇਕ ਦਾ ਵਾਸਾ ਹੈ । ਬਾਹਰਲੇ ਕਿਰਿਆਚਾਰ ਤੇ ਜਾਤ-ਅਭਿਮਾਨ ਨੂੰ ਕਬੀਰ ਜੀ ਨੇ ਬੜੀ ਦਲੇਰੀ ਨਾਲ ਭੰਡਿਆ ਹੈ :

(ੳ) ਜੌ ਤਉ ਬ੍ਰਾਹਮਣ ਬ੍ਰਾਮਹਣੀ ਜਾਇਆ
ਤਉ ਆਨ ਬਾਟ ਕਾਹੇ ਨਹੀ ਆਇਆ

(ਅ) ਮਾਤਾ ਜੂਠੀ ਪਿਤਾ ਭੀ ਜੂਠੇ ਜੂਠਾ ਹੀ ਫਲ ਲਾਗੇ
ਆਵਹਿ ਜੂਠੇ ਜਾਹਿ ਭੀ ਜੂਠੇ ਮਰਹਿ ਅਭਾਗੇ
ਕਹੁ ਪੰਡਿਤ ਸੁਚਾ ਕਵਨੁ ਠਾਉ
ਜਹਾਂ ਬੈਸਿ ਹਉ ਭੋਜਨ ਖਾਉ
ਜਿਹਬਾ ਡੂਠੀ ਬੋਲਤ ਜੂਠਾ ਕਰਨ ਨੇਤ੍ਰ ਸਭ ਜੂਠੇ
ਇੰਦ੍ਰੀ ਕੀ ਜੂਠਿ ਉਤਰਸਿ ਨਾਹੀ ਬ੍ਰਹਮ ਅਗਨਿ ਕੇ ਲੂਠੇ
(ਕਬੀਰ ਜੀ)

(ੲ) ਸੋ ਮੁਲਾਂ ਜੋ ਮਨ ਸਿਉ ਲਰੈ
ਗੁਰ ਉਪਦੇਸਿ ਕਾਲ ਸਿਉ ਜਰੇ (ਕਬੀਰ ਜੀ)

ਜ਼ਾਹਿਰ ਹੈ, ਭਗਤ ਜਨ ਦਾ ਜ਼ਾਤ-ਪਾਤ ਮਜ਼ਹਬ ਫ਼ਿਰਕੇ ਵਿਚ ਭਰੋਸਾ ਨਹੀਂ ਸੀ । ਉਹ ਤਾਂ ਸੱਚ ਦੇ ਪੁਜਾਰੀ, ਸੱਚ ਦੇ ਆਸ਼ਕ ਸਨ । ਜਦੋਂ ਪੰਜਾਬ ਵਿਚ ਗੁਰੂ ਜਨ ਸੱਚ ਦਾ ਪ੍ਰਕਾਸ਼ ਕਰ ਰਹੇ ਸਨ । ਉਦੋਂ ਉੱਤਰ ਪ੍ਰਦੇਸ਼ ਵਿਚ ਕਬੀਰ ਜੀ ਗਿਆਨ ਦੀ ਜੋਤ ਜਗਾ ਕੇ ਸਮਾਜ ਨੂੰ ਰੁਸ਼ਨਾ ਰਹੇ ਸਨ । ਗੁਰੂ ਸਾਹਿਬ ਜਿਥੇ ਉਚੇਰੀਆਂ ਮਾਨਵੀ ਕਦਰਾਂ ਦਾ ਬੋਲ ਬੋਲਦੇ ਸਨ ਉਥੇ ਭਗਤ ਜਨ ਵੀ ਪਿੱਛੇ ਨਹੀਂ ਰਹੇ । ਉਨ੍ਹਾਂ ਨੇ ਵੀ ਦਲੇਰੀ ਨਾਲ ਦੋਹਾਂ ਧਰਮਾਂ ਦੇ ਲੋਕਾਂ ਦਾ ਧਿਆਨ ਇਨਸਾਨੀਅਤ ਵਲ ਦਿਵਾਇਆ । ਕਰਮ ਪਾਖੰਡ ਤੋਂ ਮੁਕਤ ਹੋਣ ਦਾ ਹੋਕਾ ਦਿੱਤਾ ।

ਸੰਪ੍ਰਦਾਇਕ ਭੇਦ-ਭਾਵ ਤੋਂ ਭਗਤ ਬਾਣੀ ਮੁਕਤ ਹੈ । ਉਹ ਤਾਂ ਨਿਰੋਲ ਠਾਕੁਰ ਦੇ ਪੁਜਾਰੀ ਸਨ । ਭਗਤ ਬਾਣੀ ਵਿਚ ਗਿਆਨ ਅਤੇ ਪ੍ਰੇਮ ਦੋ ਧਾਰਾਵਾਂ ਸਹਿਜ ਰੂਪ ਵਿਚ ਪ੍ਰਵਾਹਿਤ ਹੁੰਦੀਆਂ ਨਜ਼ਰ ਆਉਂਦੀਆਂ ਹਨ । ਭਗਤ ਜਨ ਗਿਆਨ ਦੇ ਸ਼ਾਸਤ੍ਰੀ ਚਿੰਤਨ ਵਲ ਰੁਚਿਤ ਨਹੀਂ ਹੋਏ ਸਗੋਂ ਬ੍ਰਹਮ ਦਾ ਆਤਮ-ਸਾਖਿਆਤ ਰੂਪ ਹੀ ਉਨ੍ਹਾਂ ਦਾ ਸਰਮਾਇਆ ਹੈ :

(ੳ) ਕਤ ਜਾਈਐ ਰੇ ਘਰ ਲਾਗੋ ਰੰਗੁ
ਮੇਰਾ ਚਿਤ ਨ ਚਲੈ ਮਨ ਭਇਆ ਪੰਗੁ ॥ਰਹਾਉ
ਏਕ ਦਿਵਸ ਮਨ ਭਈ ਉਮੰਗ ਘਸਿ ਚੰਦਨ ਚੋਆ ਬਹੁ ਸੁਗੰਧ
ਪੂਜਨ ਚਾਲੀ ਬ੍ਰਹਮ ਠਾਇ ਸੋ ਬ੍ਰਹਮ ਬਤਾਇਓ ਗੁਰ ਮਨ ਹੀ ਮਾਹਿ
(ਰਾਮਾ ਨੰਦ ਜੀ)

(ਅ) ਲੋਭ ਲਹਿਰ ਅਤਿ ਨੀਝਰ ਬਾਜੇ ਕਾਇਆ ਡੂਬੇ ਕੇਸਵਾ
ਸੰਸਾਰ ਸਮੁੰਦੇ ਤਾਰ ਗੁਬਿੰਦੇ ਤਾਰਿ ਲੈ ਬਾਪ ਬੀਠਲਾ ।।ਰਹਾਉ
ਅਨਿਲ ਬੇੜਾ ਹਉ ਖੇਵ ਨ ਸਾਕਉ ਤੇਰਾ ਪਾਰੁ ਨ ਪਾਇਆ ਬੀਠਲਾ
ਹੋਹੁ ਦਇਆਲ ਸਤਿਗੁਰ ਮੇਲਿ ਤੂ ਮੋਕਉ ਪਾਰਿ ਉਤਾਰੇ ਕੇਸਵਾ
ਨਾਮਾ ਕਹੈ ਹਉ ਤਰ ਭੀ ਨ ਜਾਨਉ ਮੋਕਉ ਬਾਹ ਦੇਹਿ ਬਾਹ ਦੇਹਿ ਬੀਠਲਾ
(ਬਸੰਤ ਬਾਣੀ ਨਾਮ ਦੇਉ ਜੀ)

ਭਗਤ ਬਾਣੀ ਦਾ ਇਕ ਹੋਰ ਮਹੱਤਵ ਜੋਗ ਲੱਛਣ ਵੀ ਹੈ ਜਿਥੇ ਇਨ੍ਹਾਂ ਨੇ ਪਾਰਬ੍ਰਹਮ ਦੀ ਸਾਖਿਆਤਕਾਰਤਾ ਨਾਲ ਸੰਬੰਧ ਕਾਇਮ ਕੀਤਾ ਹੈ ਉਥੇ ਪ੍ਰਭੂ ਨਾਲ ਸੰਬਾਦ ਵੀ ਰਚਾਇਆ ਹੈ । ਉਸ ਨੂੰ ਆਪਣੇ ਤੋਂ ਵੱਡੀ ਹਸਤੀ ਮੰਨਿਆ ਹੈ ਪਰ ਆਪਣੇ ਪ੍ਰੇਮ-ਮੋਹ ਦੀ ਸ਼ਕਤੀ ਤੋਂ ਵੀ ਅਨਜਾਣ ਨਹੀਂ ਰਹੇ :

ਜਉ ਹਉ ਫਾਸੇ ਮੋਹ ਫਾਸ ਤੁਮ ਪ੍ਰੇਮ ਬੰਧਨ ਮੋਹ ਬਾਧੇ
ਆਪਨ ਛੂਟਨ ਕੋ ਜਤਨ ਕਰਹੁ ਹਮ ਛੂਟੇ ਤੁਮ ਅਰਾਧੇ
(ਭਗਤ ਰਵਿਦਾਸ ਜੀ ਸੋਰਠ)

ਸਮਾਜਿਕ ਕਰਮ-ਪਾਖੰਡ ਤੇ ਅਨੇਕ ਪ੍ਰਕਾਰੀ ਕਿਰਿਆਚਾਰ ਦਾ ਨਿਸ਼ੇਧ ਨਾ ਕੇਵਲ ਕਬੀਰ ਜੀ ਨੇ ਹੀ ਕੀਤਾ ਹੈ ਸਗੋਂ ਹੋਰ ਸੰਤਾਂ-ਭਗਤਾਂ ਨੇ ਵੀ ਕੀਤਾ ਹੈ । ਉਨ੍ਹਾਂ ਦੀ ਬਾਣੀ ਵਿਚੋਂ ਕੁਝ ਅੰਸ਼ ਹਾਜ਼ਰ ਹਨ :

(ੳ) ਜੀਵਤ ਪਿਤਰ ਨ ਮਾਨੈ ਕੋਊ ਮੂਏ ਸਰਾਧ ਕਰਾਹੀ
ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ
(ਗਉੜੀ ਬੈਰਾਗਣਿ ਕਬੀਰ)

(ਅ) ਜੋਗੀ ਕਹਿਹ ਜੋਗੁ ਭਲ ਮੀਠਾ ਅਵਰ ਨ ਦੂਜਾ ਭਾਈ
ਰੁੰਡਿਤ ਮੁੰਡਿਤ ਏਕੇ ਸਦਦੀ ਏਇ ਕਹਹਿ ਸਿਧਿ ਪਾਈ
ਹਰਿ ਬਿਨੁ ਭਰਮਿ ਭੁਲਾਨੇ ਅੰਧਾ
ਜਾ ਪਹਿ ਜਾਉ ਆਪ ਛੁਟਕਾਵਨਿ ਤੇ ਬਾਧੇ ਬਹੁ ਫੰਧਾ
(ਗਉੜੀ ਕਬੀਰ)

(ੲ) ਹਿੰਦੂ ਤੁਰਕ ਕਹਾਂ ਤੇ ਆਏ ਕਿਨਿ ਏਹ ਰਾਹ ਚਲਾਈ
ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ
(ਕਬੀਰ ਆਸਾ)

(ਸ) ਅੰਤਰੁ ਮਲਿ ਨਿਰਮਲ ਨਹੀ ਕੀਨਾ ਬਾਹਿਰ ਭੇਖ ਉਦਾਸੀ
ਹਿਰਦੈ ਕਮਲੁ ਘਟਿ ਬ੍ਰਹਮ ਨ ਚੀਨਾ ਕਾਹੇ ਭਇਆ ਸੰਨਿਆਸੀ
(ਸ੍ਰੀ ਤ੍ਰਿਲੋਚਨ ਜੀਉ ਗੂਜਰੀ)

(ਹ) ਹਿੰਦੂ ਅੰਨਾ ਤੁਰਕੂ ਕਾਣਾ

ਦੋਹਾਂ ਤੇ ਗਿਆਨੀ ਸਿਆਣਾ
ਹਿੰਦੂ ਪੂਜੇ ਦੇਹੁਰਾ ਮੁਸਲਮਾਨ ਮਸੀਤ
ਨਾਮੇ ਸੋਈ ਸੇਵਿਆ ਦੇਹੁਰਾ ਨ ਮਸੀਤਿ

(ਬਿਲਾਵਲ ਗੋਂਡ ਕਬੀਰ ਜੀ)

ਉਪ੍ਰੋਕਤ ਵਿਚਾਰ ਤੋਂ ਇਕ ਗੱਲ ਭਲੀ-ਭਾਂਤ ਉੱਭਰ ਕੇ ਸਾਹਵੇਂ ਆਉਂਦੀ ਹੈ ਕਿ ਪੰਦਰਾਂ ਸੰਤਾਂ ਭਗਤਾਂ ਵਿਚੋਂ ਕਬੀਰ ਜੀ ਦੀ ਬਾਣੀ ਵਡ-ਆਕਾਰੀ ਵੀ ਹੈ ਤੇ ਕਬੀਰ ਜੀ ਤਤਕਾਲੀ ਸਮਾਜ ਵਿਚ ਵਿਆਪਕ ਕਰਮਚਾਰ ਨੂੰ ਬੜੀ ਗਹੁ ਨਾਲ ਵਾਚਦੇ ਸਨ ਤੇ ਉਸ ਨਾਲ ਜੁੜੇ ਵਹਿਮ, ਭਰਮ, ਪਾਖੰਡ, ਮੰਦੇ-ਚੰਗੇ ਦੀ ਭਾਵਨਾ ਨੂੰ ਤਰਕ ਦੀ ਪੱਧਰ ਤੇ ਤੋੜਦੇ ਸਨ। ਭਗਤ ਜਨਾਂ ਦੀ ਮੂਲ ਵਫ਼ਾ ਪ੍ਰਭੂ-ਨਾਮ ਸਿਮਰਨ ਨਾਲ ਹੈ। ਉਹ ਸਰਬ ਬਰਾਬਰੀ ਦਾ ਉਪਦੇਸ਼ ਦੇਂਦੇ ਰਹੇ ਹਨ। ਸਮਾਜ ਤੇ ਧਰਮ ਨਾਲ ਸੰਬੰਧਤ ਫੋਕਟ ਕਰਮਾਂ ਦਾ ਨਿਸ਼ੇਧ ਸਭ ਭਗਤਾਂ ਨੇ ਕੀਤਾ ਹੈ। ਸਭ ਦਾ ਬਲ ਇਨਸਾਨੀਅਤ ਉਪਰ ਹੈ। ਮਨੁੱਖ ਦੇ ਚੰਗੇ ਕਰਮਾਂ ਉਪਰ ਹੈ। ਕਰਮ ਉਹ ਜੋ ਨਿਰਪੱਖ ਸਨ। ਕਰਮ ਉਹ ਜੋ ਭੇਦਭਾਵ ਨੂੰ ਮਿਟਾਂਦੇ ਸਨ। ਕਰਮ ਉਹ ਜੋ ਮਨ ਦੀ ਦੁਬਿਧਾ ਨੂੰ ਮਿਟਾਂਦੇ ਸਨ, ਸੰਸੇ ਦੂਰ ਕਰਦੇ ਸਨ। ਇਕੋ ਰੱਬ ਦੀ ਅਰਾਧਨਾ ਹੀ ਭਗਤ ਬਾਣੀ ਦਾ ਜੈਗਾਨ ਹੈ।

ਇਥੇ ਇਹ ਸੰਕੇਤ ਕਰਨਾ ਉਚਿਤ ਹੈ, ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੋਈ ਭਗਤ ਬਾਣੀ ਦੇ ਆਧਾਰ ਤੇ ਇਹ ਕਿਹਾ ਜਾ ਸਕਦਾ ਹੈ। ਫਰੀਦ ਅਤੇ ਕਬੀਰ ਤੋਂ ਇਲਾਵਾ ਬਾਕੀ ਦੇ ਬਾਣੀਕਾਰ ਭਗਤ ਕੋਟੀ ਵਿਚ ਆਉਂਦੇ ਹਨ। ਭਗਤ ਪ੍ਰੇਮਾ-ਭਗਤੀ ਦੀ ਛਾਪ ਲਾਉਂਦੇ ਹਨ, ਉਨ੍ਹਾਂ ਦੀ ਦ੍ਰਿਸ਼ਟੀ ਸਰਗੁਣ ਰੂਪ ਉਪਰ ਟਿਕੀ ਰਹਿੰਦੀ ਹੈ। ਸੰਤ ਕੋਟੀ ਵਿਚ ਆਉਣ ਵਾਲੇ ਦੋ ਬਾਣੀਕਾਰ ਹਨ : ਕਬੀਰ ਅਤੇ ਫਰੀਦ, ਇਹ ਦੋਵੇਂ ਨਿਰਗੁਣ ਵਿਚਲੀ ਆਸਥਾ ਨੂੰ ਬਾਰੰਬਾਰ ਦੁਹਰਾਂਦੇ ਹਨ। ਦਰਅਸਲ ਪੰਦਰਾਂ ਸੰਤਾਂ ਭਗਤਾਂ ਨੂੰ ਜੇ ਇਕ ਨਜ਼ਰ ਭਰ ਕੇ ਵੇਖੀਏ ਤਾਂ ਪਤਾ ਲਗਦਾ ਹੈ ਇਹ ਸਾਰੇ ਹੀ ਅਦਵੈਤ ਮਤ ਦੇ ਅਨੁਸਾਰੀ ਹਨ। ਹਰ ਥਾਂ ਪ੍ਰਭੂ ਨੂੰ ਰਮਿਆ ਅਨੁਭਵ ਕਰਦੇ ਹਨ। ਪਰ ਤਾਂ ਵੀ ਇਨ੍ਹਾਂ ਵਿਚ ਹਲਕਾ ਜੇਹਾ ਨਿਖੇੜਾ ਥਾਪਿਆ ਜਾ ਸਕਦਾ ਹੈ। ਪਹਿਲੇ ਉਹ ਜੋ ਨਿਰਗੁਣਵਾਦੀ ਹਨ। ਦੂਜੇ ਉਹ ਜੋ ਸਰਗੁਣਵਾਦੀ ਹਨ। ਤੀਜੇ ਉਹ ਜੋ ਵਾਦ ਦੇ ਚੱਕਰ ਵਿਚ ਨਾ ਪੈ ਕੇ ਪ੍ਰਭੂ-ਪ੍ਰੀਤਿ ਦੇ ਸੋਹਲੇ ਗਾਉਂਦੇ ਹਨ। ਪ੍ਰਭੂ ਦਾ ਸਾਖਿਆਤਕਾਰ ਰੂਪ ਇਨ੍ਹਾਂ ਦੇ ਨਿਕਟਤਮ ਹੈ। ਇਹ ਉਸੇ ਰੂਪ ਦੀ ਅਰਾਧਨਾ ਕਰਦੇ ਤੇ ਕਰਨ ਲਈ ਪ੍ਰੇਰਨਾ ਦੇਂਦੇ ਹਨ। ਇਹ ਤਾਂ ਵਿਚਾਰ ਸੀ ਚਿੰਤਨ ਦੇ ਪੱਖੋਂ।

ਜੇ ਸਮਾਜਕ ਵਰਤਾਰੇ ਉਪਰ ਧਿਆਨ ਕੇਂਦ੍ਰਿਤ ਕਰੀਏ ਤਾਂ ਇਸ ਨਤੀਜੇ ਤੇ ਪੁੱਜੀਦਾ ਹੈ, ਭਗਤ ਜਨ ਨਾ ਕੇਵਲ ਇਸ ਪ੍ਰਤੀ ਸੁਚੇਤ ਹੀ ਸਨ ਸਗੋਂ ਇਨ੍ਹਾਂ

ਦਾ ਬੇਬਾਕੀ ਨਾਲ ਖੰਡਨ ਵੀ ਕਰਦੇ ਸਨ। ਇਹ ਨਾ ਤਾਂ ਮੁਸਲਮਾਨ ਤੋਂ ਭੈਭੀਤ ਹਨ ਤੇ ਨਾ ਹੀ ਪੰਡਿਤ ਦੇ ਵਿਰੋਧ ਤੋਂ ਚਿੰਤਤ। ਇਹ ਤਾਂ ਇਨਸਾਨੀਅਤ, ਬਰਾਬਰੀ, ਭਾਈਚਾਰਕ ਪਿਆਰ, ਵੈਰ-ਵਿਰੋਧ ਤੋਂ ਮੁਕਤ, ਜਾਤ-ਪਾਤ ਤੋਂ ਉਤੇ, ਵਹਿਮਾਂ-ਭਰਮਾਂ ਦੇ ਆਲੋਚਕ, ਕਰਮ ਪਾਖੰਡ ਦੇ ਪਾਰਖੂ, ਸੱਚ ਦੇ ਹਾਮੀ, ਸਮਾਜ ਦੇ ਹਿਤੈਸ਼ੀ, ਨਿਰੋਲ ਉਚੇਰੀਆਂ ਮਾਨਵੀ ਕਦਰਾਂ ਦੇ ਪਾਠਕ ਤੇ ਰੱਬੀ ਪ੍ਰੀਤ ਦੇ ਪੁਜਾਰੀ ਸਨ। ਜਿਨ੍ਹਾਂ ਨੂੰ ਸ਼ਾਸਤ੍ਰੀ ਗਿਆਨ ਦੀ ਚੇਤਨਾ ਤਾਂ ਸੀ ਪਰ ਉਹ ਉਸ ਚੇਤਨਾ ਦੇ ਦਾਸ ਨਹੀਂ ਸਨ। ਉਨ੍ਹਾਂ ਦੇ ਤਰਾਜੂ ਵਿਚ ਗਿਆਨ ਅਤੇ ਕਰਮ ਬਰਾਬਰ ਤੁਲਦੇ ਰਹੇ ਹਨ। ਉਹ ਨਾ ਗਿਆਨ ਮੁਖ ਆਚਾਰੀਆ ਸਨ, ਨਾ ਕਰਮ ਮੁਖ ਭੋਗੀ। ਉਹ ਤਾਂ ਸੱਚੀ ਪ੍ਰੀਤ ਦਾ ਹੋਕਾ ਦੇਣ ਵਾਲੇ ਦਰਵੇਸ਼ ਸਨ। ਉਨ੍ਹਾਂ ਦੇ ਇਸ ਮਸਤੀ ਦੇ ਆਲਮ ਤੇ ਸਰਬ ਸਾਂਝੀਆਂ ਕਦਰਾਂ ਨੇ ਹੀ ਪੰਚਮ ਗੁਰੂ ਨੂੰ ਆਪਣੇ ਵਲ ਆਕ੍ਰਸ਼ਿਤ ਕੀਤਾ। ਉਨ੍ਹਾਂ ਦੀ ਸਚਾਈ ਤੇ ਦੀਵਾਨਗੀ ਹੀ ਉਨ੍ਹਾਂ ਨੂੰ ਆਮ ਅਵਾਮ ਨਾਲੋਂ ਨਿਖੇੜ ਗਈ ਤੇ ਉਨ੍ਹਾਂ ਦੀ ਸੱਚੀ-ਸੁੱਚੀ ਪ੍ਰੀਤ ਕਰ ਕੇ ਉਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣ ਦੀ ਅਧਿਕਾਰੀ ਹੋਈ। ਇਸ ਨਾਲ ਰਾਸ਼ਟਰੀ ਏਕਤਾ ਦੀ ਭਾਵਨਾ ਪਹਿਲੀ ਵਾਰ ਲਿਖਤ ਰੂਪ ਵਿਚ ਸਾਹਮਣੇ ਆਈ। ਗੁਰੂ ਗ੍ਰੰਥ ਸਾਹਿਬ ਅੱਗੇ ਗੁਰੂ ਸਾਹਿਬਾਨ ਤੇ ਭਗਤ ਜਨਾਂ ਨੂੰ ਮੱਥਾ ਇਕ ਵਾਰ, ਇਕਸਾਰ ਹੀ ਟਿਕਦਾ ਹੈ, ਇਹੀ ਹੈ ਅਭੇਦਤਾ ਦਾ ਰਾਜ਼। ਰਾਸ਼ਟਰੀ ਚੇਤਨਾ ਦੀ ਬਹੁ-ਰਾਸ਼ਟਰੀ ਏਕੀਕਰਣ ਦੀ ਭਾਵਨਾ ਦਾ ਗੁਰੂ ਗ੍ਰੰਥ ਸਾਹਿਬ ਜਿਉਂਦਾ-ਜਾਗਦਾ ਪ੍ਰਮਾਣ ਹੈ। ਕੋਈ ਤੁੱਛ ਬੁੱਧੀ ਵਾਲਾ ਜਾਂ ਕੱਟੜਪੰਥੀ ਚਾਹ ਕੇ ਵੀ ਇਸ ਸਦੈਵੀ ਬਰਾਬਰੀ ਨੂੰ ਮਿਟਾ ਨਹੀਂ ਸਕਦਾ। ਇਨ੍ਹਾਂ ਦੀ ਲਾਉਬਾਲੀ ਬਿਰਤੀ ਤੇ ਸੱਚੀ ਹੂਕ ਕਰ ਕੇ ਹੀ ਮੁਸਲਮਾਨ, ਹਿੰਦੂ ਤੇ ਛੋਟੀਆਂ ਜਾਤਾਂ ਵਾਲੇ ਬੰਦੇ ਇਕ ਥਾਂ ਇਕ ਆਸਣ ਤੇ ਬਿਰਜਮਾਨ ਹੋ ਸਕੇ। ਤਤਕਾਲੀ ਜਾਤ-ਪਾਤ ਤਾਂ ਗੁਰੂ ਗ੍ਰੰਥ ਸਾਹਿਬ ਦੇ ਨੇੜੇ ਵੀ ਨਹੀਂ ਫਟਕਦੀ। ਭਗਤ ਬਾਣੀ ਦੇ ਸੰਪਾਦਨ ਕਾਰਜ ਰਾਹੀਂ ਰਾਸ਼ਟਰੀ ਏਕੀਕਰਣ ਸਦਾ ਲਈ ਸਿੱਖ ਭਾਈਚਾਰੇ ਦਾ ਅੰਗ ਬਣ ਗਿਆ। ਬਾਣੀ ਦੀ ਸੰਪਾਦਨਾ ਵੀ ਇਸੇ ਵਿਧੀ ਨਾਲ ਹੋਈ ਕਿ ਭਗਤ ਬਾਣੀ ਤੋਂ ਗੁਰਬਾਣੀ ਤੇ ਗੁਰਬਾਣੀ ਤੋਂ ਭਗਤ ਬਾਣੀ ਵਲ ਨਿਰੰਤਰ ਯਾਤਰਾ ਬਣੀ ਰਹਿੰਦੀ ਹੈ। ਇਹੀ ਇਕ ਰਸ, ਇਕ ਸੁਰ, ਇਕ ਤਾਨ, ਇਕੋ ਬ੍ਰਹਮ ਨਾਲ ਜੋੜਦੀ ਹੈ। ਭਗਤ ਜਨਾਂ ਦੀ ਬਾਣੀ ਵਿਚ ਅਨੇਕਤਾ ਦਾ ਮੂਲ ਸ੍ਰੋਤ ਇਕ ਹੈ। ਇਸੇ ਲਈ ਇਕ ਪ੍ਰਭੂ ਦੀ ਪ੍ਰੀਤ ਬਿਨਾਂ ਭਗਤ ਲਈ ਸਭ ਕੁਝ ਅਕਾਰਥ ਹੈ। ਭਗਤ ਬਾਣੀ ਤੇ ਗੁਰਬਾਣੀ ਦੀ ਇਕ ਮੁਖ ਇਕਾਗਰ ਅਦਵੈਤ ਭਾਵਨਾ ਆਪਣੇ ਆਪ ਵਿਚ ਬੇਜੋੜ ਹੈ। ਅਜੇਹੀ ਮਿਸਾਲ ਦੁਨੀਆ ਭਰ ਦੇ ਧਰਮਾਂ ਵਿਚ ਅਲੱਭ ਹੈ।

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੈਰਾਗ ਸੰਕਲਪ

ਗੁਰੂ ਗ੍ਰੰਥ ਸਾਹਿਬ ਵਿਚ ਅਨੇਕ ਤਰ੍ਹਾਂ ਦੇ ਸੰਕਲਪ ਮੌਜੂਦ ਹਨ ਪਰ ਗੁਰੂ ਸਾਹਿਬਾਨ ਬਹੁਤ ਸਹਿਜ ਰੂਪ ਵਿਚ ਇਨ੍ਹਾਂ ਦੀ ਵਰਤੋਂ ਕਰਦੇ ਹਨ। ਪਰਿਭਾਸ਼ਾ ਬਹੁਤ ਵੇਰਾਂ ਅਣਗੌਲੀ ਹੀ ਰਹੀ ਹੈ। ਇਹ ਗੱਲ ਕੇਵਲ ਬਾਣੀ ਦੇ ਅੰਦਰਲੀ ਵਸਤੂ-ਸਾਮਗ੍ਰੀ ਉਪਰ ਹੀ ਲਾਗੂ ਨਹੀਂ ਹੁੰਦੀ, ਬਾਣੀ ਦੇ ਬਾਹਰਲੇ ਢਾਂਚੇ ਉਪਰ ਵੀ ਵੇਖੀ ਜਾ ਸਕਦੀ ਹੈ। ਰਾਗ ਦੀ ਅਨੇਕਮੁਖ ਵਰਤੋਂ ਤਾਂ ਹੈ ਪਰ ਉਸ ਦੀ ਥਿਊਰੀ ਵਲ ਸੰਕੇਤ ਨਹੀਂ ਕੀਤਾ ਗਿਆ। ਇਹੀ ਹਾਲ ਅਨੇਕ ਕਾਵਿ-ਰੂਪਾਂ ਤੇ ਛੰਦ-ਰੂਪਾਂ ਦਾ ਹੈ। ਇਨ੍ਹਾਂ ਸਾਰਿਆਂ ਦੀ ਵਰਤੋਂ ਤਾਂ ਹੋਈ ਹੈ ਪਰ ਇਨ੍ਹਾਂ ਦੇ ਸਰੂਪ-ਲੱਛਣਾਂ ਵਲੋਂ ਬਾਣੀਕਾਰ ਖ਼ਾਮੋਸ਼ ਹਨ। ਬਾਣੀ ਵਿਚ ਵੈਰਾਗ ਇਕ ਤੋਂ ਵਧੀਕ ਅਰਥਾਂ ਵਿਚ ਰੂਪਮਾਨ ਹੋਇਆ ਹੈ। ਇਸ ਤੋਂ ਪਹਿਲਾਂ ਕਿ ਵੈਰਾਗ ਦੀ ਗੱਲ ਛੇੜੀ ਜਾਵੇ ਵੈਰਾਗ ਦੀ ਅਧਿਆਤਮਕ ਪਰੰਪਰਾ ਉਤੇ ਸੰਖੇਪ ਝਾਤ ਮਾਰਨੀ ਉਚਿਤ ਹੈ। ਇਸ ਸੰਬੰਧ ਵਿਚ ਪਤੰਜਲੀ ਦਾ ਯੋਗ ਸੂਤਰ ਸਾਡੇ ਸਾਰਿਆਂ ਦਾ ਆਕ੍ਰਸ਼ਣ ਹੈ। ਪਤੰਜਲੀ ਦਾ ਸਮਾਂ ਈਸਵੀ ਸੰਨ 150 ਤੋਂ ਪਹਿਲਾਂ ਦਾ ਅਨੁਮਾਨ ਕੀਤਾ ਗਿਆ ਹੈ।[1] ਪਤੰਜਲੀ ਅਨੁਸਾਰ ਯੋਗ-ਸਾਧਨਾ ਵਿਚ ਵੈਰਾਗ ਦਾ ਵਿਸ਼ੇਸ਼ ਮਹੱਤਵ ਹੈ।

## ਵੈਰਾਗ-ਸੰਕਲਪ

ਪਾਤੰਜਲੀ ਯੋਗ ਸੂਤਰ ਦੇ ਅਨੁਸਾਰ ਦੇਖਣ ਜਾਂ ਸੁਣਨ ਵਾਲੇ ਵਿਸ਼ਿਆਂ ਤੋਂ ਇੰਦ੍ਰੀਆਂ ਦਾ ਮੋਹ ਭੰਗ ਹੋਵੇ ਇਸੇ ਅਵਸਥਾ ਦਾ ਦ੍ਰਿੜ ਹੋ ਜਾਣਾ ਤੇ ਅਖੀਰ ਇਸੇ ਅਵਸਥਾ ਉਪਰ ਵਸੀਕਾਰ ਪ੍ਰਾਪਤ ਹੋ ਜਾਣਾ ਵੈਰਾਗ ਹੈ।[2] ਪਤੰਜਲੀ ਦੁਆਰਾ ਕੀਤੀ ਇਹ ਪਰਿਭਾਸ਼ਾ ਥੋੜੇ-ਬਹੁਤ ਅੰਤਰ ਨਾਲ ਲਗਭਗ ਸਾਰੇ ਵਿਚਾਰਕਾਂ ਨੇ ਪ੍ਰਵਾਨ ਕੀਤੀ ਹੈ। ਪਤੰਜਲੀ ਨੇ ਪੰਦ੍ਰਵੇਂ ਸੂਤ੍ਰ ਵਿਚ ਵੈਰਾਗ ਦੇ ਗੁਣ-ਲੱਛਣ ਵੀ ਬਿਆਨ ਕੀਤੇ ਹਨ।

## ਵੈਰਾਗ ਦੀਆਂ ਕਿਸਮਾਂ

ਪਤੰਜਲੀ ਦੇ ਅਨੁਸਾਰ ਵੈਰਾਗ ਦੋ ਤਰ੍ਹਾਂ ਦਾ ਹੁੰਦਾ ਹੈ : ਅਪਰ ਵੈਰਾਗ ਤੇ ਪਰ

---

1. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 739।
2. ਪਤੰਜਲੀ, ਸਮਾਧੀ ਪਦ, ਸੂਤਰ 15, ਹਿੰਦੀ ਸਾਹਿਤ ਕੋਸ਼, ਭਾਗ 1।

ਵੈਰਾਗ ।

ਅਪਰ ਵੈਰਾਗ—ਵੈਰਾਗ ਦਾ ਹੀ ਆਰੰਭਕ ਰੂਪ ਹੈ । ਇਸ ਦੀਆਂ ਇਕ ਤਰ੍ਹਾਂ ਚਾਰ ਪਉੜੀਆਂ ਹਨ :

1. *ਯਤੀਮਾਨ*

ਚਿੱਤ ਬਿਰਤੀਆਂ 'ਤੇ ਕਾਬੂ ਪਾਉਣ ਲਈ ਪਹਿਲੇ ਆਰੰਭਕ ਜਤਨਾਂ ਵਿਚ ਇੰਦ੍ਰੀਆਂ ਦੀ ਚੰਚਲਤਾ ਨੂੰ ਰੋਕਣ ਦਾ ਉੱਦਮ ਕਰਨਾ ਤੇ ਸੰਸਾਰ ਨੂੰ ਦੁਖ ਰੂਪ ਜਾਣ ਕੇ, ਪ੍ਰਮਾਰਥ ਪ੍ਰਾਪਤੀ ਦਾ ਜਤਨ ਕਰਨਾ ਹੀ ਯਤੀਮਾਨ ਵੈਰਾਗ ਹੈ ।

2. *ਵਿਅਤੀਰੇਕ*

ਉਪਰ ਅੰਕਿਤ ਜਤਨਾਂ ਦੇ ਫਲਸਰੂਪ ਸਾਧਕ ਦੀ ਕੁਝ ਕੁ ਵਿਸ਼ਿਆਂ ਪ੍ਰਤੀ ਲੋਚਾ ਘਟ ਜਾਂਦੀ ਹੈ ਤੇ ਕੁਝ ਲਈ ਵਧ ਜਾਂਦੀ ਹੈ । ਸਾਧਕ ਵਿਚਾਰ ਕਰ ਕੇ ਹਾਨੀਕਾਰਕ ਪਦਾਰਥਾਂ ਦਾ ਤਿਆਗ ਕਰ ਕੇ ਲਾਭਦਾਇਕ ਪਦਾਰਥਾਂ ਦਾ ਸੰਗ੍ਰਹਿ ਕਰੇ । ਇਸ ਨੂੰ ਵਿਅਤੀਰੇਕ ਵੈਰਾਗ ਦੀ ਸੰਗਿਆ ਦਿੱਤੀ ਗਈ ਹੈ ।

3. *ਏਕੇਂਦ੍ਰਿਯ ਵੈਰਾਗ*

ਇਥੇ ਪਹੁੰਚ ਕੇ ਇੰਦ੍ਰੀਆਂ ਬਾਹਰੀ ਵਿਸ਼ਿਆਂ ਤੋਂ ਪੂਰੀ ਤਰ੍ਹਾਂ ਨਵਿਰਤ ਹੋ ਜਾਂਦੀਆਂ ਹਨ । ਇਹ ਇਕ ਤਰ੍ਹਾਂ ਇੰਦ੍ਰੀਆਂ ਦੇ ਭੋਗ ਤੋਂ ਗਿਲਾਨੀ ਕਰ ਕੇ ਮਨ ਵਿਚ ਸਾਰੀਆਂ ਇੰਦ੍ਰੀਆਂ ਨੂੰ ਲੈਅ ਕਰ ਲੈਣ ਦਾ ਜਤਨ ਹੈ । ਪਰ ਸੁਆਲ ਹੈ ? ਮਨ ਨੂੰ ਵੀ ਤਾਂ ਇਕ ਇੰਦ੍ਰੀ ਮੰਨਿਆ ਗਿਆ ਹੈ । ਵੈਰਾਗ ਦੀ ਇਸ ਅਵਸਥਾ ਵਿਚ ਮਨ ਕਦੇ ਕਦਾਈਂ ਇੰਦ੍ਰੀਆਵੀ ਖਿੱਚ ਵਿਚ ਫਸ ਵੀ ਜਾਂਦਾ ਹੈ ਤੇ ਪੂਰੀ ਤਰ੍ਹਾਂ ਵਿਰਕਤ ਨਹੀਂ ਹੁੰਦਾ । ਏਸੇ ਲਈ ਇਸ ਨੂੰ ਏਕੇਂਦ੍ਰਿਯ ਸੰਗਿਆ ਦਿੱਤੀ ਗਈ ਹੈ ।

## ਵਸੀਕਾਰ

ਅਪਰ ਵੈਰਾਗ ਦੀ ਅੰਤਿਮ ਅਵਸਥਾ ਵਸੀਕਾਰ ਹੈ । ਇਸ ਵਿਚ ਮਨ ਨੂੰ ਅਜੇਹਾ ਕਾਬੂ ਕਰਨਾ ਕਿ ਉਸ ਵਿਚ ਕਦੇ ਵੀ ਕਿਸੇ ਪਦਾਰਥ ਵਲ ਜਾਣ ਦਾ ਧਿਆਨ ਹੀ ਨਾ ਜਾਗੇ ।

## ਪਰ ਵੈਰਾਗ

ਪਤੰਜਲੀ ਨੇ 16ਵੇਂ ਯੋਗ ਸੂਤ੍ਰ ਵਿਚ ਪਰ ਵੈਰਾਗ ਨੂੰ ਵਧੇਰੇ ਉਚੇਰਾ ਮੰਨਿਆ ਹੈ । ਇਥੇ ਪਹੁੰਚ ਕੇ ਸਾਧਕ ਦੀ ਆਤਮ-ਸਮਾਧੀ ਸੰਪੂਰਣ ਹੋ ਜਾਂਦੀ ਹੈ । ਇਹੀ ਉਹ ਅਵਸਥਾ ਹੈ ਜਿਸ ਨੂੰ ਅਚਾਰੀਆਂ ਨੇ ਕੈਵਲਯ ਮੁਕਤੀ ਦਾ ਨਾਮ ਦਿੱਤਾ

ਹੈ । ਉਸ ਦੀਆਂ ਸਾਰੀਆਂ ਚਿੱਤ-ਬਿਰਤੀਆਂ ਪਹਿਲੇ ਨਿਯੰਤ੍ਰਿਤ ਹੁੰਦੀਆਂ ਹਨ ਫਿਰ ਪ੍ਰਭੂ-ਪ੍ਰੇਮ ਵਿਚ ਵਿਲੀਨ ਹੋ ਜਾਂਦੀਆਂ ਹਨ । ਮਨ ਅਜੇਹਾ ਟਿਕਾਉ ਵਿਚ ਆਉਂਦਾ ਹੈ ਕਿ ਉਹ ਕਿਸੇ ਵੀ ਪਦਾਰਥ ਵਲ ਉੱਕਾ ਹੀ ਨਹੀਂ ਜਾਂਦਾ ।

ਰਾਮ ਦਹਿਨ ਮਿਸ਼੍[1] ਨੇ ਸੰਸਾਰ ਤੋਂ ਉਪਰਾਮ ਹੋਣ ਨੂੰ ਨਿਰਵੇਦ ਕਿਹਾ ਹੈ । ਨਿਰਵੇਦ ਹੀ ਤੱਤ ਗਿਆਨ ਦਾ ਮੂਲ ਕਾਰਣ ਹੈ । ਇਸੇ ਤੋਂ ਹੀ ਤੱਤ ਗਿਆਨ ਜਨਮਦਾ ਹੈ । ਉਹ ਵੈਰਾਗ ਦੀਆਂ ਤਿੰਨ ਕਿਸਮਾਂ ਮੰਨਦਾ ਹੈ ।

1. ਸੰਸਾਰਿਕਤਾ ਤੋਂ ਉਪਰਾਮ ਹੋਣਾ ।
2. ਨਿਰਵੇਦ ਤੋਂ ਪੈਦਾ ਹੋਏ ਤੱਤ ਗਿਆਨ ਦੇ ਅਨੁਸਾਰੀ ਹੋਣਾ ।
3. ਪ੍ਰਭੂ-ਪ੍ਰੀਤ ਦੇ ਚਾਉ ਵਿਚ ਗੜੂੰਦ ਹੋਣਾ ।

ਕਈਆਂ ਨੇ ਹੋਰ ਸੌਖੇ ਢੰਗ ਨਾਲ ਸ਼ਮਝਦਿਆਂ ਇਸ ਦੇ ਤਿੰਨ ਭੇਦ ਇਸ ਤਰ੍ਹਾਂ ਕੀਤੇ ਹਨ :

1. ਵੈਰਾਗ, 2. ਤੀਬਰ ਵੈਰਾਗ, 3. ਤੀਬਰਤਮ ਵੈਰਾਗ

ਗਹੁ ਨਾਲ ਵਾਚਿਆਂ ਪੁਰਾਤਨ ਜਾਂ ਨਵੇਂ ਵਿਚਾਰਕਾਂ ਵਿਚ ਭੇਦ ਨਹੀਂ । ਵੈਰਾਗ ਦੀਆਂ ਤਿੰਨ ਜਾਂ ਚਾਰ ਕਿਸਮਾਂ ਅਖ਼ੀਰ ਉਸੇ ਨਤੀਜੇ 'ਤੇ ਪੁੱਜਦੀਆਂ ਹਨ ।

## ਭਾਰਤੀ ਕਾਵਿ ਪ੍ਰਣਾਲੀਆਂ ਤੇ ਵੈਰਾਗ

ਭਾਰਤੀ ਕਾਵਿ-ਸ਼ਾਸਤ੍ਰ ਦੇ ਇਤਿਹਾਸ ਦੀ ਜੇ ਪਰਖ ਕੀਤੀ ਜਾਵੇ ਤਾਂ ਕਾਵਿ-ਕਲਾ ਦੀ ਸਮਗ੍ਰਤਾ ਨੂੰ ਸਮਝਣ ਲਈ ਸਮੇਂ ਸਮੇਂ ਅਨੇਕਾਂ ਜਤਨ ਹੁੰਦੇ ਰਹੇ ਹਨ ਜਿਸ ਦੇ ਫਲਸਰੂਪ ਕਈ ਕਾਵਿ-ਪ੍ਰਣਾਲੀਆਂ ਹੋਂਦ ਵਿਚ ਆਈਆਂ ਤੇ ਇਹ ਵੀ ਸਾਫ ਹੈ ਆਪਣੀਆਂ ਸੀਮਾਵਾਂ ਕਾਰਣ ਸਮੇਂ ਨਾਲ ਅਢੁੱਕਵੀਆਂ ਹੋ ਜਾਂਦੀਆਂ ਰਹੀਆਂ ਹਾਲਾਂਕਿ ਇਹ ਕਾਵਿ ਦੇ ਅੰਤਰੰਗ ਤੇ ਬਹਿਰੰਗ ਦੋਹਾਂ ਪੱਖਾਂ ਨੂੰ ਲੈ ਕੇ ਆਪੋ-ਆਪਣੇ ਸਿਧਾਂਤ ਪੇਸ਼ ਕਰਦੀਆਂ ਰਹੀਆਂ ਸਨ । ਅੰਤਰੰਗ ਪਹਿਲੂ ਵਿਚ ਧੁਨੀ, ਰਸ ਤੇ ਔਚਿਤਯ ਨੂੰ ਰੱਖਿਆ ਗਿਆ ਤੇ ਬਹਿਰੰਗ ਪਹਿਲੂ ਦੇ ਅੰਤਰਗਤ ਰੀਤੀ ਅਲੰਕਾਰ ਤੇ ਵਕ੍ਰੋਕਤੀ ਆਉਂਦੇ ਸਨ । ਅੰਤਰੰਗ ਦੇ ਅਧੀਨ ਕਾਵਿ-ਆਤਮਾ ਆਉਂਦੀ ਸੀ ਤੇ ਬਹਿਰੰਗ ਵਿਚ ਕਾਵਿ-ਸ਼ਿਲਪ । ਕਾਵਿ-ਆਤਮਾ ਨਾਲ ਜੁੜੇ ਸਿਧਾਂਤਾਂ ਦੇ ਅੰਤਰਗਤ ਜਦੋਂ ਰਸ-ਸਿਧਾਂਤ ਦਾ ਨਿਖੇੜਾ ਹੋਇਆ ਤਾਂ ਉਸ ਦੇ ਅਧੀਨ ਸ਼ਿੰਗਾਰ ਰਸ ਵੀ ਆਇਆ । ਸ਼ਿੰਗਾਰ ਨਾਲ ਅੱਗੋਂ ਦੋ ਭਾਵ ਜੁੜ ਗਏ : ਸੰਜੋਗ ਅਤੇ ਵਿਜੋਗ ।

---

1. ਮਿਸ਼੍ਰ ਰਾਮ ਦਹਿਨ, ਕਾਵਿ ਦਰਪਣ, ਪੰਨਾ 209-210 ।

ਵਿਜੋਗ ਸ਼ਿੰਗਾਰ ਰਸ ਦੀ ਮੂਲ ਭੂਮਿਕਾ ਨਾਇਕ-ਨਾਇਕਾ ਦੀ ਮਾਨਸਿਕ ਅਵਸਥਾ ਦਾ ਚਿਤ੍ਰਣ ਹੈ। ਇਸ ਅਨੁਸਾਰ ਜਿਥੇ ਬਾਣੀ ਦਾ ਨਾਇਕ ਅਰੂਪ ਬ੍ਰਹਮ ਹੈ, ਉਥੇ ਉਸ ਦੀ ਸਾਧਨਾ ਕਰਨ ਵਾਲਾ ਸਰੂਪਧਾਰੀ ਹੈ। ਸਰੂਪਧਾਰੀ ਦੀ ਅਰੂਪ ਪ੍ਰਮਾਤਮਾ ਪ੍ਰਤੀ ਲਗਨ ਇਕਹਿਰੇ ਭਾਵ ਵਾਲੀ ਹੈ। ਇਥੇ ਜਗਿਆਸੂ ਰੂਪੀ ਬ੍ਰਿਹਨ ਤੇ ਪਰਮਾਤਮਾ ਰੂਪੀ ਪਤੀ ਦਾ ਵਿਛੋੜਾ ਆਲੰਬਨ ਵਿਭਾਵ (ਕਾਰਣ) ਹੈ। ਗੁਰਬਾਣੀ ਵਿਚ ਅਨੇਕਾਂ ਉਦਾਹਰਣ ਮੌਜੂਦ ਹਨ :

(ੳ) ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ
ਬਾਵਲਿ ਹੋਈ ਸੋ ਸਹੁ ਲੋਰਉ

(ਅ) ਹਉ ਫਿਰਉ ਦਿਵਾਨੀ ਆਵਲ ਬਾਵਲ
ਤਿਸੁ ਕਾਰਣੁ ਹਰਿ ਢੋਲੀਐ

ਏਧਰ ਓਧਰ ਬੇਚੈਨੀ ਵਿਚ ਝਾਕਣਾ, ਹੱਥ ਮਰੋੜਨੇ, ਸਰੀਰ ਦਾ ਤਿਲਮਿਲਾਣਾ, ਬਾਰੰਬਾਰ ਉਸੇ ਰੱਬ ਨੂੰ ਦੁਹਾਈਆਂ ਆਦਿ ਬਿਰਹਾ ਮੂਲਕ ਵਿਜੋਗ ਸਿੰਗਾਰ ਦੇ ਰਸਤ੍ਵ ਨੂੰ ਪ੍ਰਾਪਤ ਹੋ ਰਿਹਾ ਹੈ। ਬਾਣੀ ਵਿਚ 'ਉਸ' ਲਈ ਤੜਪ ਅਦੁੱਤੀ ਭਾਵ ਹੈ। ਕਾਵਿ-ਆਚਾਰੀਆ ਬੈਰਾਗ ਨੂੰ ਰਸ ਕੋਟੀ ਵਿਚ ਆਂਕਦੇ ਹਨ। ਅਖੀਰ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਸਾਧਾਰਣ ਰਸ ਤੋਂ ਭਗਤ ਕਵੀ ਅਤੇ ਗੁਰੂ ਕਵੀ ਕੋਈ ਵੀ ਇਸ ਤੋਂ ਅਭਿੱਜ ਨਹੀਂ। ਸਾਧਾਰਣ ਰਸ ਕਵੀ ਦੇ ਸਿਰਜਨ-ਜਗਤ ਦਾ ਕੇਂਦਰੀ ਨੁਕਤਾ ਮਾਨਵ ਤੇ ਉਸ ਨਾਲ ਸੰਬੰਧਿਤ ਮਨੁੱਖੀ ਦੁਖ-ਸੁਖ, ਭੁੱਖਾਂ, ਇੱਛਾਵਾਂ ਆਦਿ ਹਨ। ਗੁਰੂ ਕਵੀਆਂ ਦਾ ਕੇਂਦਰੀ-ਬਿੰਦੂ ਬ੍ਰਹਮ ਤੇ ਉਸ ਤੋਂ ਪੈਦਾ ਹੋਈ ਜਗਤ-ਲੀਲ੍ਹਾ ਹੈ। ਇਹ ਨਾਨਤ੍ਵ ਵਿਚੋਂ ਏਕਤ੍ਵ ਦਾ ਦੀਦਾਰ ਕਰਦੇ ਹਨ। ਪਰ ਜੇਹੜੀ ਗੱਲ ਕਹੀ ਜਾ ਸਕਦੀ ਹੈ, ਇਨ੍ਹਾਂ ਦਾ ਨਾਇਕ ਸਦਾ ਨਿਰਲਿਪਤ ਤੇ ਗ਼ੈਰ-ਹਾਜ਼ਰ ਹੈ। ਉਸ ਦੀ ਹੋਂਦ ਤਾਂ ਹੈ ਪਰ ਰੂਪ ਨਹੀਂ। ਇਸ ਲਈ ਬਹੁਤੀ ਵੇਰਾਂ ਅਰੀਮੀ ਅਮੂਰਤ ਹੋਂਦ ਨਾਲ ਗੁਰੂ ਕਵੀ ਆਪਣਾ ਨਾਤਾ ਜੋੜ ਕੇ ਬਾਣੀ ਸਿਰਜਦੇ ਹਨ। ਰੱਬੀ ਪ੍ਰੀਤ-ਲੋਚਾ **ਅਨੇਕ** ਰੂਪਾਂ ਵਿਚ ਵਿਦਮਾਨ ਹੋਈ ਹੈ।

ਭਾਰਤੀ ਕਾਵਿ-ਰਸਾਂ ਵਿਚ ਸ਼ਿੰਗਾਰ ਰਸ ਦਾ ਵਿਸ਼ੇਸ਼ ਸਥਾਨ ਹੈ। ਇਸੇ ਤਰ੍ਹਾਂ ਵਿਜੋਗ ਸ਼ਿੰਗਾਰ ਵਿਚ ਰਸ ਦੀ ਪਦਵੀ ਵੀ ਉਚੇਰੀ ਹੈ।

## ਭਗਤੀ ਆਚਾਰੀਆਂ ਦੀ ਦ੍ਰਿਸ਼ਟੀ ਵਿਚ ਵੈਰਾਗ

ਮਧੂਸੂਦਨ ਸਰਸਵਤੀ ਦੀ ਰਚਨਾ ਸ੍ਰੀ ਭਗਵਦ ਭਗਤੀ ਰਸਾਇਣ ਭਗਤੀ ਪ੍ਰਕਰਣ ਨੂੰ ਸਮਝਣ ਲਈ ਆਪਣਾ ਵਿਸ਼ੇਸ਼ ਸਥਾਨ ਰੱਖਦੀ ਹੈ। ਉਸ ਨੇ ਭਗਤੀ ਦੋ ਪ੍ਰਕਾਰ ਦੀ ਮੰਨੀ ਹੈ :

ਪਰਾ ਅਤੇ ਅਪਰਾ

ਉਹ ਪਰਾ-ਭਗਤੀ ਨੂੰ ਗਿਆਨ ਦੀ ਚਰਮ-ਸੀਮਾ ਮੰਨਦਾ ਹੈ । ਉਸ ਅਨੁਸਾਰ ਕਰਮ, ਗਿਆਨ, ਗਿਆਨ ਤੇ ਭਗਤੀ ਦੀ ਸੰਯੁਕਤੀ ਹੀ ਪਰਾ-ਭਗਤੀ ਹੈ । ਅਨੁਮਾਨ ਹੈ, ਪਤੰਜਲੀ ਨੇ ਇਸੇ ਨੂੰ ਹੀ ਪਰਾ-ਵੈਰਾਗ ਕਿਹਾ ਹੈ । ਇਸ ਵਿਚ ਮਨ, ਬਚ, ਕਰਮ ਦੀ ਇਕਸੁਰਤਾ ਹੀ ਨਿਰਵੇਦ ਜਾਂ ਤਤ ਗਿਆਨ ਦੀ ਜਨਮਦਾਤੀ ਹੈ । ਪਰਾ-ਭਗਤੀ ਜਾਂ ਪਰਾ-ਵੈਰਾਗ ਸਿੱਧ ਅਵਸਥਾ ਹੈ । ਬ੍ਰਹਮ ਨਾਲ ਅਭੇਦਤਾ ਹੀ ਪਰਮ ਭਗਤੀ ਹੈ । ਇਥੇ ਸਤਿ-ਚਿਤ-ਆਨੰਦ ਰੂਪ ਵਿਚ ਬ੍ਰਹਮ ਵਿਚ ਏਕੀਭਾਵ ਕਰ ਕੇ ਸਥਿਤ ਹੋਇਆ ਪ੍ਰਸੰਨ ਚਿੱਤ ਵਾਲਾ ਮਨੁੱਖ ਕਿਸੇ ਨਾ ਕਿਸੇ ਵਸਤੂ ਲਈ ਸ਼ੋਕ ਕਰਦਾ ਹੈ ਤੇ ਨਾ ਹੀ ਇੱਛਾ । ਇਸ ਤਰ੍ਹਾਂ ਦੀ ਸਮ-ਦ੍ਰਿਸ਼ਟੀ ਰੱਖਣ ਵਾਲਾ ਪੁਰਖ ਹੀ ਪਰਾ-ਵੈਰਾਗ ਨੂੰ ਪ੍ਰਾਪਤ ਹੁੰਦਾ ਹੈ । ਇਥੇ ਇਹ ਨਿਖੇੜਾ ਕਰਨਾ ਸੰਗਤ ਹੈ, ਅਪਰਾ ਬੈਰਾਗ ਸਾਧਨ ਕੋਟੀ ਵਿਚ ਮੰਨਿਆ ਗਿਆ ਹੈ । ਇਸ ਨੂੰ ਨਵਧਾ ਭਗਤੀ ਵੀ ਕਹਿੰਦੇ ਹਨ । ਇਸ ਦੇ ਅੰਤਰਗਤ ਪ੍ਰਭੂ-ਪ੍ਰਾਪਤੀ ਦੇ ਸਾਧਨ ਆਉਂਦੇ ਹਨ । ਮਸਲਨ :

| | | |
|---|---|---|
| 1. ਸ੍ਰਵਣ | 2. ਕੀਰਤਨ | 3. ਸਿਮਰਨ |
| 4. ਚਰਣ ਸੇਵਾ | 5. ਅਰਚਨ | 6. ਬੰਦਨਾ |
| 7. ਦਾਸ | 8. ਸਖਾ | 9. ਆਤਮ ਵਿਵੇਚਨ |

ਗੁਰਮਤਿ ਨੇ ਨਵਧਾ ਭਗਤੀ ਨੂੰ ਪ੍ਰਵਾਨ ਕੀਤਾ । ਮਧੂਸੂਦਨ ਮੁੱਖ ਤੌਰ ਤੇ ਦੋ ਤਰ੍ਹਾਂ ਦੀ ਭਗਤੀ ਮੰਨਦਾ ਹੈ :

### ਸੰਨਿਧਾਨ ਭਗਤੀ ਤੇ ਅਸੰਨਿਧਾਨ ਭਗਤੀ

ਮਧਸੂਦਨ ਪਹਿਲਾ ਆਚਾਰੀਆ ਹੈ ਜਿਸ ਨੇ ਭਗਤੀ ਤੇ ਰਸ ਦੀ ਤਦਰੂਪਤਾ ਨੂੰ ਪਰਵਾਨ ਕੀਤਾ ਹੈ । ਦੁਹਰਾਉ ਤੋਂ ਸੰਕੋਚ ਕਰਦੇ ਹੋਏ ਅਸੰਨਿਧਾਨ ਭਗਤੀ ਉਪਰ ਸੰਖੇਪ ਵਿਚਾਰ ਪੇਸ਼ ਹੈ । ਜੋ ਗਹਿਰਾਈ ਅਤੇ ਤੀਬਰਤਾ ਵਿਛੋੜੇ ਵਿਚ ਹੈ, ਮਿਲਾਪ ਵਿਚ ਨਹੀਂ । ਕਰੁਣਾਮਈ ਸ਼ਬਦ ਹਮੇਸ਼ਾ ਵਧੇਰੇ ਪ੍ਰਭਾਵਿਕ ਹੁੰਦੇ ਹਨ । ਬਾਣੀ ਵਿਚ ਮਧੁਰ ਗੁਣ ਦੀ ਸਿਰਜਣਾ ਵੀ ਵਧੇਰੇ ਕਰ ਕੇ ਇਸੇ ਭਾਵ ਉਪਰ ਆਧਾਰਿਤ ਹੈ । ਗੁਰੂ-ਕਵੀਆਂ ਦੇ ਨਾਇਕ ਦਾ ਕਦੀ ਵੀ ਸਾਖਿਆਤਕਾਰ ਨਹੀਂ ਹੁੰਦਾ । ਜਦ ਲੋਚਾ ਆਪਣੀ ਚਰਮ-ਸੀਮਾ ਉਪਰ ਪੁੱਜਦੀ ਹੈ ਤਾਂ ਇਕ ਅਕਹਿ ਅਨੰਦ ਪ੍ਰਦਾਨ ਕਰਦੀ ਹੈ । ਇਹੋ ਪਰਾ-ਵੈਰਾਗ ਦੀ ਚਰਮ-ਸੀਮਾ ਹੈ । ਇਸ ਵਿਚ ਪ੍ਰਿਅ ਤੋਂ ਦੂਰੀ ਮਾਨਸਿਕ ਸੰਕਟ ਦਾ ਕਾਰਣ ਹੈ । ਗੁਰੂ ਨਾਨਕ ਸਾਹਿਬ ਦੇ ਬਾਰਾਂਮਾਹ ਤੁਖਾਰੀ, ਗੁਰੂ ਅਰਜਨ ਦੇਵ ਰਚਿਤ 'ਬਿਰਹੜੇ' ਪਰਾ-ਵੈਰਾਗ ਦੇ ਉੱਤਮ ਨਮੂਨੇ ਮੰਨੇ ਹਨ । ਵਿਛੋੜੇ ਦੀ ਕਸਕ ਹਰ ਪ੍ਰਾਣੀ ਮਾਤ੍ਰ ਦੀ ਹੋਣੀ ਹੈ । ਇਸ ਪੀੜਾ ਦੇ ਜਰਨ ਦਾ ਇਕ ਆਪਣਾ ਹੀ ਸੁਆਦ ਹੈ । ਮਾਰੂ

ਡਖਣੇ ਮਹਲਾ 5 ਇਸ ਪੀੜਾ ਦੀ ਇੰਤਹਾ ਨੂੰ ਰੂਪਮਾਨ ਕਰਦੇ ਹਨ ।

ਹੁਣ ਗੁਰੂ ਗ੍ਰੰਥ ਸਾਹਿਬ ਵਿਚ ਵੈਰਾਗ ਸਾਧਨਾ ਉਪਰ ਵਿਚਾਰ ਬਾਕੀ ਹੈ । ਗੁਰਬਾਣੀ ਵਿਚ ਵੈਰਾਗ ਇਕ ਤੋਂ ਵਧੀਕ ਅਰਥਾਂ ਵਿਚ ਵਰਤਿਆ ਗਿਆ ਹੈ । ਅਧਿਆਤਮਕ ਸਾਧਨਾ, ਯੋਗ ਸਾਧਨਾ, ਕਾਵਿ-ਸਿਰਜਣਾ, ਭਗਤੀ ਸਿਧਾਂਤ ਆਦਿ ਵਿਚ ਇਸ ਦੀ ਵਰਤੋਂ ਵਿਆਪਕ ਹੈ । ਮਸਲਨ :

1. ਮਨਿ ਬੈਰਾਗ ਭਇਆ ਦਰਸਨ ਦੇਖਨੇ ਕਾ ਚਾਉ *(ਲਗਨ)*
   (ਗੁ: ਗ੍ਰੰ: ਸਾ:, ਪੰਨਾ 50)
2. ਦੁਬਿਧਾ ਵਿਚ ਬੈਰਾਗ ਨ ਹੋਵੀ ਜਬ ਲਗ ਦੂਜੀ ਰਾਈ *(ਉਪਰਾਮਤਾ)*
   (ਗੁ: ਗ੍ਰੰ: ਸਾ:, ਪੰਨਾ 634)
3. ਜੋ ਮਨੁ ਮਾਰਹਿ ਆਪਣਾ ਸੇ ਪੁਰਖ ਬੈਰਾਗੀ ਰਾਮ *(ਉਦਾਸੀਨ)*
   (ਗੁ: ਗ੍ਰੰ: ਸਾ:, ਪੰਨਾ 569)
4. ਗਿਰਹੁ ਕੁਟੰਬ ਮਹਿ ਸਹਜ ਸਮਾਧੀ
   ਨਾਨਕ ਨਾਮ ਰਤੇ ਸੇ ਸਚੇ ਬੈਰਾਗੀ *(ਉਚੇਰੀ ਸੁਰਤ ਵਾਲੇ ਪ੍ਰੇਮੀ)*
   (ਗੁ: ਗ੍ਰੰ: ਸਾ:, ਪੰਨਾ 1246)
5. ਕਬੀਰ ਬਿਰਹੁ ਭੁਯੰਗਮੁ ਮਨਿ ਬਸੈ, ਮੰਤ ਨ ਮਾਨੈ ਕੋਇ
   ਰਾਮ ਬਿਓਗੀ ਨ ਜੀਐ, ਜੀਐ ਤਾ ਬਉਰਾ ਹੋਇ *(ਬ੍ਰਿਹਾ)*
   (ਗੁ: ਗ੍ਰੰ: ਸਾ:, ਪੰਨਾ 1368)

ਸਾਫ਼ ਹੈ, ਅਧਿਆਤਮਕ ਸਾਧਨਾ ਦਾ ਮੂਲ ਉਦੇਸ਼ ਜੀਵਾਤਮਾ ਦਾ ਪਰਮਾਤਮਾ ਨਾਲ ਸੁਮੇਲ ਹੈ । ਵੈਰਾਗ ਨੂੰ ਇਕ ਥਾਂ 'ਤੇ ਬੰਨ੍ਹ ਦੇਣਾ ਮੁਨਾਸਿਬ ਨਹੀਂ । ਕਿਧਰੇ ਇਹ ਪ੍ਰਾਪਤੀ ਦਾ ਸਾਧਨ ਹੈ ਤੇ ਕਿਧਰੇ ਪ੍ਰਾਪਤੀ । ਕਿਧਰੇ ਇਹ ਸਾਧਕ ਦੀ ਵਿਜੋਗੀ ਮਾਨਸਿਕਤਾ ਦਾ ਸੂਚਕ ਵੀ ਹੈ । ਵੈਰਾਗ ਦਰਅਸਲ, ਉਪਰਾਮਤਾ ਹੈ । ਕੇਵਲ ਲੋਕ ਤੋਂ ਨਹੀਂ ਪਰਲੋਕ ਦੇ ਪ੍ਰਲੋਭਨ ਤੋਂ ਵੀ ਚਿੱਤ ਦਾ ਉਪਰਾਮ ਹੋ ਜਾਣਾ । ਇਹ ਇਕ ਖ਼ਾਸ ਤਰ੍ਹਾਂ ਦੀ ਉਦਾਸੀਨਤਾ ਨਾਲ ਸੰਬੰਧਿਤ ਹੈ । ਸੁਆਲ ਹੈ ਕੀ ਸੰਸਾਰਕ ਵਿਸ਼ੇ-ਭੋਗਾਂ ਦੀਆਂ ਇੱਛਾਵਾਂ ਤੋਂ ਉਪਰਾਮ ਹੋਣਾ, ਜਾਂ ਲੋਕ-ਪਰਲੋਕ ਦੇ ਕਰਮ-ਫਲ ਤੋਂ ਉਦਾਸੀਨ ਹੋਣਾ, ਜਾਂ ਫਿਰ ਪ੍ਰਭੂ-ਪ੍ਰੇਮ ਵਿਚ ਵਿਲੀਨ ਹੋਣਾ ਵੈਰਾਗ ਹੈ ? ਏਨਾ ਕੁ ਤਾਂ ਸਪੱਸ਼ਟ ਹੀ ਹੈ ਜੀਵਾਤਮਾ ਤੇ ਪਰਮਾਤਮਾ ਦਾ ਆਪਸੀ ਸੰਬੰਧ Dichotomic ਅਥਵਾ ਦਵੰਦਾਤਮਕ ਹੈ । ਜਦੋਂ ਤਕ ਇਹ ਦਵੰਦ ਖ਼ਤਮ ਨਾ ਹੋਵੇ, ਵੈਰਾਗ ਦੀ ਭਾਵਨਾ ਦਾ ਵਿਕਾਸ ਨਹੀਂ ਹੁੰਦਾ । ਖ਼ੁਦ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਹੈ :

ਦੁਬਿਧਾ ਵਿਚ ਬੈਰਾਗ ਨ ਹੋਵੀ
ਜਬ ਲਗ ਦੂਜੀ ਰਾਈ (ਗੁ: ਗ੍ਰੰ: ਸਾ:, ਪੰਨਾ 534)

ਇਥੇ ਇਹ ਸਪੱਸ਼ਟ ਕਰਨਾ ਮੁਨਾਸਿਬ ਪ੍ਰਤੀਤ ਹੋ ਰਿਹਾ ਹੈ। ਦੁਬਿਧਾ ਨੂੰ ਦੂਰ ਕਰਨ ਲਈ ਸੰਸਾਰ ਪ੍ਰਤੀ ਉਪਰਾਮਤਾ ਦੀ ਭਾਵਨਾ ਜ਼ਰੂਰੀ ਨਹੀਂ। ਤੇ ਨਾ ਹੀ ਸੰਸਾਰ ਨੂੰ ਬਿਬੇਕ ਬੁੱਧੀ ਨਾਲ ਮਿਥਿਆ ਜਾਨਣਾ ਸੰਗਤ ਹੈ। ਦਰਅਸਲ, ਨਾਮ-ਸਿਮਰਨ ਹੀ ਇਕੋ ਇਕ ਅਜੇਹਾ ਸਾਧਨ ਹੈ ਜਿਸ ਰਾਹੀਂ ਮਨ ਨੂੰ ਪਰਮਾਤਮਾ ਵਲ ਮੋੜਿਆ ਜਾ ਸਕਦਾ ਹੈ। ਪਰ ਬਾਣੀ-ਅਧਿਐਨ ਇਥੇ ਇਕ ਹੋਰ ਤੱਥ ਵਲ ਸੰਕੇਤ ਕਰਦੀ ਹੈ :

ਹਰਿ ਤੀਜੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿਰਾਮ ਜੀਉ
ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿਰਾਮ ਜੀਉ
ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰ ਬਾਣੀ
ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ
ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ
ਜਨੁ ਨਾਨਕੁ ਬੋਲੇ ਤੀਜੀ ਲਾਵ ਹਰਿ ਉਪਜੈ ਮਨਿ ਬੈਰਾਗੁ ਜੀਉ

(ਗੁ: ਗ੍ਰੰ: ਸਾ:, ਪੰਨਾ 774)

ਨਾਮ ਸਿਮਰਨ ਦੇ ਨਾਲ ਨਾਲ ਜੇ ਸੰਤ ਜਨਾਂ ਦਾ ਮੇਲ ਹੋ ਜਾਵੇ ਤੇ ਉਨ੍ਹਾਂ ਨਾਲ ਉਸ ਅਕਥ ਪ੍ਰਭੂ ਦੀ ਵਿਚਾਰ ਕੀਤੀ ਜਾਵੇ ਤਾਂ ਹਿਰਦੇ ਅੰਦਰ ਇਕ ਖ਼ਾਸ ਤਰ੍ਹਾਂ ਦੀ ਪ੍ਰੇਮ ਲਗਨ ਪੈਦਾ ਹੋ ਜਾਂਦੀ ਹੈ ਤੇ ਇਸੇ ਦੀ ਸਹਾਇਤਾ ਨਾਲ ਹੀ ਉਸ ਦੀ ਪ੍ਰਾਪਤੀ ਹੋ ਜਾਂਦੀ ਹੈ। ਗੁਰਮਤਿ ਵਿਚ ਪ੍ਰਾਪਤੀ ਹੋ ਜਾਣ ਦੀ ਅਵਸਥਾ ਤੋਂ ਬਾਅਦ ਬੈਰਾਗ ਮਨ ਵਿਚ ਪੈਦਾ ਹੁੰਦਾ ਹੈ। ਬੈਰਾਗੀ ਸਦਾ ਚਾਉ ਦੀ ਹਾਲਤ ਵਿਚ ਬਾਰੰਬਾਰ ਪ੍ਰਭੂ ਨੂੰ ਸਿਮਰਦਾ ਹੈ। ਗੁਰਮਤਿ ਵਿਚ ਬੈਰਾਗ ਅਤੇ ਚਾਉ ਕਈ ਵੇਰਾਂ ਸਮਾਨਭਾਵੀ ਹਨ :

ਮਨਿ ਬੈਰਾਗ ਭਇਆ ਦਰਸਨ ਦੇਖਨੇ ਕਾ ਚਾਉ

(ਗੁ: ਗ੍ਰੰ: ਸਾ:, ਪੰਨਾ 50)

ਧਿਆਨ ਰਹੇ, ਗੁਰਬਾਣੀ ਵਿਚ ਵੈਰਾਗ ਅਤੇ ਬੈਰਾਗ ਦੋਵੇਂ ਪ੍ਰਯਾਇਵਾਚੀ ਹਨ।

ਗੁਰੂ ਗ੍ਰੰਥ ਸਾਹਿਬ ਵਿਚਲਾ ਸ਼ੇਖ ਫਰੀਦ ਬਾਣੀਕਾਰ ਦੀ ਕੋਟੀ ਵਿਚ ਆਉਂਦਾ ਹੈ। ਉਸ ਦੇ ਚਾਰ ਸ਼ਬਦ ਤੇ 112 ਸਲੋਕ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਗੁਰੂ ਗ੍ਰੰਥ ਸਾਹਿਬ ਦੀ ਬੁਨਿਆਦੀ ਸਿਰਜਣਾ ਦਾ ਸੰਚਾਰ-ਮਾਡਲ ਪਿਰ-ਪਿਰੀਆ ਦਾ ਹੈ। ਸ਼ੇਖ ਫਰੀਦ ਨੇ ਇਸ ਮਾਡਲ ਦੀ ਵਰਤੋਂ ਪਹਿਲੋਂ ਪਹਿਲ ਆਪਣੀ ਬਾਣੀ-ਸਿਰਜਣਾ ਲਈ ਕੀਤੀ। ਇਸ ਤੋਂ ਬਾਅਦ ਗੁਰੂ ਤੇਗ ਬਹਾਦਰ ਜੀ ਨੂੰ ਛੱਡ ਕੇ ਲਗਭਗ ਸਾਰੇ ਗੁਰੂ ਸਾਹਿਬਾਨ ਨੇ ਇਸ ਸੰਚਾਰ-ਮਾਡਲ ਦੀ ਵਰਤੋਂ ਕੀਤੀ। ਦਰਅਸਲ, ਬਾਣੀਕਾਰਾਂ ਦਾ ਵਿਸ਼ਾ-ਬਿੰਦੂ ਲੌਕਿਕ

ਮੋਹ-ਭੰਗ ਹੈ। ਗੁਰਬਾਣੀ ਵਿਚ ਸਨੇਹ ਕੇਵਲ ਅਰੂਪ ਦਿੱਬ-ਹੋਂਦ ਨਾਲ ਹੀ ਕੀਤਾ ਗਿਆ ਹੈ। ਅਰੂਪ-ਬ੍ਰਹਮ ਨਾਲ ਸਨੇਹਮਈ ਸੰਬੰਧਾਂ ਦੀ ਪੇਸ਼ਕਾਰੀ ਲਈ ਜਿਸ ਸੰਚਾਰ-ਮਾਡਲ ਨੂੰ ਮਾਧਿਅਮ ਬਣਾਇਆ ਗਿਆ, ਉਹ ਹੈ ਇਸਤਰੀ-ਪੁਰਖ-ਪ੍ਰੇਮ-ਪ੍ਰਤੀਕ। ਇਸਤਰੀ ਬਾਣੀਕਾਰ ਆਪ ਹਨ ਤੇ ਪੁਰਖ ਬ੍ਰਹਮੀ ਹੋਂਦ। ਕੁਲ ਮਿਲਾ ਕੇ, ਜੀਵਾਤਮਾ-ਪਰਮਾਤਮਾ ਅਖ਼ੀਰ ਦੋ ਨਿਰ-ਵਿਸ਼ੇਸ਼ ਹੋਂਦਾਂ ਬਣ ਕੇ ਰਹਿ ਜਾਂਦੀਆਂ ਹਨ। ਬਾਣੀਕਾਰਾਂ ਨੇ ਇਸ ਸੰਚਾਰ-ਮਾਡਲ ਰਾਹੀਂ ਨਰ-ਨਾਰੀ ਦੇ ਸਹਿਜ ਸੰਬੰਧਾਂ ਨੂੰ ਪਹਿਲ ਦੇ ਕੇ ਇਸੇ ਨਾਲ ਸਨੇਹ ਦਾ ਨਾਤਾ ਜੋੜਿਆ ਹੈ। ਇਹ ਰੂਪ ਹਨ : ਸਜਣ-ਸਜਣੀ, (ਮਾਲਕ ਜਾਂ) ਠਾਕੁਰ-ਦਾਸੀ, ਪਤੀ-ਪਤਨੀ ਤੇ ਪਿਰ-ਪਿਰੀਆ। ਸਭ ਤੋਂ ਵਧੀਕ ਬਲ ਪਿਰ-ਪਿਰੀਆ ਨੂੰ ਹੀ ਮਿਲਿਆ ਹੈ। ਸ਼ੇਖ ਫਰੀਦ ਉਚਾਰਦੇ ਹਨ :

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ, ਬਾਵਲਿ ਹੋਈ ਸੋ ਸਹੁ ਲੋਰਉ
ਤੈ ਸਹਿ ਮਨ ਮਹਿ ਕੀਆ ਰੋ, ਮੁਝ ਅਵਗੁਨ ਸਹ ਨਾਹੀ ਦੋਸੁ
ਤੈ ਸਾਹਿਬ ਕੀ ਮੈ ਸਾਰ ਨ ਜਾਨੀ, ਜੋਬਨ ਖੋਇ ਪਾਛੈ ਪਛਤਾਨੀ ॥ਰਹਾਉ
(ਗੁ: ਗ੍ਰੰ: ਸਾ:, ਪੰਨਾ 794)

ਇਨ੍ਹਾਂ ਪੰਕਤੀਆਂ ਵਿਚੋਂ ਜਿਥੇ ਸੰਚਾਰ-ਮਾਡਲ ਦੀਆਂ ਧਿਰਾਂ ਰੂਪਮਾਨ ਹੁੰਦੀਆਂ ਹਨ ਉਥੇ ਇਸ ਦੀ ਸੰਰਚਨਾ ਪਦਾ-ਯੁਕਤ ਹੈ। ਜਿਸ ਵਿਚੋਂ ਪ੍ਰਗੀਤ-ਸਿਰਜਣਾ ਝਲਕ ਮਾਰਦੀ ਹੈ। ਇਸ ਵਿਚ ਰਹਾਉ ਦੀ ਵਰਤੋਂ ਵੀ ਹੋਈ ਹੈ। ਗੁਰੂ ਗ੍ਰੰਥ ਸਾਹਿਬ ਦੀ ਰਾਗਬੱਧ ਬਾਣੀ ਦਾ ਅਧਿਐਨ ਜੇ ਕਾਵਿ-ਸ਼ਾਸਤਰੀ ਦ੍ਰਿਸ਼ਟੀ ਤੋਂ ਕੀਤਾ ਜਾਏ ਤਾਂ ਪਤਾ ਲਗਦਾ ਹੈ ਇਸ ਵਿਚਲੀ ਬਾਣੀ ਦਾ ਮੁਖ ਜੁਗਤ ਕੇਵਲ ਰਾਗ ਨਹੀਂ ਸਗੋਂ ਇਸ ਦੇ ਸਿਰਲੇਖ ਪਦਾ-ਯੁਕਤ ਵੀ ਹਨ। ਇਨ੍ਹਾਂ ਦੀ ਸਿਰਜਣ ਵਿਧੀ ਪ੍ਰਤੀਕ-ਕਾਵਿ-ਭੇਦ ਵਿਚੋਂ ਮੁਕਤਕ ਦੀ ਵਰਤੋਂ ਕਰਦੀ ਹੈ। ਜਿਸ ਵਿਚ ਧਿਰ-ਸਿਰਜਣਾ ਲਾਜ਼ਮੀ ਹੈ। ਪ੍ਰਤੀਕ ਤੇ ਅਲੰਕਾਰ ਬਹੁਤ ਸਹਿਜ ਵਿਚ ਵੈਰਾਗ ਦਾ ਸੁਰ ਉਚੇਰਾ ਕਰਦੇ ਰਹਿੰਦੇ ਹਨ। ਇਸੇ ਰਾਹੀਂ ਪਰਾ-ਵੈਰਾਗ ਰੂਪਮਾਨ ਹੁੰਦਾ ਹੈ। ਉਂਝ ਤਾਂ ਕੀ ਸੰਤ ਜਨ ਤੇ ਕੀ ਗੁਰੂ ਸਾਹਿਬਾਨ ਸਭ ਨੇ ਪਰਾ-ਵੈਰਾਗ ਦੀ ਸਿਰਜਣਾ ਕੀਤੀ ਹੈ :

ਹਰਿ ਮੇਰਾ ਪਿਰੁ ਹਉ ਹਰਿ ਕੀ ਬਹੁਰੀਆ
ਰਾਮ ਬਡੈ ਮੈਂ ਤਨਕ ਲਹੁਰੀਆ ॥ਰਹਾਉ
ਧਨ ਪਿਰ ਏਕੈ ਸੰਗਿ ਬਸੇਰਾ
ਸੇਜ ਏਕ ਪੈ ਮਿਲਨੁ ਦੁਹੇਰਾ
ਧੰਨਿ ਸੁਹਾਗਨਿ ਜੋ ਪੀਆ ਭਾਵੈ
ਕਹੁ ਕਬੀਰ ਫਿਰ ਜਨਮਿ ਨ ਆਵੈ (ਕਬੀਰ, ਗੁ: ਗ੍ਰੰ: ਸਾ:, ਪੰਨਾ 483)

ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਂਧੇ
ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਅਰਾਧੇ

(ਰਵਿਦਾਸ ਜੀ)

ਜਉ ਤੁਮ ਗਿਰਿਵਰ ਤਉ ਹਮ ਮੋਰਾ
ਜਉ ਤੁਮ ਚੰਦ ਹਮ ਭਏ ਹੈ ਚਕੋਰਾ
ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀਂ ਤੋਰਹਿ
ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥ਰਹਾਉ
ਜਉ ਤੁਮ ਦੀਵਰਾ ਤਉ ਹਮ ਬਾਤੀ
ਜਉ ਤੁਮ ਤੀਰਥ ਤਉ ਹਮ ਜਾਤੀ
ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ
ਤੁਮ ਸਿਉ ਜੋਰਿ ਅਵਰ ਸੰਗਿ ਤੋਰੀ

(ਰਵਿਦਾਸ ਜੀ, ਗੁ: ਗ੍ਰੰ: ਸਾ:, ਪੰਨਾ 658-59)

ਬੇਦ ਪੁਰਾਨ ਸਾਸਤ੍ਰ ਅਨੰਤਾ ਗੀਤ ਕਬਿਤ ਨ ਗਾਵਉਗੋ
ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ
ਬੈਰਾਗੀ ਰਾਮਹਿ ਗਾਵਉਗੋ
ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰ ਜਾਉਗੋ ॥ਰਹਾਉ

(ਨਾਮਦੇਵ)

ਸੰਖੇਪ ਵਿਚ ਸੰਤ ਕਬੀਰ, ਰਵਿਦਾਸ ਅਤੇ ਨਾਮਦੇਵ ਜੀ ਆਪੋ-ਆਪਣੇ ਢੰਗ ਨਾਲ ਪਾਰਬ੍ਰਹਮ ਪ੍ਰੇਮ ਬਖਾਨ ਕਰਦੇ ਹਨ। ਹੁਣ ਰਤਾ ਗੁਰੂ ਸਾਹਿਬਾਨ ਦੀ ਵੈਰਾਗ ਭਾਵਨਾ ਨੂੰ ਵੀ ਵਿਚਾਰਨਾ ਬਣਦਾ ਹੈ :

ਮੈ ਮਨਿ ਚਾਉ ਘਣਾ ਸਾਚਿ ਵਿਗਾਸੀ ਰਾਮ
ਮੋਹੀ ਪ੍ਰੇਮ ਪਿਰੇ ਪ੍ਰਭਿ ਅਬਿਨਾਸੀ ਰਾਮ
ਅਵਿਗਤੋ ਹਰਿ ਨਾਥੁ ਨਾਥਹ ਤਿਸੈ ਭਾਵੈ ਸੋ ਥੀਐ
ਕਿਰਪਾਲ ਸਚਾ ਦਇਆਲ ਦਾਤਾ ਜੀਆ ਅੰਦਰਿ ਤੂੰ ਜੀਐ
ਮੈ ਅਵਰੁ ਗਿਆਨੁ ਨ ਧਿਆਨੁ ਪੂਜਾ ਹਰਿਨਾਮ ਅੰਦਰਿ ਵਸਿ ਰਹੇ
ਭੇਖੁ ਭਵਨੀ ਹਠ ਨ ਜਾਨਾ ਨਾਨਕ ਸਚੁ ਗਹਿ ਰਹੈ।

(ਬਿਲਾਵਲ ਮਹਲਾ 1)

ਗੁਰੂ ਨਾਨਕ ਸਾਹਿਬ ਪਰਾ-ਵੈਰਾਗ ਦੀ ਸਥਿਤੀ ਵਿਚ ਉਚਾਰਦੇ ਹਨ—ਮੇਰੇ ਮਨ ਵਿਚ ਬਹੁਤ ਚਾਉ ਹੈ। ਕਾਰਣ, ਮੇਰਾ ਮਨ ਸੱਚੇ ਪ੍ਰਭੂ ਨਾਲ ਮਿਲ ਕੇ ਵਿਗਾਸਮਾਨ ਹੋ ਰਿਹਾ ਹੈ। ਮੇਰਾ ਮਨ ਪ੍ਰਭੂ ਅਬਨਾਸੀ ਜੋ ਪਰਮ ਪਿਆਰਾ ਹੈ, ਉਸ ਨੇ ਮੋਹ ਲਿਆ ਹੈ। ਮੇਰਾ ਪਿਰ ਸਦਾ ਅਬਨਾਸੀ ਹੈ। ਉਸ ਨੂੰ ਜੋ ਕੰਮ ਚੰਗਾ

ਲਗਦਾ ਹੈ ਉਹੀ ਕਰਦਾ ਹੈ । ਉਸ ਦੇ ਗੁਣ-ਲੱਛਣ ਵੀ ਕਮਾਲ ਦੇ ਹਨ । ਉਹ ਕ੍ਰਿਪਾਲੂ ਹੈ । ਸਦਾ ਦਇਆਵਾਨ ਹੈ । ਸਭ ਨੂੰ ਦਾਤਾਂ ਦੇਂਦੇ ਹੋਏ ਸਭ ਜੀਆਂ ਅੰਦਰ ਆਪ ਹੀ ਨਿਵਾਸ ਕਰਦਾ ਹੈ । ਮੈਂ ਬਾਹਰਲੇ ਕਰਮਾਚਾਰ ਤੋਂ ਮੁਕਤ ਹਾਂ । ਮੈਨੂੰ ਜਤਨ ਨਾਲ ਗਿਆਨ, ਧਿਆਨ ਅਤੇ ਪੂਜਾ ਨਹੀਂ ਚਾਹੀਦੀ । ਮੇਰੇ ਅੰਦਰ ਤਾਂ ਕੇਵਲ ਨਾਮ ਦਾ ਹੀ ਵਾਸਾ ਹੈ । ਮੈਂ ਨਾ ਤਾਂ ਕਿਸੇ ਭੇਖ ਨੂੰ ਧਾਰਣ ਕਰ ਕੇ ਭਉਂ ਰਿਹਾ ਹਾਂ । ਨਾ ਮੈਂ ਕਿਸੇ ਤਰ੍ਹਾਂ ਦਾ ਹਠ ਕਰਦਾ ਹਾਂ । ਮੈਂ ਤਾਂ ਬਸ ਸੱਚ ਦਾ ਹੀ ਪੱਲਾ ਫੜ ਰਖਿਆ ਹੈ । ਅਜੇਹੇ ਬਚਨ ਤੱਤ ਗਿਆਨੀ ਹੀ ਕਰ ਸਕਦਾ ਹੈ ਜੋ ਸਾਰੇ ਪਾਸਿਉਂ ਉਦਾਸੀਨ ਹੋ ਕੇ ਕੇਵਲ ਤੇ ਕੇਵਲ ਨਾਮ-ਸਿਮਰਨ ਦਾ ਉਪਾਸ਼ਕ ਹੈ ।

ਕਾਮਣਿ ਹਰਿ ਰਸਿ ਬੇਧੀ ਜੀਉ ਹਰਿ ਕੈ ਸਹਜਿ ਸੁਭਾਏ
ਮਨੁ ਮੋਹਨਿ ਮੋਹਿ ਲੀਆ ਜੀਉ ਦੁਬਿਧਾ ਸਹਜਿ ਸਮਾਏ
ਦੁਬਿਧਾ ਸਹਜ ਸਮਾਏ ਕਾਮਣਿ ਵਰੁ ਪਾਏ ਗੁਰਮਤੀ ਰੰਗੁ ਲਾਏ
ਇਹੁ ਸਰੀਰੁ ਕੂੜਿ ਕੁਸਤਿ ਭਰਿਆ ਹਾਲ ਤਾਈ ਪਾਪ ਕਮਾਏ
ਗੁਰਮੁਖਿ ਭਗਤ ਜਿਤ ਸਹਜ ਧੁਨਿ ਉਪਜੈ ਬਿਨ ਭਗਤੀ ਮੈਲੁ ਨ ਜਾਇ
ਨਾਨਕ ਕਾਮਣਿ ਪਿਰਹਿ ਪਿਆਰੀ ਵਿਚਹੁ ਆਪੁ ਗਵਾਏ

(ਗਉੜੀ ਮਹਲਾ 3)

ਜਦੋਂ ਵੈਰਾਗੀ ਵਸੀਕਾਰ ਅਵਸਥਾ ਉਪਰ ਪਹੁੰਚਦਾ ਹੈ ਤਾਂ ਉਹ ਰਸਿਕ ਬੈਰਾਗੀ ਹੋ ਜਾਂਦਾ ਹੈ । ਉਸ ਦੀ ਅਵਸਥਾ ਸਹਿਜ ਵਾਲੀ ਹੋ ਜਾਂਦੀ ਹੈ । ਉਸ ਦੀ ਅੰਦਰਲੀ ਦੁਬਿਧਾ ਖ਼ਤਮ ਹੋ ਜਾਂਦੀ ਹੈ ਤੇ ਹਰ ਸਮੇਂ ਉਹ ਆਪਣੇ ਪ੍ਰਭੂ ਦੀ ਖਿੱਚ ਵਿਚ ਹੀ ਗੁਆਚਿਆ ਰਹਿੰਦਾ ਹੈ । ਉਸ ਦਾ ਮਨ ਮੋਹਿਆ ਜਾਂਦਾ ਹੈ । ਕਮਾਲ ਤਾਂ ਇਹ ਹੈ, ਕੇਵਲ ਉਸ ਦੀ ਦੁਬਿਧਾ ਹੀ ਸਮਾਪਤ ਨਹੀਂ ਹੁੰਦੀ ਉਸ ਨੂੰ ਪਰਮ ਪੁਰਖ ਦੀ ਪ੍ਰਾਪਤੀ ਵੀ ਹੋ ਜਾਂਦੀ ਹੈ ਜਿਸ ਤਰ੍ਹਾਂ ਕਿਸੇ ਪਤਨੀ ਨੂੰ ਪਤੀ ਦੀ ਪ੍ਰਾਪਤੀ ਹੋ ਜਾਏ । ਉਹ ਗੁਰੂ ਦੀ ਮਤ ਵਿਚ ਰੰਗਿਆ ਜਾਂਦਾ ਹੈ । ਇਕ ਪਾਸੇ, ਉਸ ਨੂੰ ਪਤੀ-ਪਰਮੇਸ਼ਰ ਦੀ ਪ੍ਰਾਪਤੀ ਹੋ ਜਾਂਦੀ ਹੈ । ਦੂਜੇ ਪਾਸੇ, ਲੌਕਿਕ ਸਰੀਰ ਦੀ ਮਾਨਸਿਕਤਾ ਦਾ ਅਹਿਸਾਸ ਹੁੰਦਾ ਹੈ ਜੋ ਝੂਠ, ਕਪਟ ਨਾਲ ਭਰਿਆ ਹੋਇਆ ਤੇ ਪਾਪਾਂ ਵਿਚ ਗ਼ਲਤਾਨ ਹੈ । ਉਹ ਜੇਹੜੇ ਪ੍ਰਭੂ-ਪ੍ਰੀਤਮ ਦੇ ਹੁਕਮ ਵਿਚ ਰਹਿ ਕੇ ਪ੍ਰੇਮਾ-ਭਗਤੀ ਕਰਦੇ ਹਨ, ਉਨ੍ਹਾਂ ਦੇ ਅੰਦਰ ਸਹਿਜ-ਧੁਨਿ ਅਥਵਾ ਅਨਹਦ ਨਾਦ ਵਜਦਾ ਰਹਿੰਦਾ ਹੈ । ਇਹ ਵੀ ਸੱਚ ਹੈ, ਅਜੇਹੀ ਅਵਸਥਾ ਭਗਤੀ ਜਾਂ ਪ੍ਰਭੂ-ਪ੍ਰੇਮ ਕਰਨ ਤੋਂ ਬਿਨਾਂ ਨਹੀਂ ਪ੍ਰਾਪਤ ਹੁੰਦੀ । ਅਜੇਹੀ ਜੀਵਾਤਮਾ ਰੂਪੀ ਇਸਤਰੀ ਨੂੰ ਪ੍ਰਭੂ ਆਪ ਵੀ ਪਿਆਰ ਕਰਨ ਲੱਗ ਪੈਂਦਾ ਹੈ ਬਸ਼ਰਤੇ ਕਿ ਉਹ ਆਪਣੇ ਅੰਦਰੋਂ ਹਉਮੈ ਨੂੰ ਮਾਰ ਕੇ ਆਤਮ-ਸਮਰਪਣ ਦੀ ਅਵਸਥਾ ਵਿਚ

ਆ ਜਾਵੇ । ਸੱਚਾ ਪ੍ਰੇਮੀ ਉਹੀ ਹੈ ਜੋ ਮਨ ਦੀ ਦੁਬਿਧਾ ਮਾਰ ਕੇ ਸਹਿਜ ਘਰ ਆ ਜਾਂਦਾ ਹੈ ।

ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮ ਰਾਜੇ
ਮੇਰਾ ਮਨੁ ਤਨੁ ਬਹੁਤ ਬੈਰਾਗਿਆ ਹਰਿ ਨੈਣ ਰਸ ਭਿੰਨੇ
ਮੈ ਹਰਿ ਪ੍ਰਭੁ ਪਿਆਰਾ ਦਸਿ ਗੁਰ ਮਿਲਿ ਹਰਿ ਮਨੁ ਮੰਨੇ
ਹਉ ਮੂਰਖ ਕਾਰੈ ਲਾਈਆ ਨਾਨਕ ਹਰ ਕੰਮੇ

(ਆਸਾ ਮਹਲਾ 4)

ਇਥੇ ਗੁਰੂ ਰਾਮਦਾਸ ਤੀਬਰ ਅਵਸਥਾ ਵਿਚ ਪੁਕਾਰ ਰਹੇ ਹਨ—ਹੇ ਮੇਰੇ ਪਿਆਰੇ ਮਿੱਤਰ ਪਰਮਾਤਮਾ, ਮੈਂ ਤੈਥੋਂ ਚਿਰਾਂ ਦਾ ਵਿਛੜਿਆ ਹੋਇਆ ਹਾਂ । ਮੇਰਾ ਮਨ ਅਤੇ ਤਨ ਬਹੁਤੇ ਹੀ ਪ੍ਰੇਮ-ਰਸ ਨਾਲ ਭਰੇ ਪਏ ਹਨ ਤੇ ਮੇਰੀਆਂ ਅੱਖਾਂ ਤਾਂ ਪ੍ਰੇਮ-ਰਸ ਨਾਲ ਭਿੱਜੀਆਂ ਪਈਆਂ ਹਨ । ਹੇ ਮੇਰੇ ਗੁਰੂ ਮੈਨੂੰ ਮੇਰੇ ਪ੍ਰਭੂ ਦਾ ਮਿਲਾਪ ਕਰਵਾ । ਉਹ ਪ੍ਰਭੂ ਜਿਸ ਦਾ ਸਾਖਿਆਤਕਾਰ ਹੋ ਜਾਵੇ ਤੇ ਮੈਂ ਅਨੁਭਵ ਸਿੱਧ ਅਵਸਥਾ ਨੂੰ ਪ੍ਰਾਪਤ ਕਰ ਲਵਾਂ । ਮੈਂ ਮੂਰਖ ਉਸ ਹਰੀ ਦੇ ਸਿਮਰਨ ਦੀ ਕਾਰ ਕਰ ਰਿਹਾ ਹਾਂ । ਦਰਅਸਲ, ਇਹੋ ਹਰੀ ਦਾ ਕੰਮ ਹੈ, ਜਿਸ ਨੂੰ ਮੈਂ ਕਰ ਰਿਹਾ ਹਾਂ । ਇਸ ਰਚਨਾ ਵਿਚ ਸ਼ਿਸ਼ ਦਾ ਗੁਰੂ ਲਈ ਸੱਚਾ ਪਿਆਰ ਚਿਤਵਿਆ ਹੀ ਨਹੀਂ ਗਿਆ ਸਗੋਂ ਵੈਰਾਗੀ ਹੋ ਕੇ ਉਸ ਨੂੰ ਵਾਜਾਂ ਵੀ ਮਾਰੀਆਂ ਗਈਆਂ । ਆਪਣੇ ਤਨ ਮਨ ਦੀ ਪ੍ਰੇਮ-ਗੁੱਧੀ ਅਵਸਥਾ ਦੱਸੀ ਗਈ ਹੈ । ਤਾਂ ਜੁ ਪ੍ਰਭੂ ਨਾਲ ਮਿਲਾਪ ਹੋ ਸਕੇ ।

ਪ੍ਰਿਅ ਪ੍ਰੀਤ ਲਾਗੀ ਮਿਲ ਬੈਰਾਗੀ ਖਿਨੁ ਰਹਨੁ ਧ੍ਰਿਗ ਤਿਸੁ ਬਿਨਾ
ਪਲਕ ਨਾ ਲਾਗੈ ਪ੍ਰਿਅ ਪ੍ਰੇਮ ਪਾਗੈ ਚਿਤਵੰਤ ਅਨਦਿਨ ਪ੍ਰਭ ਮਨਾ
ਸ੍ਰੀ ਰੰਗ ਰਾਤੇ ਨਾਮ ਮਾਤੇ ਭੈ ਭਰਮ ਦੁਤੀਆ ਸਗਲ ਖੋਤ
ਕਰਿ ਮਇਆ ਦਇਆ ਦਇਆਲ ਪੂਰਨ ਹਰਿ ਪ੍ਰੇਮ ਨਾਨਕ ਮਗਨ ਹੋਤ

(ਆਸਾ ਮਹਲਾ 5)

ਇਸ ਬਾਣੀ ਰਚਨਾ ਵਿਚ ਪਿਰ-ਪਿਰੀਆ ਦੀ ਲਗਨ ਆਪਣੀ ਚਰਮ ਸੀਮਾ 'ਤੇ ਪਹੁੰਚਦੀ ਹੈ । ਬੈਰਾਗੀ ਆਪਣੇ ਪ੍ਰੀਤਮ ਲਈ ਤੜਪਦਾ ਹੈ । ਉਸ ਦਾ ਖਿਨ ਪਲ ਵਿਜੋਗ ਵਿਚ ਉਸ ਨੂੰ ਧਿਰਕਾਰਦਾ ਹੈ । ਪ੍ਰੇਮ ਦੀ ਵਿਆਕੁਲਤਾ ਵਿਚ ਅੱਖਾਂ ਦੀਆਂ ਪਲਕਾਂ ਬੰਦ ਹੀ ਨਹੀਂ ਹੁੰਦੀਆਂ । ਮਨ ਹਰ ਵੇਲੇ ਉਸ ਨੂੰ ਸਿਮਰ ਰਿਹਾ ਹੈ । ਸੁਰਤਿ ਸ੍ਰੀ ਰੰਗ ਵਿਚ ਰੱਤੀ ਹੋਈ ਹੈ । ਮਨ ਦੀਆਂ ਸਾਰੀਆਂ ਦੁਬਿਧਾਵਾਂ, ਭਰਮ ਆਦਿ ਮਿਟ ਗਏ ਹਨ । ਹੇ ਮੇਰੇ ਮਾਲਕ ਦਇਆ ਕਰੋ, ਤਰਸ ਕਰੋ, ਤਾਂ ਜੁ ਮੇਰਾ ਮਨ ਹਰ ਸਮੇਂ ਹਰੀ ਦੇ ਪ੍ਰੇਮ ਵਿਚ ਮਸਤ ਰਹੇ ।

ਇਹ ਰਚਨਾ ਵੀ ਪਿਰ-ਪਿਰੀਆ ਦੇ ਸੰਬੰਧ ਰਾਹੀਂ ਉਸ ਪ੍ਰਭੂ-ਪਤੀ ਅੱਗੇ

ਯਾਚਨਾ ਕਰਦੀ ਹੋਈ ਇਕ ਪਾਸੇ, ਆਪਨ ਤਨ-ਮਨ ਦੀ ਹਾਲਤ ਬਿਆਨ ਕਰਦੀ ਹੈ । ਦੂਜੇ ਪਾਸੇ, ਉਸ ਪ੍ਰਭੂ-ਪਿਰ ਦੇ ਗੁਣਾਂ ਨੂੰ ਚਿਤਾਰਦੀ ਹੋਈ ਉਸ ਪਾਸੋਂ ਪ੍ਰਭੂ-ਪ੍ਰੇਮ ਦੀ ਦਾਤ ਮੰਗਦੀ ਹੈ ।

ਨਤੀਜੇ ਵਜੋਂ, ਇਹ ਕਿਹਾ ਜਾ ਸਕਦਾ ਹੈ । ਗੁਰੂ ਸਾਹਿਬਾਨ ਤੇ ਸੰਤ-ਭਗਤ ਰਸਿਕ-ਬੈਰਾਗੀ ਹਨ । ਇਹ ਸਾਰੇ ਪ੍ਰਭੂ-ਰੰਗ ਰੱਤੇ ਵੱਖ ਵੱਖ ਉਪਮਾਨਾਂ ਰਾਹੀਂ, ਆਪਣੀ ਮਨੋਦਸ਼ਾ ਨੂੰ ਬਿਆਨ ਕਰਦੇ ਹਨ । ਬਾਣੀਕਾਰ ਨਾ ਕਿਸੇ ਦੁਬਿਧਾ ਵਿਚ ਹਨ ਤੇ ਨਾ ਉਨ੍ਹਾਂ ਦਾ ਕਿਸੇ ਕਰਮ-ਅਡੰਬਰ ਵਿਚ ਵਿਸ਼ਵਾਸ ਹੈ । ਉਨ੍ਹਾਂ ਦਾ ਕਿਰਿਆਚਾਰ ਕੇਵਲ ਤੇ ਕੇਵਲ ਨਾਮ-ਸਿਮਰਨ ਰਾਹੀਂ ਉਸ ਅਮੂਰਤ, ਅਗੋਚਰ, ਅਜੂਨੀ ਪਰਮਾਤਮਾ ਦੇ ਸਰੂਪ-ਲੱਛਣਾਂ ਦਾ ਬਿਆਨ ਕਰਨਾ ਹੈ । ਉਨ੍ਹਾਂ ਦੇ ਉਪਮਾਨ-ਅਲੰਕਾਰ ਤੇ ਰੂਪਕ ਆਪਣੇ ਆਪ ਵਿਚ ਅਸਲੋਂ ਵਿਲੱਖਣ ਹਨ । ਇਸ ਦਾ ਇਕ ਕਾਰਣ ਤਾਂ ਇਹ ਵੀ ਹੈ ਬਾਣੀ ਦਾ ਨਾਇਕ ਨਿਰਵਿਸ਼ੇਸ਼ ਹੋਂਦ ਵਾਂਗ ਉਨ੍ਹਾਂ ਦੇ ਸਿਰਜਨ-ਸੰਸਾਰ ਵਿਚ ਸਦਾ ਹੀ ਵਿਆਪਕ ਹੈ । ਉਹ ਉਸੇ ਨਾਲ ਹੀ ਪ੍ਰੇਮ-ਵਾਰਤਾਲਾਪ ਰਚਾਉਂਦੇ ਹੋਏ ਆਪਣੀ ਮਾਨਸਿਕਤਾ ਨੂੰ ਉਜਾਗਰ ਕਰਦੇ ਹਨ । ਬ੍ਰਿਹਨ ਵਾਂਗ ਬੈਰਾਗ ਵੀ ਕਰਦੇ ਹਨ । ਤੱਤ ਗਿਆਨ ਦੇ ਸਾਰ ਨੂੰ ਸਮਝਣ ਵਾਲੇ ਗਹਿਰ-ਗਿਆਨੀ ਵਾਂਗ ਉਸ ਦੇ ਕਿਰਤਮ ਨਾਵਾਂ ਨੂੰ ਵੀ ਅੰਕਿਤ ਕਰਦੇ ਹਨ ਤੇ ਉਸ ਦੇ ਗੁਣ-ਲੱਛਣ ਤੇ ਸਰੂਪ ਲੱਛਣ ਦੋਹਾਂ ਨੂੰ ਰੂਪਮਾਨ ਕਰ ਕੇ ਪਰਾ-ਵੈਰਾਗ ਦੀ ਛਾਪ ਲਾਉਂਦੇ ਹਨ । ਸੰਤ-ਭਗਤ ਬਾਣੀ ਇਸ ਪੱਖੋਂ ਭਰੀ-ਪੂਰੀ ਹੈ । ਇਹ ਸਾਧਕ ਕਦੇ-ਕਦਾਈਂ ਕੋਈ ਪ੍ਰਸ਼ਨ ਕਰ ਕੇ ਫਿਰ ਉਸ ਦਾ ਉੱਤਰ ਵੀ ਦੇਂਦੇ ਹਨ ਤੇ ਪਰਮ ਬੈਰਾਗੀ ਹੋਣ ਦਾ ਪ੍ਰਮਾਣ ਵੀ ਦੇਂਦੇ ਹਨ ।

ਵਿਸਤਾਰ ਦੇ ਡਰੋਂ ਇਥੇ ਸਾਰੇ ਗੁਰੂ ਸਾਹਿਬਾਨ ਤੇ ਸੰਤਾਂ-ਭਗਤਾਂ ਦੀ ਰਚਨਾ ਦੀ ਵਿਆਖਿਆ ਜਾਂ ਪ੍ਰਮਾਣ ਪੇਸ਼ ਨਹੀਂ ਕੀਤਾ ਗਿਆ । ਪਰ ਇਤਨਾ ਤਾਂ ਨਿਸ਼ਚਿਤ ਹੀ ਹੈ ਕਿ ਗੁਰਬਾਣੀ ਦੀ ਵਥ-ਵਿਸ਼ੇਸ਼ ਇਸ ਤੱਥ ਦੀ ਗਵਾਹੀ ਦੇਂਦੀ ਹੈ ਕਿ ਬਾਣੀਕਾਰ ਨਾ ਕੇਵਲ ਰਸਿਕ-ਬੈਰਾਗੀ ਸਨ ਸਗੋਂ ਨਾਮ-ਵਸਤੂ ਦੀ ਪ੍ਰਾਪਤੀ ਕਰਨ ਵਾਲੇ ਪਰਮ ਵੈਰਾਗੀ ਵੀ ਸਨ :

> ਵਿਛੋੜਾ ਸੁਣੇ ਡੁਖ ਵਿਣੁ ਡਿਠੇ ਮਰਿਓਦੁ
> ਬਾਝੁ ਪਿਆਰੇ ਆਪਣੇ ਬਿਰਹੀ ਨ ਧੀਰੋਦੁ



